# ਸਿਰੀ ਅਕਾਲ ਤਖ਼ਤ ਸਾਹਿਬ

## ਇਤਿਹਾਸਕ ਵਿਸ਼ਲੇਸ਼ਣ



ਸੁਖਦਿਆਲ ਸਿੰਘ

# ਸਿਰੀ ਅਕਾਲ ਤਖ਼ਤ ਸਾਹਿਬ

(1606-1982 ਈ.)

## ਇਤਿਹਾਸਕ ਵਿਸ਼ਲੇਸ਼ਣ

ਸੁਖਦਿਆਲ ਸਿੰਘ

ਡੀਪਾਰਟਮੈਂਟ ਆਫ ਪੰਜਾਬ ਹਿਸਟਾਰੀਕਲ ਸਟੱਡੀਜ਼

ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਲਾਹੌਰ ਬੁੱਕ ਸ਼ਾਪ, ਲੁਧਿਆਣਾ

Siri Akal Takhat Sahib

(1606-1982 A.D.)

Itihasak Vishleshan

Sukhdial Singh

Deptt. of Punjab Historical Studies,

Punjabi University, Patiala.

1995

ਮੁਲ : ਸਜਿਲਦ 1[illegible]5 -00
: ਪੇਪਰ ਬੈਕ 80-00

ਪ੍ਰਕਾਸ਼ਕ

ਲਾਹੌਰ ਬੁੱਕ ਸ਼ਾਪ
2, ਲਾਜਪਤ ਰਾਇ ਮਾਰਕੀਟ
(ਨੇੜੇ ਸੁਸਾਈਟੀ ਸਿਨੇਮਾ)
ਲੁਧਿਆਣਾ

ਟਾਇਪ ਸੈਟਿੰਗ

ਲੇਜ਼ਰ ਕੈਲੀਗ੍ਰਾਫਰਜ਼
4- ਸ਼ਿਵਾ ਜੀ ਪਾਰਕ, ਜਲੰਧਰ
ਫੋਨ - 57562 PP

# ਤਤਕਰਾ

## ਜਾਣਕਾਰੀ

ਅਕਾਲ ਤਖ਼ਤ ਸਾਹਿਬ ਖਾਲਸਾ ਪੰਥ ਦੀ ਸੁਤੰਤਰਤਾ ਦਾ ਅਤੇ ਚੜ੍ਹਦੀ ਕਲਾ ਦਾ ਪਰਤੀਕ ਹੈ। ਇਹ ਸਿੱਖਾਂ ਦੀ ਐਸੀ ਸੰਸਥਾ ਬਣ ਚੁੱਕੀ ਹੈ ਜਿਸ ਨੂੰ ਸਿੱਖਾਂ ਦੀਆਂ ਰੋਜ਼ਾਨਾ ਦੀਆਂ ਗਤੀਵਿਧੀਆਂ ਜਾਂ ਸਿੱਖ ਰਾਜਨੀਤੀ ਵਿਚੋਂ ਨਜ਼ਰ ਅੰਦਾਜ਼ ਕਰ ਕੇ ਨਹੀਂ ਰੱਖਿਆ ਜਾ ਸਕਦਾ । ਇਸ ਦੀ ਸਥਾਪਨਾ ਸਤਾਰ੍ਹਵੀਂ ਸਦੀ ਦੇ ਸ਼ੁਰੂ ਵਿਚ ਹੋਈ ਅਤੇ ਅਠਾਰ੍ਹਵੀਂ ਸਦੀ ਦਾ ਸਮੁੱਚਾ ਸਿੱਖ ਸੰਘਰਸ਼ ਇਸ ਦੇ ਦੁਆਲੇ ਕੇਂਦਰਿਤ ਰਿਹਾ ਹੈ । ਸਿੱਖ ਭਾਵੇਂ ਆਜ਼ਾਦ ਰਹੇ ਹੋਣ ਭਾਵੇਂ ਗ਼ੁਲਾਮ ਪਰ ਅਕਾਲ ਤਖ਼ਤ ਉਨ੍ਹਾਂ ਦੀ ਹਰ ਮੁਸ਼ਕਲ ਸਮੇਂ ਯੋਗ ਰਹਿਨੁਮਾਈ ਕਰਦਾ ਰਿਹਾ ਹੈ । ਪਰ ਇਤਨੀ ਮਹਾਨ ਸੰਸਥਾ ਬਾਰੇ ਅਸੀਂ ਅਜੇ ਤੀਕ ਕੁਝ ਵੀ ਗੰਭੀਰਤਾ ਨਾਲ ਨਹੀਂ ਲਿਖ ਸਕੇ । ਨਾ ਹੀ ਸਾਡੇ ਮੁੱਢਲੇ ਲੇਖਕਾਂ ਵਲੋਂ ਇਸ਼ ਬਾਰੇ ਜ਼ਰੂਰੀ ਜਾਣਕਾਰੀ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ ਅਤੇ ਨਾ ਹੀ ਕਿਸੇ ਆਧੁਨਿਕ ਇਤਿਹਾਸਕਾਰ ਨੇ ਇਸ ਬਾਰੇ ਲਿਖਣ ਦੀ ਧਾਰਨਾ ਬਣਾਈ ਹੈ । ਇਸ ਨੂੰ ਅਸੀਂ ਸਿੱਖ ਇਤਿਹਾਸ ਦਾ ਇਕ ਦੁਖਾਂਤ ਹੀ ਕਹਿ ਸਕਦੇ ਹਾਂ ।

ਸਾਡੇ ਪਾਸ 1606 ਈ. ਤੋਂ ਪਿੱਛੋਂ ਦੀਆਂ ਅਨੇਕਾਂ ਗੁਰਮੁਖੀ ਲਿਖਤਾਂ ਹਨ ਪਰ ਇਨ੍ਹਾਂ ਵਿਚ ਸਿਰੀ ਅਕਾਲ ਤਖ਼ਤ ਸਾਹਿਬ ਬਾਰੇ ਬਹੁਤ ਹੀ ਘੱਟ ਜਾਣਕਾਰੀ ਦਿੱਤੀ ਗਈ ਹੈ । ਹੋਰ ਤਾਂ ਹੋਰ, ਗੁਰੂ ਹਰਿ ਗੋਬਿੰਦ ਸਾਹਿਬ ਦਾ ਸਮਕਾਲੀ ਵਿਦਵਾਨ ਭਾਈ ਗੁਰਦਾਸ ਵੀ ਇਸ ਮਹਾਨ ਸੰਸਥਾ ਬਾਰੇ ਕੁਝ ਨਹੀਂ ਲਿਖ ਕੇ ਗਿਆ । ਭਾਈ ਗੁਰਦਾਸ ਜੀ ਅਕਾਲ ਤਖ਼ਤ ਸਾਹਿਬ ਦੀ ਉਸਾਰੀ ਕਰਨ ਵਾਲਿਆਂ ਵਿਚੋਂ ਵੀ ਸਨ ਅਤੇ ਉਹ ਅਕਾਲ ਤਖ਼ਤ ਸਾਹਿਬ ਦੇ ਪਹਿਲੇ ਜਥੇਦਾਰ ਵੀ ਰਹੇ ਸਨ । ਹੁਣ ਅਸੀਂ ਇਸ ਨੂੰ ਆਪਣਾ ਦੁਖਾਂਤ ਹੀ ਕਹਿ ਸਕਦੇ ਹਾਂ ਕਿ ਐਸੇ ਵਿਦਵਾਨ ਨੇ ਅਕਾਲ ਤਖ਼ਤ ਸਾਹਿਬ ਬਾਰੇ ਇਕ ਵੀ ਸ਼ਬਦ ਨਹੀਂ ਲਿਖਿਆ। ਕਵੀ ਸੈਨ੍ਹਾ ਪਤਿ, ਕੋਇਰ ਸਿੰਘ, ਕੇਸਰ ਸਿੰਘ ਛਿੱਬਰ, ਸਰੂਪ ਦਾਸ ਭੱਲਾ, ਸੁੱਖਾ ਸਿੰਘ ਸਾਰੇ ਹੀ ਇਸ ਮਹਾਨ ਸੰਸਥਾ ਬਾਰੇ ਚੁੱਪ ਹਨ ਹਾਲਾਂਕਿ ਇਨ੍ਹਾਂ ਵਿਚ ਕੁਝ ਲਿਖਤਾਂ ਵਿਚ ਗੁਰੂ ਹਰਿ ਗੋਬਿੰਦ ਸਾਹਿਬ ਬਾਰੇ ਕਾਫੀ ਵਿਸਥਾਰ ਪੂਰਬਕ ਲਿਖਿਆ ਗਿਆ ਹੈ । ਲੈ ਦੇ ਕੇ ਸਾਡੇ ਪਾਸ ਸਿਰਫ ਗੁਰਬਿਲਾਸ ਛੇਵੀਂ ਪਾਤਸ਼ਾਹੀ[1] ਹੀ ਇਕੋ ਇਕ ਐਸੀ ਲਿਖਤ ਹੈ ਜਿਸ ਵਿਚੋਂ ਅਕਾਲ ਤਖ਼ਤ ਸਾਹਿਬ ਬਾਰੇ ਕੁਝ ਵਿਸਥਾਰ ਵਿਚ ਜਾਣਕਾਰੀ ਮਿਲਦੀ ਹੈ ਪਰ ਇਹ ਲਿਖਤ ਆਪਣੀਆਂ ਕੁਝ ਅੰਦਰੂਨੀ ਕਮਜ਼ੋਰੀਆਂ ਜਾਂ ਆਪਾ-ਵਿਰੋਧੀ ਗੱਲਾਂ ਕਾਰਨ ਵਾਦ-ਵਿਵਾਦ ਦਾ ਇਤਨਾ ਸ਼ਿਕਾਰ ਹੋ ਚੁੱਕੀ ਹੈ ਕਿ ਇਸ ਦੀ ਲਿਖਤ ਬਾਰੇ ਇਹ ਮੰਨਣਾ ਔਖਾ ਹੋ ਗਿਆ ਹੈ ਕਿ ਕੀ ਇਹ ਵਾਕਿਆ ਹੀ 1715 ਈ. ਦੀ ਲਿਖਤ ਹੈ ਜਾਂ ਉਸ ਤੋਂ ਪਿੱਛੋਂ ਦੀ । ਕੁਝ ਲਿਖਾਰੀ ਇਸ ਨੂੰ ਕਵੀ ਸੋਹਣ ਨਾਲ ਜੋੜਦੇ ਹਨ ਅਤੇ ਕੁਝ ਕਿਸੇ ਬਿਸ਼ਨ ਸਿੰਘ ਨਾਂ ਦੇ ਲੇਖਕ ਨਾਲ ਪਰ ਲਿਖਤ ਵਿਚੋਂ ਇਨ੍ਹਾਂ ਦੋਹਾਂ ਲੇਖਕਾਂ ਬਾਰੇ ਕੋਈ ਫੈਸਲਾ ਨਹੀਂ ਮਿਲਦਾ । ਇਸ ਲਿਖਤ ਦਾ ਇਕੋ ਇਕ ਠੀਕ ਪੱਖ ਇਹ ਹੀ ਹੈ ਕਿ ਇਸ ਵਿਚ

---

1. 'ਗੁਰਬਿਲਾਸ ਛੇਵੀਂ ਪਾਤਸ਼ਾਹੀ', ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1970.

ਦਰਜ ਸਾਲ-ਸੰਮਤ ਜਾਂ ਮਿਤੀਆਂ ਇਤਿਹਾਸਕ ਤੌਰ ਤੇ ਹੁਣ ਤੱਕ ਠੀਕ ਹੀ ਉਤਰਦੀਆਂ ਆ ਰਹੀਆਂ ਹਨ ।

ਇਸ ਦੇ ਪਿੱਛੋਂ ਭਾਈ ਸੰਤੋਖ ਸਿੰਘ[1], ਵੀਰ ਸਿੰਘ[2], ਰਤਨ ਸਿੰਘ ਭੰਗੂ[3] ਅਤੇ ਗਯਾਨੀ ਗਯਾਨ ਸਿੰਘ[4] ਨੇ ਅਕਾਲ ਤਖ਼ਤ ਸਾਹਿਬ ਬਾਰੇ ਵਿਸਥਾਰ ਨਾਲ ਲਿਖਿਆ ਹੈ ਪਰ ਇਹ ਸਾਰੇ ਹੀ ਲੇਖਕ ਉਂਨੀਵੀਂ ਸਦੀ ਦੇ ਹਨ ਇਸ ਕਰਕੇ ਇਨ੍ਹਾਂ ਦੀਆਂ ਲਿਖਤਾਂ ਵਿਚ ਇਤਿਹਾਸਕ ਗਵਾਹੀਆਂ ਦੀ ਥਾਂ ਪਰੰਪਰਾ ਤੇ ਆਧਾਰਤ ਗੱਲਾਂ ਨੂੰ ਜ਼ਿਆਦਾ ਤਰਜੀਹ ਦਿੱਤੀ ਗਈ ਹੈ । ਕਿਉਂਕਿ ਸਾਡੇ ਪਾਸ ਹੋਰ ਕੋਈ ਭਰੋਸੇਯੋਗ ਸਰੋਤ ਨਹੀਂ ਹੈ ਇਸ ਕਰਕੇ ਸਾਨੂੰ ਥੋੜ੍ਹਾ ਜਾਂ ਬਹੁਤ ਇਨ੍ਹਾਂ ਲੇਖਕਾਂ ਵਲੋਂ ਮੁਹਈਆ ਕੀਤੀ ਗਈ ਜਾਣਕਾਰੀ ਤੇ ਹੀ ਨਿਰਭਰ ਕਰਨਾ ਪੈਂਦਾ ਹੈ ।

ਉਰਦੂ ਦੀਆਂ ਲਿਖਤਾਂ, ਜਿਨ੍ਹਾਂ ਵਿਚ ਅਕਾਲ ਤਖ਼ਤ ਸਾਹਿਬ ਦਾ ਕੁਝ ਚੱਲਦਾ ਚੱਲਦਾ ਜ਼ਿਕਰ ਆਉਂਦਾ ਹੈ, ਵਿਚ ਮੁੱਖ ਤੌਰ ਤੇ ਅਹਿਮਦ ਸ਼ਾਹ ਬਟਾਲਵੀ ਦੀ ਤਾਰੀਖ਼-ਏ-ਪੰਜਾਬ ਅਤੇ ਕਨ੍ਹਈਆ ਲਾਲ ਦੀ ਤਾਰੀਖ਼-ਏ-ਪੰਜਾਬ ਆਉਂਦੀਆਂ ਹਨ । ਪਹਿਲੀ 1824 ਦੀ ਲਿਖਤ ਹੈ ਅਤੇ ਦੂਜੀ 1875 ਦੀ ਲਿਖਤ ਹੈ[5] । ਭਾਵੇਂ ਇਨ੍ਹਾਂ ਵਿਚ ਟਾਵਾਂ ਟਾਵਾਂ ਜ਼ਿਕਰ ਹੀ ਅਕਾਲ ਤਖ਼ਤ ਸਾਹਿਬ ਨਾਲ ਸਬੰਧਤ ਹੈ ਪਰ ਇਹ ਜਿੰਨਾ ਵੀ ਹੈ ਭਰੋਸੇਯੋਗ ਹੈ । ਬਾਕੀ ਹੋਰ ਕਿਸੇ ਵੀ ਸਮਕਾਲੀ ਪਰਸ਼ੀਅਨ ਦੀ ਲਿਖਤ ਵਿਚ ਇਸ ਬਾਰੇ ਕੋਈ ਵੇਰਵਾ ਨਹੀਂ ਮਿਲਦਾ ।

ਆਧੁਨਿਕ ਲੇਖਕਾਂ ਵਿਚੋਂ, ਜਿਨ੍ਹਾਂ ਨੇ ਅਕਾਲ ਤਖ਼ਤ ਸਾਹਿਬ ਬਾਰੇ ਕੁਝ ਨਾ ਕੁਝ ਲਿਖਿਆ ਹੈ, ਮੁੱਖ ਤੌਰ ਤੇ ਤੇਜਾ ਸਿੰਘ, ਗੰਡਾ ਸਿੰਘ[6], ਹਰੀ ਰਾਮ ਗੁਪਤਾ[7], ਖ਼ੁਸ਼ਵੰਤ ਸਿੰਘ[8], ਫੌਜਾ ਸਿੰਘ[9], ਗੁਰਬਚਨ ਸਿੰਘ ਨਈਅਰ[10] ਅਤੇ ਡਾਕਟਰ ਭਗਤ ਸਿੰਘ[11] ਵਰਨਣਯੋਗ ਹਨ । ਇਨ੍ਹਾਂ ਲੇਖਕਾਂ ਨੇ ਭਾਵੇਂ ਨਿਰੋਲ ਅਕਾਲ ਤਖ਼ਤ ਸਾਹਿਬ ਬਾਰੇ ਨਹੀਂ ਲਿਖਿਆ ਸਗੋਂ ਸਮੁੱਚੇ ਸਿੱਖ ਇਤਿਹਾਸ ਬਾਰੇ ਲਿਖਦਿਆਂ ਸਿਰਫ ਚਲੰਤ ਵੇਰਵੇ ਹੀ ਦਿੱਤੇ ਹਨ ।

ਸਭ ਤੋਂ ਵੱਧ ਹੈਰਾਨ ਕਰਨ ਵਾਲੀ ਗੱਲ ਇਹ ਹੈ ਕਿ ਸਾਡੇ ਆਪਣੇ ਲੇਖਕਾਂ ਦੇ ਮੁਕਾਬਲੇ ਯੂਰਪੀਅਨ ਲੇਖਕਾਂ ਨੇ ਸਭ ਤੋਂ ਵਧੀਆ ਅਤੇ ਗੰਭੀਰ ਜਾਣਕਾਰੀ ਇਕੱਤਰ ਕਰਨ ਦੀ ਕੋਸ਼ਿਸ਼ ਕੀਤੀ ਹੈ । ਅਸਲ ਵਿਚ ਜੇ ਆਧੁਨਿਕ ਪੱਖ ਤੋਂ ਕੁਝ ਲੇਖਕਾਂ ਨੇ ਅਕਾਲ ਤਖ਼ਤ ਸਾਹਿਬ ਬਾਰੇ ਕੋਈ ਅਧਿਐਨ ਜਾਂ ਪੜਚੋਲ ਕਰਨ ਦੀ ਕੋਸ਼ਿਸ਼ ਕੀਤੀ ਹੈ ਤਾਂ ਸਿਰਫ ਯੂਰਪੀਅਨ ਲੇਖਕ ਹੀ

---

1. 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' (ਸੰ. ਭਾਈ ਵੀਰ ਸਿੰਘ), ਜਿਲਦ 7, ਅੰਮ੍ਰਿਤਸਰ, 1935.
2. 'ਸ੍ਰੀ ਗੁਰ ਕੀਰਤ ਪ੍ਰਕਾਸ਼' (1834), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1986.
3. 'ਪ੍ਰਾਚੀਨ ਪੰਥ ਪ੍ਰਕਾਸ਼' (ਸੰ. ਭਾਈ ਵੀਰ ਸਿੰਘ), ਅੰਮ੍ਰਿਤਸਰ, 1982.
4. 'ਸ੍ਰੀ ਗੁਰ ਪੰਥ ਪ੍ਰਕਾਸ਼' (ਪੱਥਰ ਛਾਪ) ਅੰਮ੍ਰਿਤਸਰ, 1889 ਅਤੇ 'ਤਵਾਰੀਖ ਗੁਰੂ ਖਾਲਸਾ ਅਤੇ ਤਵਾਰੀਖ਼ ਸ਼ਮਸ਼ੇਰ ਖਾਲਸਾ' (ਦੋਵੇਂ ਪੱਥਰ ਛਾਪ) ਸਿਆਲਕੋਟ, 1891 ਅਤੇ 1892 ਕਰਮਵਾਰ ।
5. ਇਹ ਦੋਵੇਂ ਲਿਖਤਾਂ ਹੀ ਪੰਜਾਬੀ ਵਿਚ ਅਨੁਵਾਦ ਕਰਵਾ ਕੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਛਪਵਾਈਆਂ ਗਈਆਂ ਹਨ ।
6. *A short History of the Sikhs* (1469-1765), Bombay, 1950.
7. *History of Sikh Gurus*, New Delhi, 1973, p. 110 and *History of The Sikhs*,VolI(evolution of Sikh confederacies 1708-1765), New Delhi 1978.
8. *History of the Sikhs*,Vol.I,London,1964.
9. *Military System of The Sikhs*, Delhi, 1964.
10. Gurbachan Singh Nayyar. *Sikh Polity And Political Institutions,* New Delhi, 1979.
11. *Sikh Polity In The Eighteenth And Nineteenth Centuries,* New Delhi, 1978.

ਹਨ । ਇਨ੍ਹਾਂ ਵਿਚ ਮੈਲਕਾਮ, ਮੇਜ਼ਰ ਜੇਮਜ਼ ਬਰਾਊਨ, ਕਰਨਲ ਪੋਲੀਅਰ, ਕਨਿੰਘਮ, ਐਮ. ਗਰੈਗਰ ਆਦਿ ਇਤਿਹਾਸਕਾਰ ਹਨ । ਨਿਰਸੰਦੇਹ ਇਨ੍ਹਾਂ ਦੇ ਵੇਰਵੇ ਸਾਡੇ ਲਈ ਬਹੁਤ ਹੀ ਸਹਾਇਕ ਹਨ ਅਤੇ ਇਸ ਲਈ ਸਾਨੂੰ ਇਨ੍ਹਾਂ ਦਾ ਸ਼ੁਕਰਗੁਜ਼ਾਰ ਹੋਣਾ ਚਾਹੀਦਾ ਹੈ । ਅਕਾਲ ਤਖ਼ਤ ਸਾਹਿਬ, ਸਰਬੱਤ ਖਾਲਸਾ, ਗੁਰਮਤਾ ਜਾਂ ਅਕਾਲੀਆਂ ਬਾਰੇ ਲਿਖਣ ਵਾਲਾ ਲੇਖਕ ਇਨ੍ਹਾਂ ਲਿਖਤਾਂ ਜਾਂ ਹਵਾਲਿਆਂ ਨੂੰ ਨਜ਼ਰ-ਅੰਦਾਜ਼ ਕਰ ਕੇ ਨਹੀਂ ਲਿਖ ਸਕਦਾ ।

ਅੱਜ ਵੀ ਕੁਝ ਅਜਿਹੇ ਲੇਖਕ ਹਨ ਜਿਹੜੇ ਅਕਾਲ-ਤਖ਼ਤ ਸਾਹਿਬ ਬਾਰੇ ਲਿਖਣ ਦੀ ਕੋਸ਼ਿਸ਼ ਕਰ ਰਹੇ ਹਨ । ਪਰ ਇਨ੍ਹਾਂ ਵਿਚੋਂ ਕਿਸੇ ਦਾ ਵੀ ਅਜੇ ਤੀਕ ਕੋਈ ਦੀਰਘ ਜਾਂ ਗੰਭੀਰ ਅਧਿਐਨ ਦੇਖਣ ਨੂੰ ਨਹੀਂ ਮਿਲਿਆ । ਪਿਛਲੇ ਸਾਲਾਂ ਵਿਚ ਇਕ ਕਿਸੇ ਹਰਜਿੰਦਰ ਸਿੰਘ ਦਿਲਗੀਰ ਨਾਂ ਦੇ ਲੇਖਕ ਨੇ ਵੀ ਅਕਾਲ ਤਖ਼ਤ ਸਾਹਿਬ ਬਾਰੇ ਇਕ ਪੁਸਤਕ ਛਪਵਾਈ ਹੈ ਜਿਸ ਵਿਚ ਅਕਾਲ ਤਖ਼ਲ ਸਾਹਿਬ ਬਾਰੇ ਸਪੱਸ਼ਟ ਕਰਨ ਦੀ ਬਜਾਏ ਸਗੋਂ ਭੁਲੇਖੇ ਜ਼ਿਆਦਾ ਪਾਏ ਗਏ ਹਨ । ਮਿਸਾਲ ਦੇ ਤੌਰ ਤੇ ਸਭ ਤੋਂ ਪਹਿਲਾਂ ਤਾਂ ਇਸ ਵਿਚ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਦਾ ਦਿੱਤਾ ਗਿਆ ਸਾਲ (1609 ਈ.) ਹੀ ਗ਼ਲਤ ਹੈ ।[1] ਠੀਕ ਸਾਲ 1606 ਈ. ਦਾ ਹੈ । ਦੂਜਾ ਇਸ ਵਿਚ ਲਿਖਿਆ ਗਿਆ ਹੈ ਕਿ ਕੋਈ ਦੇਸ ਰਾਜ ਨਾਂ ਦਾ ਇਕ ਮੋਨਾ ਅਤੇ ਸਹਿਜਧਾਰੀ ਵਿਅਕਤੀ ਵੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਰਿਹਾ ਸੀ[2] । ਵਿਅਕਤੀ ਅੰਮਰਿਤਧਾਰੀ ਸਿੰਘ ਨਾ ਹੋਵੇ ਅਤੇ ਇਥੋਂ ਤਕ ਕਿ ਉਹ ਕੇਸਾਧਾਰੀ ਵੀ ਨਾ ਹੋਵੇ ਅਤੇ ਹਰਜਿੰਦਰ ਸਿੰਘ ਦਿਲਗੀਰ ਵਰਗਾ ਲੇਖਕ ਐਸੇ ਵਿਅਕਤੀ ਨੂੰ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਸਾਬਤ ਕਰੇ ਇਹ ਗੱਲ ਅਕਾਲ ਤਖ਼ਤ ਸਾਹਿਬ ਦੀ ਮਾਣ-ਮਰਯਾਦਾ ਦੇ ਹੱਕ ਵਿਚ ਜਾਂਦੀ ਹੈ ਜਾਂ ਉਲਟ ? ਅਕਾਲ ਤਖ਼ਤ ਸਾਹਿਬ ਦੀਆਂ ਪਰੰਪਰਾਵਾਂ ਅਨੁਸਾਰ ਕੇਵਲ ਤੇ ਕੇਵਲ ਅੰਮਰਿਤਧਾਰੀ ਖ਼ਾਲਸਾ ਹੀ ਇਸ ਦਾ ਜਥੇਦਾਰ ਬਣ ਸਕਦਾ ਹੈ। ਇਨ੍ਹਾਂ ਤੱਥਾਂ ਦੀ ਰੋਸ਼ਨੀ ਵਿਚ ਇਹੀ ਕਿਹਾ ਜਾ ਸਕਦਾ ਹੈ ਕਿ ਅਜਿਹੀਆਂ ਲਿਖਤਾਂ ਸਗੋਂ ਅਕਾਲ ਤਖ਼ਤ ਸਾਹਿਬ ਜੈਸੀ ਮਹਾਨ ਸੰਸਥਾ ਬਾਰੇ ਭੁਲੇਖੇ ਹੀ ਪਾਉਂਦੀਆਂ ਹਨ ।

ਮੈਂ ਅਕਾਲ ਤਖ਼ਤ ਸਾਹਿਬ ਬਾਰੇ 1982 ਵਿਚ ਵੀ ਲਿਖਿਆ ਸੀ ਪਰ ਇਹ ਲਿਖਤ ਉਸ ਦਾ ਸੁਧਰਿਆ ਹੋਇਆ ਅਤੇ ਹੋਰ ਜ਼ਿਆਦਾ ਖੋਜ-ਆਧਾਰਤ ਰੂਪ ਹੈ । ਵਿਸ਼ਾ-ਵਸਤੂ ਸਾਰਾ ਉਹ ਹੀ ਹੈ । ਇਸ ਥੀਸਿਸ ਦਾ ਪਹਿਲਾ ਚੈਪਟਰ ਇਤਿਹਾਸਕ ਪਿਛੋਕੜ ਦਾ ਹੈ ਜਿਸ ਵਿਚ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤਕ ਸਿੱਖ ਧਰਮ ਦੇ ਹੋਏ ਵਿਕਾਸ ਦਾ ਵਰਨਣ ਕੀਤਾ ਗਿਆ ਹੈ । ਇਸ ਵਿਚ ਦਸਿਆ ਗਿਆ ਹੈ ਕਿ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਸਿੱਖ ਧਰਮ ਦੇ ਵਿਕਾਸ ਦਾ ਇਕ ਅਗਲੇਰਾ ਕਦਮ ਹੀ ਸੀ ਨਾ ਕਿ ਸਿੱਖ ਧਰਮ ਦੀ ਤਬਦੀਲੀ । ਜਿਵੇਂ ਕਿ ਗੋਕਲ ਚੰਦ ਨਾਰੰਗ ਜੈਸੇ ਇਤਿਹਾਸਕਾਰ ਦਲੀਲ ਦਿੰਦੇ ਹਨ। ਜੋ ਸਹਿਜ-ਸੁਭਾਅ ਵਾਲਾ ਸ਼ਾਂਤਮਈ ਵਹਾਅ ਪਹਿਲੇ ਪੰਜ ਗੁਰੂ ਸਾਹਿਬਾਨ ਸਮੇਂ ਚਲਦਾ ਆ ਰਿਹਾ ਸੀ ਉਸ ਨੂੰ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੇ ਪਰਚੰਡ ਰੂਪ ਬਖ਼ਸ਼ ਦਿੱਤਾ ਸੀ । ਇਹ ਪਰਚੰਡ ਰੂਪ ਅਕਾਲ ਤਖ਼ਤ ਸਾਹਿਬ ਦੇ ਰੂਪ ਵਿਚ ਪਰਗਟ ਹੋਇਆ ਸੀ ।

ਦੂਸਰਾ ਚੈਪਟਰ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਦਾ ਹੈ ਜਿਹੜਾ 1699 ਈ. ਤਕ ਚਲਦਾ ਹੈ । ਇਸੇ ਅਰਸੇ ਦੌਰਾਨ ਅਨੇਕਾਂ ਉਤਰਾਅ-ਚੜਾਅ ਆਏ । ਅਕਾਲ ਤਖ਼ਤ

---

1. *The Akal Takhat*, Jallandhar, 1980, pp. 20-21.
2. *Ibid., p.* 98.

ਸਾਹਿਬ ਦੀ ਰਾਖੀ ਲਈ ਗੁਰੂ ਹਰਿਗੋਬਿੰਦ ਸਾਹਿਬ ਨੂੰ ਮੁਗਲ ਹਕੂਮਤ ਦੇ ਅਧਿਕਾਰੀਆਂ ਨਾਲ ਕਈ ਲੜਾਈਆਂ ਕਰਨੀਆਂ ਪਈਆਂ ਸਨ । ਇਹੀ ਸਮਾਂ ਸੀ ਜਦੋਂ ਗੁਰੂ ਜੀ ਨੂੰ ਅੰਮਿਰਤਸਰ ਜੈਸੀ ਜਜ਼ਬਾਤਾਂ ਨਾਲ ਜੁੜੀ ਥਾਂ ਨੂੰ ਛੱਡ ਕੇ ਕੀਰਤਪੁਰ ਸਾਹਿਬ ਆ ਕੇ ਰਹਿਣਾ ਪਿਆ ਸੀ । ਪਿੱਛੋਂ ਅਕਾਲ ਤਖ਼ਤ ਸਾਹਿਬ ਅਤੇ ਦਰਬਾਰ ਸਾਹਿਬ ਦਾ ਸਮੁੱਚਾ ਕੰਪਲੈਕਸ ਸਿੱਖ ਧਰਮ ਦੀਆਂ ਵਿਰੋਧੀ ਤਾਕਤਾਂ ਦੇ ਕਬਜ਼ੇ ਵਿਚ ਆ ਗਿਆ ਸੀ । ਇਹ ਸਮਾਂ ਬੜਾ ਲੰਮਾ ਸੀ । ਸਿੱਖ ਵਿਰੋਧੀ ਤਾਕਤਾਂ ਕੋਲੋਂ ਕਬਜ਼ਾ ਸਿਰਫ 1699 ਈ. ਦੀ ਵਿਸਾਖੀ ਤੋਂ ਪਿਛੋਂ ਹੀ ਛੁਡਵਾਇਆ ਗਿਆ ਸੀ । ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਅਨੁਸਾਰ ਇਹ ਕਬਜ਼ਾ ਛੁਡਵਾਇਆ ਅਤੇ ਦਰਬਾਰ ਸਾਹਿਬ ਤੇ ਅਕਾਲ ਤਖ਼ਤ ਸਾਹਿਬ ਉਪਰ ਖਾਲਸਈ ਮਰਯਾਦਾ ਨੂੰ ਮੁੜ ਤੋਂ ਚਾਲੂ ਕੀਤਾ । ਇਸ ਦਾ ਪੂਰਾ ਵਿਸਥਾਰ ਤੀਜੇ ਚੈਪਟਰ ਵਿਚ ਦਿੱਤਾ ਗਿਆ ਹੈ ਜੋ 1699 ਤੋਂ ਲੈ ਕੇ 1734 ਈ. ਤਕ ਦੇ ਹਾਲ ਬਿਆਨ ਕਰਦਾ ਹੈ । ਚੌਥਾ ਚੈਪਟਰ ਦਲ ਖਾਲਸੇ ਨਾਲ ਸਬੰਧਤ ਹੈ ਜੋ 1765-66 ਤਕ ਦੇ ਸਾਲਾਂ ਤਕ ਦੇ ਬਿਰਤਾਂਤ ਦਰਜ ਕਰਦਾ ਹੈ । ਦਲ ਖਾਲਸਾ, ਗੁਰੂ ਸਾਹਿਬਾਨ ਤੋਂ ਪਿਛੋਂ ਪਹਿਲੀ ਸਿੱਖ ਜਥੇਬੰਦੀ ਸੀ ਜਿਸ ਨੇ ਸਿਰੀ ਅਕਾਲ ਤਖ਼ਤ ਸਾਹਿਬ ਅਤੇ ਸਰਬੱਤ ਖਾਲਸਾ ਦੀ ਸੰਸਥਾ ਨੂੰ ਆਪਣੀਆਂ ਕਾਰਵਾਈਆਂ ਦਾ ਕੇਂਦਰ ਬਣਾਇਆ। ਇਹੀ ਸਮਾਂ ਸੀ ਜਦੋਂ ਅਕਾਲ ਤਖ਼ਤ ਉਜਾਗਰ ਰੂਪ ਵਿਚ ਉਭਰ ਕੇ ਸਾਹਮਣੇ ਆਇਆ ਅਤੇ ਇਸ ਸਭ ਕੁਝ ਲਈ ਕੇਵਲ ਤੇ ਕੇਵਲ ਦਲ ਖਾਲਸਾ ਹੀ ਜ਼ਿੰਮੇਵਾਰ ਸੀ । ਇਹ ਅਕਾਲ ਤਖ਼ਤ ਸਾਹਿਬ ਦਾ ਅਤੀ ਰੌਸ਼ਨਮਈ ਕਾਂਡ ਹੈ । ਪੰਜਵੇਂ ਚੈਪਟਰ ਵਿਚ ਅਕਾਲ ਤਖ਼ਤ ਸਾਹਿਬ ਦੀ ਸਿੱਖ ਰਾਜ ਵਿਚ ਸਥਿਤੀ ਨੂੰ ਦਰਸਾਇਆ ਗਿਆ ਹੈ । ਪਹਿਲਾਂ ਸਿੱਖ ਮਿਸਲਦਾਰਾਂ ਦਾ ਅਕਾਲ ਤਖ਼ਤ ਨਾਲ ਸਬੰਧ, ਪਿਛੋਂ ਮਹਾਰਾਜਾ ਰਣਜੀਤ ਸਿੰਘ ਅਤੇ ਉਸ ਦੇ ਉਤਰਾਅਧਿਕਾਰੀਆਂ ਦਾ ਸਬੰਧ ਵਰਨਣ ਕੀਤਾ ਗਿਆ ਹੈ । ਸਾਡੇ ਮਨਾਂ ਵਿਚ ਗੈਰ-ਸਿੱਖ ਲੇਖਕਾਂ ਜਾਂ ਕੱਚਘਰੜ ਸਿੱਖ ਲੇਖਕਾਂ ਵਲੋਂ ਸਿੱਖ ਹੁਕਮਰਾਨਾਂ ਦੇ ਅਕਾਲ ਤਖ਼ਤ ਨਾਲ ਸਬੰਧਾਂ ਬਾਰੇ ਅਨੇਕਾਂ ਤਰ੍ਹਾਂ ਦੇ ਭੁਲੇਖੇ ਪਾਏ ਹੋਏ ਸਨ । ਇਨ੍ਹਾਂ ਸਭ ਨੂੰ ਪੂਰੀਆਂ ਦਲੀਲਾਂ ਅਤੇ ਇਤਿਹਾਸਕ ਗਵਾਹੀਆਂ ਦੇ ਆਧਾਰ ਤੇ ਗ਼ਲਤ ਸਾਬਤ ਕੀਤਾ ਗਿਆ ਹੈ । ਛੇਵਾਂ ਚੈਪਟਰ ਬਰਿਟਿਸ਼ ਕਾਲ ਨਾਲ ਸਬੰਧਤ ਹੈ । 1849 ਈ. ਵਿਚ ਸਿੱਖ ਰਾਜ ਖ਼ਤਮ ਹੋ ਗਿਆ ਸੀ । ਸਿੱਖ ਰਾਜ ਦੇ ਖਾਤਮੇ ਦਾ ਅਕਾਲ ਤਖ਼ਤ ਸਾਹਿਬ ਉਪਰ ਵੀ ਪਰਭਾਵ ਪਿਆ । ਪਹਿਲਾਂ ਅਕਾਲ ਤਖ਼ਤ ਸਾਹਿਬ ਦੇ ਪਰਬੰਧਕ ਭਾਵੇਂ ਕਿਹੋ ਜਿਹੇ ਵੀ ਸਨ ਪਰ ਉਹ ਸਿੱਖ ਹਾਕਮਾਂ ਖਾਸ ਕਰਕੇ ਮਹਾਰਾਜਾ ਰਣਜੀਤ ਸਿੰਘ ਕੋਲੋਂ ਡਰਦੇ ਰਹਿੰਦੇ ਸਨ । ਸਿੱਖ ਹਾਕਮ ਆਪਣੇ ਆਪ ਵਿਚ ਭਾਵੇਂ ਕਿਹੋ ਜਿਹੇ ਵੀ ਸਨ ਪਰ ਉਹ ਆਪਣੇ ਧਾਰਮਿਕ ਅਸਥਾਨਾਂ ਦੇ ਭੈੜੇ ਪਰਬੰਧ ਨੂੰ ਜਾਂ ਕੁਰੱਪਟ ਅਧਿਕਾਰੀਆਂ ਨੂੰ ਸਹਿਣ ਨਹੀਂ ਸੀ ਕਰਦੇ । ਇਹ ਗੱਲ ਬਰਿਟਿਸ਼ ਹਕੂਮਤ ਵੇਲੇ ਨਹੀਂ ਰਹੀ ਸੀ । ਇਸ ਸਮੇਂ ਸਗੋਂ ਸਿੱਖ ਧਾਰਮਿਕ ਅਸਥਾਨਾਂ ਦੇ ਅਧਿਕਾਰੀ ਬਰਿਟਿਸ਼ ਸਰਕਾਰ ਦੀ ਸ਼ਹਿ ਤੇ ਸਿੱਖ ਸਰਦਾਰਾਂ ਦੀ ਪਰਵਾਹ ਕਰਨੋਂ ਹਟ ਗਏ ਸਨ ਅਤੇ ਆਪਣੀ ਮਨ-ਮਰਜ਼ੀ ਕਰਨ ਲਗ ਪਏ ਸਨ । ਇਸ ਗੱਲ ਦਾ ਸਿਰੀ ਅਕਾਲ ਤਖ਼ਤ ਸਮੇਤ ਸਾਰੇ ਸਿੱਖ ਧਾਰਮਿਕ ਅਸਥਾਨਾਂ ਤੇ ਪਰਭਾਵ ਪਿਆ ਸੀ । ਇਸੇ ਚੈਪਟਰ ਵਿਚ ਹੀ 1925 ਵਿਚ ਬਣੇ ਸਿੱਖ ਗੁਰਦੁਆਰਾ ਐਕਟ ਦਾ ਬਿਰਤਾਂਤ ਵੀ ਦਰਜ ਕੀਤਾ ਗਿਆ ਹੈ ।

ਸੱਤਵਾਂ ਚੈਪਟਰ 1947 ਤੋਂ ਲੈ ਕੇ 1982 ਤਕ ਦਾ ਹੈ । ਭਾਵੇਂ 1947 ਦੀ ਸਤਾ ਤਬਾਦਲੀ ਨਾਲ ਹਕੂਮਤਾਂ ਤਾਂ ਬਦਲ ਗਈਆਂ ਸਨ ਪਰ ਅਕਾਲ ਤਖ਼ਤ ਦਾ ਪਰਬੰਧ ਪਹਿਲਾਂ ਵਾਂਗ ਹੀ ਸੀ। ਗੁਰਦੁਆਰਾ ਐਕਟ ਅਨੁਸਾਰ ਜੋ ਪਰਬੰਧ 1925 ਵਿਚ ਨਿਰਧਾਰਤ ਕੀਤਾ ਗਿਆ ਸੀ । 1947 ਵਿਚ ਵੀ ਉਹੀ ਪਰਬੰਧ ਸੀ । ਫ਼ਰਕ ਸਿਰਫ ਹਕੂਮਤਾਂ ਦੇ ਬਦਲਣ ਦਾ ਹੀ ਸੀ । ਕਾਂਗਰਸ

ਹਕੂਮਤ ਨੇ ਅਕਾਲ ਤਖ਼ਤ ਦੇ ਪ੍ਰਬੰਧ ਵਿਚ ਇਸ ਦੇ ਸੰਕਲਪ ਨੂੰ ਬਿਗਾੜਨ ਦੇ ਮਕਸਦ ਨਾਲ ਹਰ ਕਿਸਮ ਦੀ ਦਖ਼ਲ-ਅੰਦਾਜ਼ੀ ਕੀਤੀ । ਅਕਾਲ ਤਖ਼ਤ ਦੀ ਮਾਣ-ਮਰਯਾਦਾ ਨੂੰ ਖ਼ਤਮ ਕਰਨ ਵਿਚ ਅਕਾਲੀ ਦਲਾਂ ਨੇ ਵੀ ਕੋਈ ਕਸਰ ਨਹੀਂ ਛੱਡੀ । ਗੁਰਦੁਆਰਾ ਐਕਟ ਰਾਹੀਂ ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਨੂੰ ਮਿਲੇ ਅਥਾਹ ਅਧਿਕਾਰਾਂ ਨੇ ਇਸ ਤੇ ਕਾਬਜ਼ ਧੜੇ ਨੂੰ ਆਪਣੇ ਸੁਆਰਥ ਪੂਰੇ ਕਰਨ ਲਈ ਅਕਾਲ ਤਖ਼ਤ ਦੀ ਮਹਾਨ ਸੰਸਥਾ ਨੂੰ ਵਰਤਣ ਲਈ ਪਰੇਰਿਆ । ਇਥੇ ਅਨੇਕਾਂ ਵਾਰ ਮਰਨ ਵਰਤ ਰੱਖੇ ਗਏ ਅਤੇ ਤੋੜੇ ਗਏ । ਰਾਜਨੀਤਕ ਮੋਰਚੇ ਇਥੋਂ ਲਾਂਏ ਗਏ ਪਰ ਖ਼ਤਮ ਕੀਤੇ ਗਏ ਵਿਅਕਤੀਗਤ ਰੂਪ ਵਿਚ ਸੌਦੇਬਾਜ਼ੀਆਂ ਕਰ ਕੇ । ਇਨ੍ਹਾਂ ਸਭ ਘਟਨਾਵਾਂ ਦਾ ਬਿਆਨ ਇਸ ਵਿਚ ਦਰਜ ਕੀਤਾ ਗਿਆ ਹੈ ।

ਪੁਸਤਕ ਦੇ ਅਖ਼ੀਰ ਵਿਚ ਕੁਝ ਅੰਤਿਕਾਵਾਂ ਦਿੱਤੀਆਂ ਗਈਆਂ ਹਨ । ਇਹ ਹਨ: ਮੀਰੀ-ਪੀਰੀ ਦਾ ਸਿਧਾਂਤ, ਸਰਬੱਤ ਖਾਲਸਾ ਅਤੇ ਭਾਈ ਗੁਰਦਾਸ ਜੀ । ਮੀਰੀ-ਪੀਰੀ ਦਾ ਸਿਧਾਂਤ ਸਿਰਫ਼ ਸਿਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਨਾਲ ਹੀ ਉਤਪੰਨ ਹੋਇਆ ਸੀ ਇਸ ਕਰਕੇ ਇਨ੍ਹਾਂ ਦੋਹਾਂ ਦਾ ਆਪਸ ਵਿਚ ਬਹੁਤ ਹੀ ਗਹਿਰਾ ਸਬੰਧ ਹੈ। ਲੇਕਿਨ ਅਕਾਲ ਤਖ਼ਤ ਦੇ ਸਮੁੱਚੇ ਇਤਿਹਾਸ ਵਿਚ ਇਹ ਚੈਪਟਰ ਸਮੇਂ ਅਨੁਸਾਰ ਕਿਸੇ ਥਾਂ ਵੀ ਸੈੱਟ ਨਹੀਂ ਹੁੰਦਾ । ਇਸ ਕਰਕੇ ਇਸ ਪੂਰੇ ਲੇਖ ਜਾਂ ਚੈਪਟਰ ਵਿਚ ਇਸ ਨੂੰ ਅੰਤਿਕਾ ਦੇ ਤੌਰ ਤੇ ਦਿੱਤਾ ਗਿਆ ਹੈ । ਇਸੇ ਤਰ੍ਹਾਂ ਸਰਬੱਤ ਖਾਲਸਾ ਦੀ ਸੰਸਥਾ ਦਾ ਅਕਾਲ ਤਖ਼ਤ ਸਾਹਿਬ ਨਾਲ ਨਹੁੰ-ਮਾਸ ਦਾ ਸਬੰਧ ਹੈ । ਇਸ ਨੂੰ ਵੀ ਇਕ ਚੈਪਟਰ ਵਿਚ ਅੰਤਿਕਾ ਹੀ ਬਣਾਇਆ ਗਿਆ ਹੈ । ਭਾਈ ਗੁਰਦਾਸ ਜੀ ਅਕਾਲ ਤਖ਼ਤ ਸਾਹਿਬ ਦੇ ਪਹਿਲੇ ਜਥੇਦਾਰ ਸਨ ਪਰ ਇਸ ਬਾਰੇ ਆਮ ਜਨਤਾ ਨੂੰ ਕੁਝ ਵੀ ਪਤਾ ਨਹੀਂ ਹੈ । ਇਸ ਕਰਕੇ ਇਨ੍ਹਾਂ ਬਾਰੇ ਇਕ ਸੰਖੇਪ ਲੇਖ ਵੀ ਅੰਤਿਕਾ ਵਿਚ ਦੇ ਦਿੱਤਾ ਗਿਆ ਹੈ । ਇਸ ਤਰ੍ਹਾਂ ਸੱਤ ਚੈਪਟਰਾਂ ਅਤੇ ਤਿੰਨ ਅੰਤਿਕਾਵਾਂ ਵਾਲੀ ਪੁਸਤਕ ਪਾਠਕਾਂ ਦੇ ਹੱਥਾਂ ਵਿਚ ਹੈ । ਵੈਸੇ ਅੰਤਿਕਾਵਾਂ ਵੀ ਇਸ ਦੇ ਚੈਪਟਰ ਹੀ ਹਨ ਇਸ ਕਰਕੇ ਗਿਣਤੀ ਵਿਚ ਦਸ ਚੈਪਟਰ ਹੀ ਗਿਣ ਲੈਣੇ ਚਾਹੀਦੇ ਹਨ । ਅਖ਼ੀਰ ਵਿਚ ਬੇਨਤੀ ਹੈ ਕਿ ਲਿਖਤ ਵਿਚ ਗ਼ਲਤੀਆਂ ਆਮ ਹੋ ਜਾਂਦੀਆਂ ਹਨ ਅਤੇ ਇਹ ਜ਼ਰੂਰੀ ਵੀ ਨਹੀਂ ਹੁੰਦਾ ਕਿ ਸਭ ਦੇ ਵਿਚਾਰ ਲੇਖਕ ਦੇ ਵਿਚਾਰਾਂ ਨਾਲ ਮੇਲ ਖਾਂਦੇ ਹੋਣ । ਇਨ੍ਹਾਂ ਗੱਲਾਂ ਦੀ ਮੈਂ ਮੁਆਫ਼ੀ ਮੰਗਦਾ ਹਾਂ । ਖੋਜ ਅਤੇ ਵਿਆਖਿਆ ਕਦੇ ਵੀ ਅੰਤਮ ਨਹੀਂ ਹੁੰਦੀਆਂ । ਇਨ੍ਹਾਂ ਦੀ ਸਮੇਂ ਅਨੁਸਾਰ ਪਰੀਭਾਸ਼ਾ ਬਦਲਦੀ ਰਹਿੰਦੀ ਹੈ। ਕੋਈ ਸ਼ਬਦ ਸਿੱਖੀ ਪਰੰਪਰਾ ਜਾਂ ਖਾਲਸਈ ਸ਼ਾਨ ਦੇ ਅਨੁਕੂਲ ਨਾ ਕਿਹਾ ਜਾ ਸਕਿਆ ਹੋਵੇ ਉਸ ਦੀ ਮੁਆਫ਼ੀ ਮੰਗਦਾ ਹਾਂ ।

-ਸੁਖਦਿਆਲ ਸਿੰਘ

1995

ਚੈਪਟਰ ਪਹਿਲਾ

# ਇਤਿਹਾਸਕ ਪਿਛੋਕੜ

## ਗੁਰੂ ਨਾਨਕ ਦੇਵ ਤੋਂ ਗੁਰੂ ਅਰਜਨ ਦੇਵ ਦੀ ਸ਼ਹਾਦਤ ਤਕ

ਸਾਹਿਬ ਸਿਰੀ ਗੁਰੂ ਨਾਨਕ ਦੇਵ ਜੀ 1469 ਈ. ਵਿਚ ਪਰਗਟ ਹੋਏ ਅਤੇ 1539 ਈ. ਤਕ ਇਸ ਸੰਸਾਰ ਨੂੰ ਆਪਣੇ ਭੌਤਿਕ ਰੂਪ ਦੁਆਰਾ ਤਾਰਦੇ ਰਹੇ । ਇਨ੍ਹਾਂ 70 ਸਾਲਾਂ ਦੇ ਸਮੇਂ ਦੌਰਾਨ ਭਾਰਤੀ ਸਮਾਜ ਵਿਚ ਜੋ ਮਹਾਨ ਕਰਾਂਤੀਕਾਰੀ ਤਬਦੀਲੀ ਆਈ ਉਸ ਦਾ ਨਾਂ ਸੀ ਸਿਖ ਧਰਮ । ਭਾਵੇਂ ਸਿਖ ਧਰਮ ਨੇ ਮੁਢਲੇ ਰੂਪ ਵਿਚ ਧਾਰਮਿਕ ਅਤੇ ਸਮਾਜਿਕ ਤਬਦੀਲੀ ਦਾ ਹੀ ਬੀੜਾ ਚੁਕਿਆ ਸੀ ਪਰ ਸਮੇਂ ਅਨੁਸਾਰ ਸਿਖ ਸਮਾਜ ਵਿਕਾਸ ਕਰਦਾ ਹੋਇਆ ਆਪਣੀ ਸ਼ਾਂਤਮਈ ਨੀਤੀ ਦੇ ਨਾਲ ਨਾਲ ਹਥਿਆਰਬੰਦ ਨੀਤੀ ਵੀ ਅਪਣਾਉਂਦਾ ਰਿਹਾ । ਇਸੇ ਹਥਿਆਰਬੰਦ ਨੀਤੀ ਦਾ ਜਾਂ ਜਬਰ ਅਤੇ ਜ਼ੁਲਮ ਦੇ ਖ਼ਿਲਾਫ ਜੂਝਣ ਦਾ ਪਰਤੀਕ ਬਣਿਆ ਅਕਾਲ ਤਖ਼ਤ । ਭਾਵ ਕਿ ਗੁਰੂ ਨਾਨਕ ਦੇਵ ਜੀ ਤੋਂ ਸ਼ੁਰੂ ਹੋਏ ਸਿਖ ਇਨਕਲਾਬ ਦਾ ਜੋ ਵਿਕਾਸ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤਕ ਹੋ ਚੁਕਿਆ ਸੀ ਅਕਾਲ ਤਖ਼ਤ ਸਾਹਿਬ ਉਸ ਦਾ ਸਿਖਰ ਰੂਪ ਸੀ । ਇਹ ਸਿਖਾਂ ਦੀ ਸਮੁਚੀ ਸੋਚ ਦਾ ਪਰਤੀਕ ਵੀ ਸੀ । ਇਸ ਪਿਛੇ ਪੂਰੇ 137 ਸਾਲਾਂ ਦਾ ਪਰਚਾਰ ਸੀ ਜਿਸ ਦਾ ਸੰਖੇਪ ਵੇਰਵਾ ਇਸ ਤਰ੍ਹਾਂ ਹੈ :

ਗੁਰੂ ਨਾਨਕ ਦੇਵ ਜੀ ਦਾ ਸਮਾਂ ਰਾਜਨੀਤਕ ਤੌਰ ਤੇ ਲੋਧੀ ਬਾਦਸ਼ਾਹਾਂ ਦੀ ਹਕੂਮਤ ਦਾ ਸਮਾਂ ਸੀ ਜਿਹੜੀ ਸੈਨਿਕ ਸ਼ਕਤੀ ਦੇ ਤੌਰ ਤੇ ਇਤਨੀ ਕਮਜ਼ੋਰ ਹੋ ਚੁਕੀ ਸੀ ਕਿ ਉਹ ਬਾਬਰ ਦੇ ਹਮਲਿਆਂ ਦੇ ਹੜ੍ਹ ਸਾਹਮਣੇ ਕੱਖਾਂ-ਕਾਨਿਆਂ ਵਾਂਗ ਰੁੜ ਗਈ ਸੀ । ਇਸ ਤਰ੍ਹਾਂ ਗੁਰੂ ਨਾਨਕ ਦਾ ਸਮਾਂ ਰਾਜਨੀਤਕ ਤੌਰ ਤੇ ਹਫੜਾ-ਦਫੜੀ ਵਾਲਾ ਹੀ ਸੀ । ਸਮੁਚੀ ਅਮੀਰਸ਼ਾਹੀ ਜਾ ਸਮੁਚਾ ਜਾਗੀਰਦਾਰੀ ਢਾਂਚਾ ਇਖਲਾਕ ਤੋਂ ਗਿਰ ਚੁਕਿਆ ਸੀ । ਨਾ ਹੀ ਲੋਧੀ ਬਾਦਸ਼ਾਹਾਂ ਦਾ ਆਪਣੀਆਂ ਰਾਜਨੀਤਕ ਇਕਾਈਆਂ ਉਪਰ ਕੋਈ ਦਬਦਬਾ ਸੀ ਅਤੇ ਨਾ ਹੀ ਬਾਬਰ ਮੁੱਢ ਵਿਚ ਸਮੁਚੇ ਭਾਰਤ ਉਪਰ ਆਪਣਾ ਕੰਟਰੋਲ ਹੀ ਸਥਾਪਤ ਕਰ ਸਕਿਆ ਸੀ । ਸਭ ਅਹਿਲਕਾਰ, ਜਾਗੀਰਦਾਰ ਜਾਂ ਮਨਸਬਦਾਰ ਆਪੋ ਆਪਣੇ ਅਧਿਕਾਰਤ ਖੇਤਰਾਂ ਵਿਚ ਸੁਤੰਤਰ ਹਾਕਮ ਬਣੇ ਬੈਠੇ ਸਨ ਅਤੇ ਆਪਣੀ ਮਰਜ਼ੀ ਅਨੁਸਾਰ ਲੋਕਾਂ ਦਾ ਸੋਸ਼ਣ ਕਰ ਰਹੇ ਸਨ ।

ਸਮਾਜਕ ਤੌਰ ਤੇ ਭਾਰਤੀ ਸਮਾਜ ਦੋ ਵਿਰੋਧੀ ਧੜਿਆਂ ਵਿਚ ਵੰਡਿਆ ਹੋਇਆ ਸੀ।[1] ਇਹ ਵਿਰੋਧਤਾ ਸੀ ਮੁਸਲਿਮ ਅਤੇ ਹਿੰਦੂ ਸਮਾਜ ਦੀ । ਇਸ ਫਿਰਕੂ ਵਿਰੋਧਤਾ ਨੂੰ ਨਾ ਹੀ ਸਦੀਆਂ ਤੋਂ ਸਥਾਪਤ ਹੋਈ ਮੁਸਲਿਮ ਹਕੂਮਤ ਹੀ ਖ਼ਤਮ ਕਰ ਸਕੀ ਅਤੇ ਨਾ ਹੀ ਭਾਰਤ ਦੀਆਂ

---

1. ਇਉਂ ਦੋਨੋਂ ਫਿਰਕੇ ਕਪਟ ਮੇਂ ਰਚ ਰਹੇ ਨਿਦਾਨਾਂ ।
   ਇਉਂ ਤੀਸਰ ਮਜਹਬ ਖਾਲਸਾ ਉਪਜਿਓ ਪਰਧਾਨਾਂ ।
   ਭਾਈ ਗੁਰਦਾਸ ਦੂਜਾ, 'ਵਾਰਾਂ ਭਾਈ ਗੁਰਦਾਸ ਜੀ', ਸ਼ਰੋਮਣੀ ਕਮੇਟੀ, ਅੰਮ੍ਰਿਤਸਰ, 1981, ਵਾਰ 41 ਵੀਂ, ਪਉੜੀ 66 ਵੀਂ ।

ਰਾਜਪੂਤ ਰਿਆਸਤਾਂ ਖ਼ਤਮ ਕਰ ਸਕੀਆਂ ਕਿਉਂਕਿ ਬਰਾਹਮਣ ਸ਼ਰੇਣੀ ਨੇ ਹਿੰਦੂ ਸਮਾਜ ਨੂੰ ਇਤਨੀ ਬੁਰੀ ਤਰ੍ਹਾਂ ਜਕੜਿਆ ਹੋਇਆ ਸੀ ਕਿ ਕਿਸੇ ਵੀ ਹਾਕਮ ਦੀ ਕੋਈ ਵਾਹ ਨਹੀਂ ਸੀ ਚਲਦੀ । ਵੈਸੇ ਤਾਂ ਦੋਵੇਂ ਸਮਾਜ ਹੀ ਜਾਤ-ਵੰਡ ਵਿਚ ਜਕੜੇ ਹੋਏ ਸਨ ਪਰ ਹਿੰਦੂ ਸਮਾਜ ਤਾਂ ਬਹੁਤ ਬੁਰੀ ਤਰ੍ਹਾਂ ਇਸ ਜਾਤ-ਵੰਡ ਦਾ ਸ਼ਿਕਾਰ ਸੀ । ਮੁਸਲਿਮ ਸਮਾਜ ਤਾਂ ਆਪਣੀ ਰਾਜਨੀਤਕ ਸਰਦਾਰੀ ਕਰਕੇ ਆਪਣੀਆਂ ਕਮਜ਼ੋਰੀਆਂ ਉਪਰ ਪਰਦਾ ਪਾਉਂਦਾ ਚਲਿਆ ਆ ਰਿਹਾ ਸੀ ਪਰ ਹਿੰਦੂ ਸਮਾਜ ਕੋਲ ਤਾਂ ਕੁਝ ਵੀ ਨਹੀਂ ਸੀ । ਇਸ ਕਰਕੇ ਇਹ ਬਿਲਕੁਲ ਖੁਲੇ ਰੂਪ ਵਿਚ ਨਗਨ ਹੋਇਆ ਖੜ੍ਹਾ ਸੀ ਅਤੇ ਹਰ ਧਰਮ ਸੁਧਾਰਕ ਜਾਂ ਸਮਾਜ ਸੁਧਾਰਕ ਲਈ ਇਕ ਚੈਲਿੰਜ ਦਾ ਰੂਪ ਸੀ ।

ਭਾਰਤ ਦੇ ਵਖ ਵਖ ਖੇਤਰਾਂ ਵਿਚ ਭਾਵੇਂ ਇਸੀ ਸਮੇਂ ਭਗਤੀ ਲਹਿਰ ਦੀਆਂ ਅਵਾਜ਼ਾਂ ਆ ਰਹੀਆਂ ਸਨ ਅਤੇ ਭਗਤੀ ਲਹਿਰ ਦੇ ਮੋਢੀ ਹਿੰਦੂ ਸਮਾਜ ਦੀ ਬਦਤਰ ਸਥਿਤੀ ਨੂੰ ਬਦਲਣ ਦੀ ਦੁਹਾਈ ਵੀ ਦੇ ਰਹੇ ਸਨ ਪਰ ਇਹ ਸਭ ਉਹ ਕੰਮ ਨਹੀਂ ਕਰ ਸਕੇ ਜੋ ਗੁਰੂ ਨਾਨਕ ਸਾਹਿਬ ਨੇ ਪੰਜਾਂ ਦਰਿਆਵਾਂ ਦੀ ਧਰਤੀ ਪੰਜਾਬ ਉਪਰ ਕਰ ਵਿਖਾਇਆ ਸੀ । ਗੁਰੂ ਸਾਹਿਬ ਨੇ ਸਭ ਤੋਂ ਪਹਿਲਾਂ ਆਪਣੀ ਸਮਕਾਲੀ ਸਮਾਜਿਕ ਸਥਿਤੀ ਨੂੰ ਅਤੇ ਇਸ ਦੀਆਂ ਫੋਕੀਆਂ ਰਹੁ-ਰੀਤਾਂ ਨੂੰ ਮੰਨਣ ਤੋਂ ਇਨਕਾਰ ਕੀਤਾ । ਮਿਥਿਹਾਸਕ ਕਥਾ-ਕਹਾਣੀਆਂ ਦੇ ਜਾਲ ਵਿਚ ਜਕੜੇ ਹੋਏ ਹਿੰਦੂ ਸਮਾਜ ਨੂੰ ਅਜਿਹੇ ਭਰਮਜਾਲ ਵਿਚੋਂ ਕੱਢਣ ਦਾ ਬੀੜਾ ਚੁਕਿਆ ।[1] ਫਿਰ ਸਮਕਾਲੀ ਰਾਜਨੀਤਕ ਸਰਦਾਰੀ ਨੂੰ ਵੀ ਲਲਕਾਰਿਆਂ ਕਿਉਂਕਿ ਰਾਜਨੀਤਕ ਚੌਧਰ ਨੂੰ ਇਸ ਸਭ ਕੁਝ ਤੋਂ ਸਿਧਾ ਫਾਇਦਾ ਹੋ ਰਿਹਾ ਸੀ ਇਸ ਲਈ ਉਹ ਅਜਿਹੇ ਢਾਂਚੇ ਨੂੰ ਚਲਦਾ ਰਖਣ ਵਿਚ ਸਹਾਈ ਹੋ ਰਹੀ ਸੀ । ਇਸ ਦੇ ਨਾਲ ਹੀ ਸਦੀਆਂ ਤੋ ਲਿਤਾੜੀਂਦੇ ਆ ਰਹੇ ਮਜ਼ਦੂਰ ਲੋਕਾਂ ਦੀ, ਜਿਨ੍ਹਾਂ ਨੂੰ ਸ਼ੂਦਰ ਕਹਿ ਕੇ ਹਿੰਦੂ ਸਮਾਜ ਵਿਚੋਂ ਛੁਟਿਆਇਆ ਹੋਇਆ ਸੀ, ਦੀ ਬਾਂਹ ਫੜੀ ਅਤੇ ਉਨ੍ਹਾਂ ਨੂੰ ਆਪਣੀ ਜਨ-ਸ਼ਕਤੀ ਦਾ ਅਹਿਸਾਸ ਕਰਵਾਇਆ । ਸਿਟੇ ਵਜੋਂ ਭਾਰਤ ਦੇ ਅਨੇਕਾਂ ਅਸਥਾਨਾਂ ਅਤੇ ਪੰਜਾਬ ਦੇ ਹਰ ਅਸਥਾਨ ਤੇ ਜੋ ਗੁਰੂ ਨਾਨਕ ਸਾਹਿਬ ਦੇ ਸ਼ਿਸ਼ ਹੋਏ ਉਹ ਸਿੱਖ ਸੰਗਿਆ ਹੇਠ ਆਪਣੀਆਂ ਸੰਗਤਾਂ ਬਣਾ ਕੇ ਇਕ ਲਘੂ ਰੂਪ ਵਿਚ ਸੰਗਠਿਤ ਹੋ ਕੇ ਸਾਹਮਣੇ ਆਏ । ਇਹ ਸਿਖ ਧਰਮ ਜਾਂ ਸਿਖ ਇਨਕਲਾਬ ਦੀ ਸ਼ੁਰੂਆਤ ਸੀ । ਇਸ਼ ਦਾ ਨਿਸ਼ਾਨਾ 'ਕੰਮ ਕਰੋ, ਵੰਡ ਛਕੋ ਅਤੇ ਨਾਮ ਜਪੋ' ਸੀ । ਇਹ ਸਮਾਜ ਕਿਸੇ ਦੇ ਅਧੀਨ ਨਹੀਂ ਸੀ ਸਗੋਂ ਆਪਣੀ ਹੋਣੀ ਦਾ ਆਪ ਮਾਲਕ ਸੀ। ਇਸ ਦਾ ਇਕੋ ਇਕ ਕੇਂਦਰ ਗੁਰੂ ਨਾਨਕ ਹੀ ਸੀ । ਗੁਰੂ ਹੀ ਇਸ ਦਾ ਰਹਿਨੁਮਾ ਸੀ, ਗੁਰੂ ਹੀ ਇਸ ਦਾ ਮੁਕਤੀਦਾਤਾ ਸੀ ਅਤੇ ਗੁਰੂ ਹੀ ਇਸਦਾ ਹਾਕਮ ਸੀ । ਗੁਰੂ ਦੇ ਰੂਪ ਵਿਚ ਪੰਜਾਬ ਦੀ ਧਰਤੀ ਤੇ ਇਕ ਨੇਤਾ ਐਸੇ ਰੂਪ ਵਿਚ ਖੜਾ ਸੀ ਜਿਸ ਨੂੰ ਸਮੁਚਾ ਸਮਾਜ ਆਪਣਾ ਨੇਤਾ ਕਹਿ ਸਕਦਾ ਸੀ ਕਿਉਂਕਿ ਗੁਰੂ ਕਿਸੇ ਇਕ ਧੜੇ ਦਾ ਬੁਲਾਰਾ ਨਹੀਂ ਸੀ ਸਗੋਂ ਉਹ ਸਮੁਚੇ ਸਮਾਜ ਦੀ ਆਵਾਜ਼ ਸੀ । ਜਦੋਂ ਤੋਂ ਭਾਰਤ ਦੀ ਧਰਤੀ ਤੋਂ ਖ਼ਾਸ ਕਰਕੇ ਉਤਰੀ ਭਾਰਤ ਦੀ ਭੂਮੀਂ ਤੋਂ ਹਿੰਦੂ ਰਾਜ ਦਾ ਅੰਤ ਹੋਇਆ ਸੀ ਉਸ ਤੋਂ ਪਿਛੋਂ ਸ਼ਦੀਆਂ ਬੀਤ ਜਾਣ ਤੇ ਵੀ, ਭਾਵੇਂ ਇਥੇ ਅਨੇਕਾਂ ਹਮਲਾਵਰ, ਫੌਜੀ ਜਰਨੈਲ ਅਤੇ ਸੁਲਤਾਨ ਆਏ । ਸਮੁਚੇ ਭਾਰਤੀ ਸਮਾਜ ਨੇ ਇਕ ਆਵਾਜ਼ ਵਿਚ ਕਿਸੇ ਨੂੰ ਵੀ ਆਪਣਾ ਨੇਤਾ ਨਹੀਂ ਮੰਨਿਆ ਸੀ ਪਰ ਗੁਰੂ ਨਾਨਕ ਪੰਜਾਬ ਦੀ ਜ਼ਮੀਨ ਤੇ ਇਕ ਸਰਬ ਸਾਂਝੇ ਨੇਤਾ ਦੇ ਤੌਰ ਤੇ ਖੜਾ ਸੀ ਅਤੇ ਸਮਾਜ ਦਾ ਹਰ ਵਰਗ ਉਸ ਨੂੰ ਆਪਣਾ ਕਹਿ ਕੇ ਮਾਣ ਮਹਿਸੂਸ ਕਰਦਾ ਸੀ ।[2] ਬਾਬਰ ਦੇ ਹਮਲਿਆਂ ਦੇ ਖਿਲਾਫ਼ ਜੋ ਗੁਰੂ ਨਾਨਕ ਨੇ

1. See also G.C. Narang, *Transformation of Sikhism*, New Delhi, 1960, p. 24.
2. Ibid, p. 26:

ਵਿਰੋਧੀ ਆਵਾਜ਼[1] ਉਠਾਈ ਸੀ ਤਾਂ ਇਸ ਦਾ ਕਾਰਨ ਵੀ ਇਹੀ ਸੀ ਕਿ ਬਾਬਰ ਦੇ ਹਮਲਿਆਂ ਨਾਲ ਹੋਰ ਕੁਝ ਨਹੀਂ ਵਿਗੜਿਆ ਸੀ ਸਗੋਂ ਗੁਰੂ ਨਾਨਕ ਦੇ ਸਮਾਜ ਨੂੰ ਸੱਟ ਵਜੀ ਸੀ । ਜਿਸ ਦੇ ਦਿਲ ਨੂੰ ਸੱਟ ਵਜਦੀ ਹੁੰਦੀ ਹੈ ਕੂਕ ਉਸੇ ਦੇ ਮੂੰਹ ਵਿਚੋਂ ਹੀ ਨਿਕਲਦੀ ਹੈ । ਨਹੀਂ ਤਾਂ ਉਸ ਸਮੇਂ ਇਥੇ ਅਨੇਕਾਂ ਬਰਾਹਮਣ, ਰਾਜਪੂਤ ਜਰਨੈਲ, ਲੋਧੀ ਬਾਦਸ਼ਾਹਾਂ ਦੇ ਸੂਬੇਦਾਰ ਅਤੇ ਸੈਨਿਕ ਅਧਿਕਾਰੀ ਵੀ ਸਨ ਪਰ ਇਨ੍ਹਾਂ ਵਿਚੋਂ ਕੋਈ ਇਕ ਵੀ ਕੂਕਿਆ ਤਕ ਨਹੀਂ ਸੀ ।

ਇਸ ਤਰ੍ਹਾਂ 70 ਸਾਲਾਂ ਦੀਆਂ ਕਰਾਂਤੀਕਾਰੀ ਯਾਤਰਾਵਾਂ, ਸਿਖਿਆਵਾਂ ਅਤੇ ਪਹਿਲ ਕਦਮੀਆਂ ਦੁਆਰਾ ਜੋ ਸਿਖ ਸਮਾਜ ਪੰਜਾਬ ਦੀ ਧਰਤੀ ਤੇ ਸਥਾਪਤ ਹੋਇਆ ਸੀ ਉਸ ਦੀ ਵਾਗ-ਡੋਰ ਆਪਣੇ ਇਕ ਅਤੀ ਸਿਆਣੇ ਅਤੇ ਸ਼ਰਧਾਵਾਨ ਸਿਖ ਭਾਈ ਲਹਿਣਾ ਜੀ ਨੂੰ ਸੌਂਪ ਕੇ ਆਪ 1539 ਈ. ਵਿਚ ਸਾਡੇ ਵਿਚੋਂ ਅਲੋਪ ਹੋ ਗਏ ਸਨ । ਤੇਜਾ ਸਿੰਘ ਗੰਡਾ ਸਿੰਘ ਨੇ ਗੁਰੂ ਨਾਨਕ ਸਾਹਿਬ ਦੀਆਂ ਪਰਾਪਤੀਆਂ ਨੂੰ ਇਨ੍ਹਾਂ ਸਤਰਾਂ ਵਿਚ ਸਮੇਟ ਕੇ ਦਸਣ ਦੀ ਕੋਸ਼ਿਸ਼ ਕੀਤੀ ਹੈ । ਗੁਰੂ ਨਾਨਕ ਦੀ ਅਗਵਾਈ ਹੇਠ ਸਿਖ ਧਰਮ ਨੇ ''ਆਪਣੇ ਆਪ ਨੂੰ ਇਕ ਸੰਸਾਰ-ਸ਼ਕਤੀ ਵਜੋਂ ਜਥੇਬੰਦ ਕਰਨਾ ਸੀ ਅਤੇ ਮਨੁਖਤਾ ਦੀ ਉਨਤੀ ਲਈ ਇਕ ਜਿਉਂਦਾ ਅਤੇ ਸ਼ਕਤੀਸ਼ਾਲੀ ਸਮਾਜ ਉਸਾਰਨਾ ਸੀ । ਗੁਰੂ ਜੀ ਨਾ ਕੇਵਲ ਇਕ ਸਮਾਜ ਸੁਧਾਰਕ ਹੀ ਸਨ ਸਗੋਂ ਇਕ ਨਵੇਂ ਧਰਮ ਦੇ ਬਾਨੀ ਵੀ ਸਨ ।''[2]

ਭਾਈ ਲਹਿਣਾ ਜੀ ਸਾਹਿਬ ਸਿਰੀ ਗੁਰੂ ਅੰਗਦ ਦੇਵ ਜੀ ਦੇ ਰੂਪ ਵਿਚ ਸਿਖ ਸਮਾਜ ਦੇ ਦੂਜੇ ਪਾਤਸ਼ਾਹ ਬਣੇ । ਇਨ੍ਹਾਂ ਦਾ ਸਮਾਂ ਹਮਾਯੂੰ ਅਤੇ ਸ਼ੇਰ ਸ਼ਾਹ ਸੂਰੀ ਦੇ ਰਾਜ-ਕਾਜ ਦਾ ਸਮਾਂ ਸੀ । ਸਮਾਂ ਇਹ ਵੀ ਰਾਜਨੀਤਕ ਹਫੋੜਾ-ਦਫੜੀ ਵਾਲਾ ਹੀ ਸੀ ਕਿਉਂਕਿ ਗੁਰੂ ਅੰਗਦ ਦੇਵ ਜੀ ਦੇ ਸਾਹਮਣੇ ਹੀ ਹਮਾਯੂੰ ਦਾ ਰਾਜ ਖ਼ਤਮ ਹੋਇਆ ਅਤੇ ਸ਼ੇਰ ਸ਼ਾਹ ਸੂਰੀ ਦਾ ਸਥਾਪਤ। ਥੋੜ੍ਹੇ ਸਮੇਂ ਪਿਛੋਂ ਹੀ ਫਿਰ ਸੂਰੀ ਸਾਮਰਾਜ ਦਾ ਖ਼ਾਤਮਾ ਹੋ ਕੇ ਹਮਾਯੂੰ ਦਾ ਰਾਜ ਸਥਾਪਤ ਹੋਇਆ। ਪਰ ਗੁਰੂ ਅੰਗਦ ਦੇਵ ਜੀ ਇਸ ਸਾਰੇ ਉਤਰਾਅ-ਝੜਾਅ ਤੋਂ ਬਿਲਕੁਲ ਨਿਰਲੇਪ ਸਨ । ਉਨ੍ਹਾਂ ਨੇ ਸਭ ਤੋਂ ਪਹਿਲਾਂ ਆਪਣੇ ਗੁਰਸਿਖ਼ਾਂ ਦੀ ਕਿਰਤ-ਕਮਾਈ ਵਿਚੋਂ ਦਸਵੰਧ ਲੈ ਕੇ ਲੋੜਵੰਦਾਂ ਵਾਸਤੇ ਲੰਗਰ ਦੀ ਪਰੰਪਰਾ ਸ਼ੁਰੂ ਕੀਤੀ । ਦਿਨ ਰਾਤ ਗੁਰੂ ਜੀ ਦਾ ਲੰਗਰ ਚਲਦਾ ਰਹਿੰਦਾ ਸੀ ਅਤੇ ਦੇਸੀ ਘਿਉ ਅਤੇ ਦੁਧ ਦੀ ਬਣੀ ਖੀਰ ਵਰਤਾਈ ਜਾਂਦੀ ਸੀ । ਗੁਰੂ ਸਾਹਿਬ ਦੇ ਸਮਕਾਲੀ ਭੱਟਾਂ ਵਲੋਂ ਇਸ ਲੰਗਰ ਦੀ ਬਹੁਤ ਪਰਸੰਸਾ ਕੀਤੀ ਗਈ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ।[3] ਦੂਜਾ ਵਡਾ ਕੰਮ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਅਖਰਾਂ ਨੂੰ ਸੁਧਾਰਨ ਦਾ ਕੀਤਾ ਜਿਸ ਨਾਲ ਸਿਖਾਂ ਦੀ ਆਪਣੀ ਲਿਪੀ ਕਾਇਮ ਹੋ ਗਈ । ਜਿਸ ਵਿਚ ਉਹ ਆਪਣਾ ਪੰਜਾਬੀ ਸਾਹਿਤ ਲਿਖ ਸਕਦੇ ਸਨ । ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਇਸ ਗੁਰਮੁਖੀ ਲਿਪੀ ਵਿਚ ਲਿਖ ਕੇ ਸੰਭਾਲਿਆ ਗਿਆ । ਇਸ ਕੰਮ ਨੇ ਸਿਖ ਸਮਾਜ ਵਿਚ ਹੋਰ ਵਿਸ਼ਵਾਸ਼ ਪੈਦਾ ਕੀਤਾ । ਜ਼ੁਲਫਕਾਰ ਅਰਧਸਤਾਨੀ ਲਿਖਦਾ ਹੈ ਕਿ ਗੁਰੂ ਅੰਗਦ ਦੇਵ ਜੀ ਦੇ ਸਮੇਂ ਵਿਚ ਸਿਖ ਹਿੰਦੂ ਸਮਾਜ ਨਾਲੋਂ ਇਤਨੇ ਭਿੰਨ ਹੋ ਗਏ ਸਨ ਕਿ ਉਹ ਹਿੰਦੂ ਮੰਤਰਾਂ ਦਾ ਪਾਠ ਕਰਨੋਂ ਹਟ ਗਏ ਸਨ

---

1. ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ।
   ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ।
   'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ', ਤਿਲੰਗ ਮਹਲਾ 1, ਪੰਨਾ 722
2. 'ਸਿੱਖ ਇਤਿਹਾਸ' (1469-1765), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985, ਪੰਨਾ 1.
3. ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ ।
   ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ।
   ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 967.

। ਉਹ ਨਾ ਹੀ ਹਿੰਦੂ ਮੂਰਤੀਆਂ ਵਾਲੇ ਮੰਦਰਾਂ ਦਾ ਸਤਿਕਾਰ ਕਰਦੇ ਸਨ ਅਤੇ ਨਾ ਹੀ ਹਿੰਦੂ ਅਵਤਾਰਾਂ ਦਾ। ਉਹ ਸੰਸਕਰਿਤ ਭਾਸ਼ਾ ਨੂੰ ਬਿਲਕੁਲ ਨਹੀਂ ਪੜ੍ਹਦੇ ਸਨ ਜਿਹੜੀ ਕਿ ਹਿੰਦੂਆਂ ਅਨੁਸਾਰ ਦੇਵਤਿਆਂ ਦੀ ਭਾਸ਼ਾ ਸਮਝੀ ਜਾਂਦੀ ਸੀ ।[1] ਸੰਨ 1552 ਵਿਚ ਗੁਰੂ ਜੀ ਗੁਰੂ ਅਮਰ ਦਾਸ ਜੀ ਨੂੰ ਸਿਖ ਸਮਾਜ ਦਾ ਤੀਜਾ ਪਾਤਸ਼ਾਹ ਥਾਪ ਕੇ ਪਰਲੋਕ ਸਿਧਾਰ ਗਏ ਸਨ ।

ਗੁਰੂ ਅਮਰ ਦਾਸ ਜੀ 1552 ਈ. ਤੋਂ ਲੈ ਕੇ 1574 ਈ. ਤਕ ਤੀਜੇ ਪਾਤਸ਼ਾਹ ਦੇ ਤੌਰ ਤੇ ਵਿਚਰਦੇ ਰਹੇ ਸਨ । ਇਹ ਸਮਾਂ ਅਕਬਰ ਬਾਦਸ਼ਾਹ ਦਾ ਸੀ ਜਿਸ ਨੇ ਆਪਣੀ ਧਰਮ ਨਿਰਪੱਖਤਾ ਸਦਕਾ ਸਮੁੱਚੀ ਭਾਰਤੀ ਜਨਤਾ ਦਾ ਮਨ ਮੋਹ ਲਿਆ ਸੀ । ਇਸ ਸਮੇਂ ਪੰਜਾਬ ਵਿਚ ਅਨੇਕਾਂ ਐਸੇ ਮਤ ਚਲ ਰਹੇ ਸਨ ਜਿਹੜੇ ਸਿੱਖ ਧਰਮ ਨੂੰ ਕੌੜੀ ਅੱਖ ਨਾਲ ਤੱਕਦੇ ਸਨ ਅਤੇ ਗੁਰੂ ਅਮਰ ਦਾਸ ਜੀ ਦੇ ਰਸਤੇ ਵਿਚ ਅੜਿੱਕੇ ਵੀ ਖੜੇ ਕਰਦੇ ਸਨ । ਇਹਨਾਂ ਵਿਚ ਮੁਖ ਤੌਰ ਤੇ ਬਾਬਾ ਸਿਰੀ ਚੰਦ ਦੇ ਉਦਾਸੀ, ਸਰਵਰੀਏ ਅਤੇ ਕੁਝ ਮਾਝਾ ਇਲਾਕੇ ਦੇ ਸਥਾਨਕ ਤਪੇ ਅਤੇ ਬਰਾਹਮਣ ਸਨ । ਪਰ ਗੁਰੂ ਅਮਰ ਦਾਸ ਜੀ ਦੀ ਸਹਿਣ-ਸ਼ੀਲਤਾ ਅਤੇ ਸਰਬਸਾਂਝੇ ਪਰਚਾਰ ਨੇ ਇਹਨਾਂ ਸਭ ਨੂੰ ਚੁਪ ਕਰਵਾ ਦਿਤਾ ਸੀ । ਬਾਦਸ਼ਾਹ ਅਕਬਰ ਦਾ ਵੀ ਇਸ ਵਿਚ ਬਹੁਤ ਯੋਗਦਾਨ ਸੀ । ਅਸਲ ਵਿਚ ਬਾਦਸ਼ਾਹ ਅਕਬਰ ਗੁਰੂ ਜੀ ਦੀ ਵਿਦਵਤਾ ਅਤੇ ਸਮਾਜ ਸੁਧਾਰਾਂ ਤੋਂ ਇਤਨਾ ਕਾਇਲ ਸੀ ਕਿ ਉਹ ਖੁਦ ਗੁਰੂ ਜੀ ਦੇ ਦਰਬਾਰ ਦਾ ਦਰਸ਼ਨ ਅਭਿਲਾਖੀ ਸੀ। ਕਈ ਮੁਸਲਿਮ ਉਪਦਰਵੀਆਂ ਨੂੰ ਤਾਂ ਬਾਦਸ਼ਾਹ ਨੇ ਖੁਦ ਸਜ਼ਾ ਦਿਤੀ ਸੀ । ਉਦਾਸੀਆਂ ਨਾਲੋਂ ਸਪਸ਼ੱਟ ਨਿਖੇੜਾ ਕਰਨ ਲਈ ਗੁਰੂ ਜੀ ਨੇ ਸਿੱਖਾਂ ਨੂੰ ਸਖ਼ਤ ਹਦਾਇਤਾਂ ਕਰ ਦਿਤੀਆਂ ਸਨ ।

ਗੁਰੂ ਅਮਰ ਦਾਸ ਜੀ ਨੇ ਸਿੱਖ ਸਮਾਜ ਨੂੰ ਜਥੇਬੰਧਕ ਤੌਰ ਤੇ ਮਜ਼ਬੂਤ ਕਰਨ ਲਈ ਮੰਜੀ ਸਿਸਟਮ ਲਾਗੂ ਕੀਤਾ । ਇਸ ਤਹਿਤ ਸਮੁਚੇ ਸਿੱਖ ਸਮਾਜ ਨੂੰ ਵੱਖ ਵੱਖ ਖੇਤਰਾਂ ਵਿਚ ਵੰਡ ਕੇ ਹਰ ਖੇਤਰ ਵਿਚ ਇਕ-ਇਕ ਮੰਜੀਦਾਰ ਭਾਵ ਕਿ ਪਰਚਾਰਕ ਜਿਸ ਨੂੰ ਸਿੱਖ ਸੰਗਤਾਂ ਦੇ ਇਕੱਠ ਵਿਚ ਮੰਜੀ ਉਪਰ ਬੈਠਣ ਦਾ ਅਧਿਕਾਰ ਹੁੰਦਾ ਸੀ, ਨੀਅਤ ਕਰ ਦਿੱਤਾ ਜਾਂਦਾ ਸੀ । ਇਸ ਤਰ੍ਹਾਂ ਮੰਜੀਦਾਰਾਂ ਰਾਹੀਂ ਗੁਰੂ ਜੀ ਅਤੇ ਸਿੱਖ ਸੰਗਤਾਂ ਦਾ ਲਗਾਤਾਰ ਸੰਪਰਕ ਬਣਿਆ ਰਹਿੰਦਾ ਸੀ ।

ਗੁਰੂ ਅਮਰ ਦਾਸ ਜੀ ਨੇ ਹਿੰਦੂ ਤੀਰਥਾਂ ਦੀ ਯਾਤਰਾ ਵੀ ਕੀਤੀ ਤਾਂ ਕਿ ਮਿਥਿਹਾਸਕ ਭਰਮਾਂ ਵਿਚ ਜਕੜੇ ਲੋਕਾਂ ਨੂੰ ਅਸਲੀਅਤ ਦਾ ਗਿਆਨ ਕਰਵਾਇਆ ਜਾਵੇ । ਗੁਰੂ ਜੀ ਨੇ ਤੀਰਥ ਉੱਪਰ ਜਾਣ ਸਮੇਂ ਸਰਕਾਰ ਨੂੰ ਦਿਤੇ ਜਾਣ ਵਾਲੇ ਟੈਕਸ ਨੂੰ ਭਰਨ ਤੋਂ ਇਨਕਾਰ ਕੀਤਾ[2] ਅਤੇ ਬਾਕੀ ਲੋਕਾਂ ਨੂੰ ਵੀ ਅਜਿਹਾ ਕਰਨ ਲਈ ਕਿਹਾ । ਇਹ ਪਹਿਲਾ ਮੌਕਾ ਸੀ ਜਦੋਂ ਕਿਸੇ ਭਾਰਤੀ ਨੇਤਾ ਨੇ ਸਰਕਾਰ ਦੀ ਬੇਇਨਸਾਫੀ ਨੂੰ ਲਲਕਾਰਿਆ । ਸਿੱਟੇ ਵਜੋਂ ਅਕਬਰ ਬਾਦਸ਼ਾਹ ਨੂੰ ਇਹ ਟੈਕਸ ਮੁਆਫ ਕਰਨਾ ਪਿਆ । ਗੋਇੰਦਵਾਲ ਸਾਹਿਬ ਵਿਖੇ ਸੰਨ 1557-59 ਈ. ਵਿਚ ਬਉਲੀ

---

1 ਤੇਜਾ ਸਿੰਘ ਗੰਡਾ ਸਿੰਘ ਦੇ ਦਿਤੇ ਹਵਾਲੇ ਅਨੁਸਾਰ, 'ਸਿੱਖ ਇਤਿਹਾਸ' (1469-1765), ਪੰਜਾਬ ਯੂਨੀਵਰਸਿਟੀ, ਪਟਿਆਲਾ, 1985, ਪੰਨਾ 22

2. ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ।
ਸਭ ਮੋਹੀ ਦੇਖਿ ਦਰਸਨੁ ਗੁਰ ਸੰਤ ਕਿਨੈ ਆਢੁ ਨ ਦਾਮੁ ਲਇਆ ।
ਆਢੁ ਦਾਮੁ ਕਿਛੁ ਪਇਆ ਨ ਬੋਲਕ ਜਾਗਾਤੀਆ ਮੋਹਣ ਮੁੰਦਣਿ ਪਈ ।
ਭਾਈ ਹਮ ਕਰਹ ਕਿਆ ਕਿਸੁ ਪਾਸਿ ਮਾਂਗਹ ਸਭ ਭਾਗਿ ਸਤਿਗੁਰ ਪਿਛੈ ਪਈ ।
ਜਾਗਾਤੀਆ ਉਪਾਵ ਸਿਆਣਪ ਕਰਿ ਵੀਚਾਰੁ ਡਿਠਾ ਭੰਨਿ ਬੋਲਕਾ ਸਭਿ ਉਠਿ ਗਇਆ ।
'ਸ੍ਰੀ ਗੁਰੂ ਗ੍ਰੰਥ ਸਾਹਿਬ', ਤੁਖਾਰੀ ਮਹਲਾ 4, ਪੰਨੇ 1116-17

ਸਥਾਪਤ ਕੀਤੀ ਗਈ ।[1] ਇਸ ਨਾਲ ਸਿੱਖਾਂ ਨੂੰ ਇਕ ਐਸਾ ਤੀਰਥ ਅਸਥਾਨ ਮਿਲ ਗਿਆ ਜਿਥੇ ਉਹ ਜਾਤਪਾਤ ਦੇ ਬੰਧਨਾਂ ਨੂੰ ਤੋੜ ਕੇ ਇਕੱਠੇ ਇਸ਼ਨਾਨ ਕਰਦੇ ਸਨ । ਇਹ ਪਹਿਲਾ ਤੀਰਥ ਅਸਥਾਨ ਸੀ ਜਿਥੇ ਇਕ ਖਤਰੀ ਅਤੇ ਸੂਦਰ ਇਸ਼ਨਾਨ ਕਰ ਸਕਦੇ ਸਨ ।

ਸਤੀ ਰਸਮ ਹਿੰਦੂ ਸਮਾਜ ਦਾ ਇਕ ਐਸਾ ਕੋਹੜ ਸੀ ਜਿਸ ਨੂੰ ਕੋਈ ਵੀ ਭਗਤੀ ਲਹਿਰ ਦਾ ਨੇਤਾ ਬੰਦ ਨਹੀਂ ਕਰਵਾ ਸਕਿਆ ਪਰ ਗੁਰੂ ਅਮਰ ਦਾਸ ਜੀ ਨੇ ਇਸ ਦੇ ਖਿਲਾਫ਼ ਜ਼ਬਰਦਸਤ ਆਵਾਜ਼ ਉਠਾਈ ਅਤੇ ਕਈ ਵਿਧਵਾਵਾਂ ਦੇ ਮੁੜ ਤੋਂ ਵਿਆਹ ਕਰਵਾਏ ਸਨ । ਇਸ ਤਰ੍ਹਾਂ ਗੁਰੂ ਅਮਰ ਦਾਸ ਜੀ ਦੇ ਸਮੁਚੇ ਜੀਵਨਕਾਲ ਵਿਚ ਸਿੱਖ ਸਮਾਜ ਨੇ ਜੋ ਵਿਕਾਸ ਕੀਤਾ ਉਸ ਨੂੰ ਅਸੀਂ ਹਿੰਦੂ ਭੂਸ਼ਣ ਬੈਨਰਜੀ ਦੇ ਸ਼ਬਦਾਂ ਵਿਚ ਇਉਂ ਬਿਆਨ ਕਰ ਸਕਦੇ ਹਾਂ, "ਉਨ੍ਹਾਂ ਦੀ ਛਤਰ ਛਾਇਆ ਹੇਠ ਨਵੀਨ ਧਰਮ ਦਾ ਨਾਂ ਦੂਰ ਦੂਰ ਤਕ ਫੈਲ ਗਿਆ ਸੀ । ਇਕ ਵਖਰੀ ਜਥੇਬੰਦੀ ਦੇ ਨਿਯਮ ਬਣਾ ਦਿਤੇ ਗਏ ਸਨ । ਪ੍ਰਾਚੀਨਤਾ ਨੂੰ ਉਲੰਘਣ ਅਤੇ ਨਵ-ਧਰਮੀਆਂ ਨੂੰ ਵਧੇਰੇ ਸੰਗਠਿਤ ਕਰਨ ਲਈ ਨਵੀਨ ਰੂਪ ਅਤੇ ਰਿਵਾਜ਼ ਪਰਚਲਿਤ ਕਰ ਦਿਤੇ ਗਏ । ਨਿਰਸੰਦੇਹ ਗੁਰੂ ਅੰਗਦ ਦੇਵ ਜੀ ਨੇ ਸਿੱਖਾਂ ਨੂੰ ਨਿਜੀ ਵਿਅਕਤੀਤਵ ਪਰਦਾਨ ਕਰਨ ਲਈ ਕਾਫੀ ਕੁਝ ਕੀਤਾ ਸੀ ਪਰ ਗੁਰੂ ਅਮਰ ਦਾਸ ਦੇ ਸਮੇਂ ਵਿਚ ਹੀ ਹਿੰਦੂ ਅਤੇ ਸਿੱਖ ਵਿਚਲਾ ਅੰਤਰ ਵਧੇਰੇ ਉਘੜ ਸਕਿਆ ਸੀ । ਸਿੱਖ ਹੌਲੇ ਹੌਲੇ ਸਨਾਤਨ ਹਿੰਦੂ ਸਮਾਜ ਤੋਂ ਵਖਰੇ ਹੁੰਦੇ ਗਏ ਅਤੇ ਆਪਣੀ ਇਕ ਨਵੀਂ ਸ਼ਰੇਣੀ ਅਤੇ ਨਵੇਂ ਭਾਈਚਾਰੇ ਵਿਚ ਬੱਝਦੇ ਗਏ ।"[2]

ਸੰਨ 1574 ਈ. ਵਿਚ ਗੁਰੂ ਅਮਰ ਦਾਸ ਜੀ ਪਰਲੋਕ ਸਿਧਾਰ ਗਏ ਅਤੇ ਗੁਰੂ ਰਾਮ ਦਾਸ ਜੀ ਚੌਥੇ ਪਾਤਸ਼ਾਹ ਦੇ ਰੂਪ ਵਿਚ ਸ਼ਸ਼ੋਭਤ ਹੋਏ । ਗੁਰੂ ਰਾਮਦਾਸ ਜੀ ਦਾ ਸਮਾਂ 1574 ਤੋਂ ਲੈ ਕੇ 1581 ਈ. ਤਕ ਦਾ ਸੀ । ਇਹ ਵੀ ਬਾਦਸ਼ਾਹ ਅਕਬਰ ਦਾ ਹੀ ਸਮਾਂ ਸੀ । ਜਿਸ ਤਰ੍ਹਾਂ ਸਮੁਚੇ ਭਾਰਤ ਦੀ ਰਾਜਨੀਤਕ ਸਥਿਤੀ ਸ਼ਾਂਤੀ ਅਤੇ ਸਥਿਰਤਾ ਵਾਲੀ ਸੀ ਉਸੇ ਤਰ੍ਹਾਂ ਗੁਰੂ ਰਾਮ ਦਾਸ ਜੀ ਦਾ ਸਮਾਂ ਵੀ ਸ਼ਾਂਤੀ ਅਤੇ ਸਥਿਰਤਾ ਵਾਲਾ ਸੀ । ਅਕਬਰ ਗੁਰੂ ਜੀ ਦੀ ਬੌਧਿਕਤਾ ਅਤੇ ਉੱਚੇ ਵਿਚਾਰਾਂ ਤੋਂ ਬਹੁਤ ਕਾਇਲ ਸੀ। ਗੁਰੂ ਜੀ ਨੇ ਸਭ ਤੋਂ ਪਹਿਲਾਂ ਅੰਮਿਰਤਸਰ ਵਾਲੀ ਥਾਂ ਸਥਾਨਕ ਲੋਕਾਂ ਕੋਲੋਂ ਮੁਲ ਲੈ ਕੇ ਇਥੇ ਸਿੱਖ ਧਰਮ ਦਾ ਕੇਂਦਰ ਕਾਇਮ ਕੀਤਾ । ਸ਼ਹਿਰ ਦੇ ਵਿਕਾਸ ਲਈ ਵਖ ਵਖ ਕਿੱਤਿਆਂ ਦੇ ਮਾਹਰ ਲੋਕਾਂ ਨੂੰ ਇਥੇ ਲਿਆ ਕੇ ਵਸਾਇਆ । ਗੁਰੂ ਰਾਮ ਦਾਸ ਜੀ ਨੇ ਉਹਨਾਂ ਸਭ ਘਟਨਾਵਾਂ ਨੂੰ ਵੀ ਕਲਮਬੰਦ ਕੀਤਾ ਜਿਹੜੀਆਂ ਗੁਰੂ ਅਮਰ ਦਾਸ ਜੀ ਨਾਲ ਸਬੰਧਤ ਸਨ ਅਤੇ ਗੁਰੂ ਰਾਮ ਦਾਸ ਜੀ ਨੇ ਉਹਨਾਂ ਨੂੰ ਆਪਣੀ ਅੱਖੀਂ ਦੇਖਿਆ ਸੀ । ਇਹ ਸਭ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ।[3] ਇਸ ਤਰ੍ਹਾਂ ਸਾਡੇ ਪਾਸ ਇਕ ਬਹੁਤ ਹੀ ਭਰੋਸੇਯੋਗ ਇਤਿਹਾਸਕ ਜਾਣਕਾਰੀ ਦਾ ਸਰੋਤ ਪਰਾਪਤ ਹੋ ਗਿਆ । ਸੰਨ 1581 ਈ. ਵਿਚ ਗੁਰੂ ਜੀ ਜੋਤੀ ਜੋਤ ਸਮਾ ਗਏ ਅਤੇ ਗੁਰੂ ਅਰਜਨ ਦੇਵ ਜੀ ਸਿੱਖਾਂ ਦੇ ਪੰਜਵੇਂ ਪਾਤਸ਼ਾਹ ਬਣੇ ।

ਗੁਰੂ ਅਰਜਨ ਦੇਵ ਜੀ ਦਾ ਸਮਾਂ 1581 ਤੋਂ ਲੈ ਕੇ 1606 ਈ. ਤਕ ਦਾ ਸੀ । ਇਸ ਸਮੇਂ ਸ਼ਹਿਨਸ਼ਾਹ ਅਕਬਰ ਅਤੇ ਅਖੀਰਲੇ ਦੋ ਸਾਲ ਸ਼ਹਿਨਸ਼ਾਹ ਜਹਾਂਗੀਰ ਦਾ ਰਾਜ ਰਿਹਾ । ਗੁਰੂ ਜੀ ਦਾ ਸਮਾਂ ਸਿਖ ਧਰਮ ਦੇ ਵਿਕਾਸ ਦੇ ਸਿਖਰ ਦਾ ਸਮਾਂ ਸੀ । ਇਸ ਸਮੇਂ ਸਿੱਖ ਧਰਮ

---

1. ਭਾਈ ਕਾਨ੍ਹ ਸਿੰਘ ਨਾਭਾ ਦਾ ਲੇਖ 'ਇਤਿਹਾਸ' ਪੁਸਤਕ, ਕਰਮ ਸਿੰਘ ਹਿਸਟੋਰੀਅਨ (ਸੰ.), 'ਬਹੁਮੁੱਲੇ ਇਤਿਹਾਸਕ ਲੇਖ', ਅੰਮ੍ਰਿਤਸਰ, 1963, ਪੰਨਾ 58.
2. *Evolution of the Khalsa*, vol. I, Calcutta, 1972, pp. 182-83
3. ਇਸ ਦਾ ਇਸ਼ਾਰੇ ਮਾਤਰ ਵੇਰਵਾ ਪਿਛੇ ਆ ਚੁਕਿਆ ਹੈ । ਵਿਸਥਾਰ ਲਈ ਦੇਖੋ ਸ੍ਰੀ ਗੁਰੂ 'ਗਰੰਥ ਸਾਹਿਬ', ਪੰਨੇ 11-16-17

ਪੰਜਾਬ ਦੇ ਮਾਲਵਾ ਅਤੇ ਮਾਝਾ ਦੇ ਪੇਂਡੂ ਖੇਤਰਾਂ ਵਿਚ ਵੀ ਫੈਲ ਗਿਆ ਸੀ। ਪੰਜਾਬ ਦਾ ਕਿਸਾਨ ਤਬਕਾ ਸਮੁਚੇ ਰੂਪ ਵਿਚ ਸਿੱਖ ਧਰਮ ਨੂੰ ਆਪਣਾ ਰਿਹਾ ਸੀ। ਪਰ ਇਸ ਸਮੇਂ ਅਨੇਕਾਂ ਐਸੀਆਂ ਮੁਸ਼ਕਲਾਂ ਵੀ ਸਾਹਮਣੇ ਆਈਆਂ ਜਿਹੜੀਆਂ ਪਰਿਵਾਰਿਕ ਝਗੜਿਆਂ ਨਾਲ ਸਬੰਧਤ ਸਨ ਪਰ ਗੁਰੂ ਜੀ ਦੇ ਰਾਹ ਵਿਚ ਜ਼ਬਰਦਸਤ ਰੋੜੇ ਅਟਕਾ ਰਹੀਆਂ ਸਨ। ਇਸ ਦਾ ਜ਼ਿਮੇਂਵਾਰ ਗੁਰੂ ਜੀ ਦਾ ਵਡਾ ਭਰਾ ਪਿਰਥੀਆ ਸੀ ਜਿਸ ਨੂੰ ਸੁਲਹੀ ਖਾਂ ਜੈਸੇ ਸਥਾਨਕ ਅਫਸਰ ਜਾਂ ਬੀਰਬਲ ਅਤੇ ਚੰਦੂ ਮਲ ਜੈਸੇ ਸਰਕਾਰੀ ਅਸਰ ਰਸੂਖ ਵਾਲੇ ਹਿੰਦੂ ਅਧਿਕਾਰੀ ਸਮੇਂ ਸਮੇਂ ਤੇ ਮਦਦ ਦੇ ਰਹੇ ਸਨ। ਪਰ ਇਕ ਤਾਂ ਗੁਰੂ ਜੀ ਦੀ ਸਹਿਣਸ਼ੀਲਤਾ ਨੇ ਅਤੇ ਦੂਜਾ ਅਕਬਰ ਦੀ ਧਰਮ-ਨਿਰਪੱਖਤਾ ਨੇ ਅਜਿਹੀਆਂ ਮੁਸ਼ਕਲਾਂ ਨੂੰ ਛੇਤੀ ਹੀ ਦਬਾ ਦਿਤਾ।[1]

ਗੁਰੂ ਜੀ ਨੇ ਸਭ ਤੋਂ ਪਹਿਲਾ ਕੰਮ ਸਿੱਖ ਸੰਗਤਾਂ ਨੂੰ ਸੰਗਠਿਤ ਕਰਨ ਦਾ ਕੀਤਾ। ਭਾਵੇਂ ਮਸੰਦ ਸਿਸਟਮ ਗੁਰੂ ਰਾਮਦਾਸ ਜੀ ਦੇ ਸਮੇਂ ਹੀ ਸਥਾਪਤ ਹੋ ਗਿਆ ਸੀ ਪਰ ਇਸ ਨੂੰ ਅਸਲੀ ਅਤੇ ਸਹੀ ਰੂਪ ਗੁਰੂ ਅਰਜਨ ਦੇਵ ਜੀ ਨੇ ਹੀ ਦਿਤਾ। ਇਸ ਨਾਲ ਪੂਰੀ ਬਾਕਾਇਦਗੀ ਨਾਲ ਸਿੱਖ ਧਰਮ ਦਾ ਪਰਚਾਰ ਹੋਣ ਲਗਿਆ ਅਤੇ ਸਿੱਖ ਕੇਂਦਰ ਮਾਇਕ ਅਤੇ ਜਥੇਬੰਦਕ ਤੌਰ ਤੇ ਹੋਰ ਮਜ਼ਬੂਤ ਹੋ ਗਿਆ।

ਗੁਰੂ ਅਰਜਨ ਦੇਵ ਜੀ ਦੇ ਸਮੇਂ ਦਾ ਸਭ ਤੋਂ ਵੱਡਾ ਕੰਮ ਅੰਮਿਰਤਸਰ ਦੇ ਸ਼ਹਿਰ ਨੂੰ ਇਕ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪਰਸਿੱਧੀ ਤੇ ਲੈ ਕੇ ਜਾਣ ਦਾ ਸੀ। ਗੁਰੂ ਸਾਹਿਬਾਨ ਦੀ ਅਪਾਰ ਕਿਰਪਾ ਦੀ ਦਰਿਸ਼ਟੀ ਦੁਆਰਾ ਇਹ ਸ਼ਹਿਰ ਨਾ ਹੀ ਸਿਰਫ ਸਿੱਖ ਸਮਾਜ ਦੀਆਂ ਗਤੀਵਿਧੀਆਂ ਦਾ ਹੀ ਕੇਂਦਰ ਬਣਿਆ ਸਗੋਂ ਇਹ ਲਾਹੌਰ ਸ਼ਹਿਰ ਦੇ ਬਰਾਬਰ ਇਕ ਮੁਕਾਬਲੇ ਦੀ ਤਾਕਤ ਦਾ ਕੇਂਦਰ ਵੀ ਸਮਝਿਆ ਜਾਣ ਲਗ ਪਿਆ ਸੀ। ਗੁਰੂ ਸਾਹਿਬਾਨ ਦੇ ਮਨਾਂ ਵਿਚ ਵੀ ਇਹੀ ਵਿਚਾਰ ਪਨਪ ਰਿਹਾ ਸੀ ਕਿ ਅੰਮਿਰਤਸਰ ਲਾਹੌਰ ਦੇ ਮੁਕਾਬਲੇ ਐਸਾ ਕੇਂਦਰ ਸਥਾਪਤ ਹੋ ਜਾਵੇ ਜਿਥੇ ਨਾ ਹੀ ਸਿਰਫ ਵਾਤਾਵਰਣ ਹੀ ਸਾਫ ਹੋਵੇ ਸਗੋਂ ਇਥੋਂ ਵਿਅਕਤੀ ਨੂੰ ਮਾਨਸਿਕ ਸ਼ਾਂਤੀ ਦਾ ਵੀ ਅਹਿਸਾਸ ਹੋਵੇ। ਲਾਹੌਰ ਸ਼ਹਿਰ ਰਾਜਨੀਤਕ ਤਾਕਤ ਦਾ ਕੇਂਦਰ ਸੀ। ਇਸ ਦੇ ਰੋਜ਼ਾਨਾਂ ਦੇ ਉਤਰਾਵਾਂ-ਚੜ੍ਹਾਵਾਂ ਦੇ ਤਣਾਵਾਂ ਭਰੇ ਮਹੌਲ ਅੰਦਰ ਜਿਥੇ ਰਾਜਨੀਤਕ ਹਫੜਾ-ਦਫੜੀ ਦੀ ਕੁਰਲਾਹਟ ਪਈ ਰਹਿੰਦੀ ਸੀ ਉਥੇ ਵਾਤਾਵਰਣ ਵੀ ਐਸਾ ਦੂਸ਼ਿਤ ਅਤੇ ਤਣਾਅ ਭਰਿਆ ਰਹਿੰਦਾ ਸੀ ਜਿਹੜਾ ਮਨੁੱਖ ਦੀ ਮਾਨਸਿਕ ਅਤੇ ਸਰੀਰਕ ਸ਼ਾਂਤੀ ਨੂੰ ਖ਼ਤਮ ਕਰ ਦਿੰਦਾ ਸੀ। ਪਰ ਅੰਮਿਰਤਸਰ ਸ਼ਹਿਰ ਇਸ ਦੇ ਮੁਕਾਬਲੇ ਤੇ ਇਕ ਅਗੰਮੀ ਸੁਖ ਦੇਣ ਵਾਲਾ, ਮਨ ਨੂੰ ਸ਼ਾਂਤੀ ਦੀ ਠੰਡਕ ਪਹੁੰਚਾਉਣ ਵਾਲਾ ਅਤੇ ਮਨੁਖ ਦੇ ਅਧਿਕਾਰਾਂ ਦੀ ਸੁਰਖਿਆ ਕਰਨ ਵਾਲਾ ਸ਼ਹਿਰ ਸਾਬਤ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਗੁਰੂ ਸਾਹਿਬਾਨ ਦੀਆਂ ਇਹਨਾਂ ਪਵਿੱਤਰ ਤੁਕਾਂ ਵਿਚੋਂ ਇਹੋ ਭਾਵ ਹੀ ਪਰਗਟ ਹੁੰਦੇ ਹਨ :

ਰਾਮ ਰਾਜ ਰਾਮ ਦਾਸ ਪੁਰਿ ਕੀਨੇ ਗੁਰਦੇਵ। (ਪੰਨਾ 317)

.... .... .... ....

ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ। (ਪੰਨਾ 1362)

.... .... .... ....

---

1. ਸਾਨੂੰ ਇਹ ਗੱਲ ਨਜ਼ਰਅੰਦਾਜ਼ ਨਹੀਂ ਕਰਨੀ ਚਾਹੀਦੀ ਕਿ ਅਕਬਰ ਦੀ ਧਾਰਮਿਕ ਸਹਿਣਸ਼ੀਲਤਾ ਦਾ ਸਿਖ ਧਰਮ ਦੇ ਵਿਕਾਸ ਵਿਚ ਬਹੁਤ ਤਕੜਾ ਯੋਗਦਾਨ ਸੀ। ਅਕਬਰ ਦੇ ਸਮੇਂ ਉਸ ਦਾ ਕੋਈ ਵੀ ਅਧਿਕਾਰੀ ਗੁਰੂ ਘਰ ਦੇ ਖਿਲਾਫ ਕੋਈ ਕਾਰਵਾਈ ਨਹੀਂ ਕਰ ਸਕਿਆ ਸੀ।

ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ।
ਲਾਹੌਰ ਸਹਰੁ ਅੰਮਰਿਤ ਸਰੁ ਸਿਫਤੀ ਦਾ ਘਰੁ । (ਪੰਨਾ 1412)

ਅੰਮਰਿਤਸਰ ਸ਼ਹਿਰ ਦੀ ਸਥਾਪਨਾ ਦੀ ਬੁਨਿਆਦ ਤਾਂ ਭਾਵੇਂ ਤੀਜੇ ਪਾਤਸ਼ਾਹ ਸਾਹਿਬ ਸਿਰੀ ਗੁਰੂ ਅਮਰ ਦਾਸ ਜੀ ਨੇ ਹੀ ਰਖ ਦਿਤੀ ਸੀ ਪਰ ਇਸ ਦੀ ਸੰਪੂਰਨਤਾ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਹਰਿ ਗੋਬਿੰਦ ਸਾਹਿਬ ਦੇ ਸਮੇਂ ਵਿਚ ਹੀ ਹੋਈ ਸੀ । ਗੁਰੂ ਅਮਰ ਦਾਸ ਜੀ ਨੇ ਚਾਰ ਪਿੰਡਾਂ, (ਤੁੰਗ, ਸੁਲਤਾਨਵਿੰਡ, ਗੁਮਟਾਲਾ ਅਤੇ ਗਿਲਵਾਲੀ) ਦੀ ਸਾਂਝੀ ਜੂਹ ਦੀ ਜ਼ਮੀਨ ਸਥਾਨਕ ਜ਼ਿਮੀਦਾਰਾਂ ਪਾਸੋਂ ਮੁਲ ਲੈ ਕੇ ਸਿੱਖ ਧਰਮ ਦਾ ਕੇਂਦਰ ਬਣਾਉਣ ਦੀ ਵਿਚਾਰ ਕੀਤੀ ਸੀ । ਆਮ ਤੌਰ ਤੇ ਕਿਸੇ ਇਕ ਪਿੰਡ ਵਿਚ ਕੋਈ ਕੇਂਦਰ ਸਥਾਪਤ ਕਰਨ ਦੀ ਬਜਾਏ ਕਈ ਪਿੰਡਾਂ ਦੀ ਸਾਂਝੀ ਥਾਂ ਉਪਰ ਕੇਂਦਰ ਖੋਲ੍ਹਣ ਦੀ ਤਰਜੀਹ ਦਿਤੀ ਹੁੰਦੀ ਹੈ । ਇਸੇ ਭਾਵਨਾ ਤਹਿਤ ਅੰਮਰਿਤਸਰ ਸ਼ਹਿਰ ਵਾਲੀ ਥਾਂ ਵੀ ਚਾਰ ਪਿੰਡਾਂ ਦੀ ਸਾਂਝੀ ਧਰਤੀ ਹੀ ਸੀ ।[1]

ਇਹ ਥਾਂ ਬੜੀ ਹੀ ਰਮਣੀਕ, ਸ਼ਾਂਤੀ ਵਾਲੀ ਅਤੇ ਕੁਦਰਤੀ ਨਜ਼ਾਰਿਆਂ ਨਾਲ ਭਰਪੂਰ ਸੀ । ਚਾਰ ਪਿੰਡਾਂ ਦੀ ਸਾਂਝੀ ਥਾਂ ਹੋਣ ਕਰਕੇ ਇਹ ਵਾਹੀ-ਬਿਜਾਈ ਕਰਨ ਤੋਂ ਵਿਹਲੀ ਰੱਖੀ ਹੋਈ ਸੀ । ਇਸ ਕਰਕੇ ਇਥੇ ਇਕ ਤਕੜੀ ਢਾਬ ਅਤੇ ਜੰਗਲ ਸੀ । ਇਸ ਇਕਾਂਤ ਅਤੇ ਹਰ ਭਰੇ ਜੰਗਲ ਵਿਚ ਗੁਰੂ ਨਾਨਕ ਦੇਵ ਜੀ ਵੀ ਪਹਿਲਾਂ ਕਈ ਵਾਰ ਆ ਚੁੱਕੇ ਸੀ । ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰ ਦਾਸ ਜੀ ਵੀ ਇਥੇ ਆ ਚੁੱਕੇ ਸਨ । ਗੁਰਮੁਖੀ ਲਿਖਤਾਂ ਦੇ ਕੁਝ ਲੇਖਕਾਂ ਨੇ ਭਾਵੇਂ ਇਸ ਥਾਂ ਨਾਲ ਅਨੇਕਾਂ ਮਿਥਿਹਾਸਕ ਕਥਾ ਕਹਾਣੀਆਂ ਜੋੜ ਰੱਖੀਆਂ ਹਨ ਪਰ ਸਾਡੇ ਲਈ ਇਸ ਦੀ ਮਹੱਤਤਾ ਸਿਰਫ ਇਸੇ ਕਰਕੀ ਹੀ ਹੈ ਕਿ ਇਹ ਥਾਂ ਸਿੱਖ ਗੁਰੂ ਸਾਹਿਬਾਨ ਦੀ ਆਪਣੀ ਪਵਿੱਤਰ ਕਿਰਪਾ ਦਰਿਸ਼ਟੀ ਹੇਠ ਵਧੀ ਫੂਲੀ ਹੈ ।

ਗੁਰੂ ਅਮਰ ਦਾਸ ਜੀ ਨੇ ਹੀਂ ਇਸ ਅਸਥਾਨ ਦਾ ਨਾਂ ਅੰਮਰਿਤਸਰ ਰੱਖਿਆ ਭਾਵੇਂ ਕਿ ਸਮੁੱਚੇ ਰਕਬੇ ਨੂੰ ਚੱਕ ਰਾਮਦਾਸ ਪੁਰ ਵੀ ਕਿਹਾ ਜਾਂਦਾ ਸੀ । ਚੱਕ ਦਾ ਭਾਵ ਸਮੁੱਚੇ ਮੁਰੱਬੇ ਤੋਂ ਹੈ ਜਾਂ ਰਕਬੇ ਤੋਂ। ਇਸ ਸਮੁੱਚੇ ਰਕਬੇ ਨੂੰ ਗੁਰੂ ਅਮਰ ਦਾਸ ਜੀ ਨੇ ਆਪਣੇ ਦਾਮਾਦ ਅਤੇ ਅਨਿੰਨ ਸਿੱਖ ਭਾਈ ਜੇਠਾ ਜਿਹੜੇ ਕਿ ਪਿੱਛੋਂ ਗੁਰੂ ਰਾਮ ਦਾਸ ਜੀ ਦੇ ਤੌਰ ਤੇ ਪਰਸਿੱਧ ਹੋਏ, ਦੇ ਨਾਂ ਲਗਵਾ ਦਿੱਤੇ ਜਾਣ ਕਰਕੇ ਚੱਕ ਰਾਮ ਦਾਸ ਪੁਰ ਕਿਹਾ ਜਾਣ ਲੱਗ ਪਿਆ ਸੀ । ਲੇਕਿਨ ਇਸ ਰਕਬੇ ਵਿਚਲੇ ਜਿਹੜੇ ਥਾਂ ਤੇ ਰਿਹਾਇਸ਼, ਸਰੋਵਰ ਜਾਂ ਹੋਰ ਬਾਜ਼ਾਰ ਬਗੈਰਾ ਬਣਾਏ ਜਾਣੇ ਸਨ ਉਸ ਦਾ ਨਾਂ ਮੁੱਢ ਤੋਂ ਹੀ ਅੰਮਰਿਤਸਰ ਰੱਖਿਆ ਗਿਆ ਸੀ। ਇਹ ਗੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਗੁਰੂ ਸਾਹਿਬ ਦੀਆਂ ਆਪਣੀਆਂ ਤੁਕਾਂ ਤੋਂ ਹੀ ਸਾਬਤ ਹੁੰਦੀ ਹੈ । ਜਿਵੇਂ ਕਿ ਗੁਰੂ ਅਮਰ ਦਾਸ ਜੀ ਦਾ ਇਹ ਮੁਖ ਵਾਕ ਹੈ : ਲਾਹੌਰ ਸਹਰੁ ਅੰਮ੍ਰਿਤ ਸਰੁ ਸਿਫਤੀ ਦਾ ਘਰੁ ।

ਗੁਰੂ ਅਮਰ ਦਾਸ ਜੀ ਦੇ ਹੁਕਮ ਅਨੁਸਾਰ ਹੀ ਰਾਮਦਾਸ ਜੀ ਵਲੋਂ ਇਥੇ ਸੰਤੋਖ ਸਰ ਅਤੇ ਅੰਮਰਿਤਸਰ ਸਰੋਵਰ ਦੀ ਖੁਦਵਾਈ ਸ਼ੁਰੂ ਕਰਵਾਈ ਗਈ ਸੀ ਜਿਨ੍ਹਾਂ ਦੀ ਸੰਪੂਰਨਤਾ ਸੰਨ 1577 ਈ. ਵਿਚ ਗੁਰੂ ਰਾਮ ਦਾਸ ਜੀ ਦੇ ਸਮੇਂ ਹੋਈ । ਗੁਰੂ ਰਾਮ ਦਾਸ ਜੀ ਦੇ ਸਮੇਂ ਹੀ ਅੰਮਰਿਤਸਰ ਸ਼ਹਿਰ ਵਿਚ ਵੱਖ-ਵੱਖ ਕਿੱਤਿਆਂ ਦੇ ਲੋਕ ਲਿਆ ਕੇ ਵਸਾਏ ਗਏ । ਕਿਉਂਕਿ ਗੁਰੂ

1. ਇਸ ਮਤ ਦੀ ਪੁਸ਼ਟੀ ਲਈ ਹੋਰ ਦੇਖੋ : ਗਯਾਨੀ ਗਯਾਨ ਸਿੰਘ, 'ਤਵਾਰੀਖ ਗੁਰੂ ਖਾਲਸਾ' (ਪੱਥਰ ਛਾਪ ਪਹਿਲੀ), ਸਿਆਲਕੋਟ, 1891, ਪੰਨਾ 210; ਭਾਈ ਕਾਨ੍ਹ ਸਿੰਘ ਨਾਭਾ, 'ਗੁਰਸ਼ਬਦ ਰਤਨਾਕਰ ਮਹਾਨ ਕੋਸ਼', ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1960, ਪੰਨਾ 57 ਅਤੇ ਗਿਆਨੀ ਕਿਰਪਾਲ ਸਿੰਘ, 'ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ', ਅੰਮ੍ਰਿਤਸਰ, 1991, ਪੰਨਾ 7.

ਰਾਮ ਦਾਸ ਜੀ ਨੇ ਗੁਰਿਆਈ ਧਾਰਨ ਕਰਕੇ ਗੋਇੰਦਵਾਲ ਤੋਂ ਆਪਣਾ ਕੇਂਦਰ ਬਦਲ ਕੇ ਅੰਮਿਰਤਸਰ ਲੈ ਆਂਦਾ ਸੀ ਇਸ ਲਈ ਇਸ ਸ਼ਹਿਰ ਦਾ ਆਬਾਦ ਹੋਣਾ ਸੌਖਾ ਹੋ ਗਿਆ ਸੀ।

ਗੁਰੂ ਅਰਜਨ ਦੇਵ ਜੀ ਵੀ ਭਾਵੇਂ ਗੁਰਿਆਈ ਧਾਰਨ ਕਰਕੇ ਅੰਮਿਰਤਸਰ ਹੀ ਰਹਿੰਦੇ ਰਹੇ ਸਨ ਕਿਉਂਕਿ ਉਨ੍ਹਾਂ ਦੇ ਸਮੇਂ ਹੀ ਸਿਰੀ ਦਰਬਾਰ ਸਾਹਿਬ ਹਰਿਮੰਦਰ ਦੀ ਉਸਾਰੀ ਸੰਨ 1588-89 ਵਿਚ ਕਰਵਾਈ ਗਈ ਸੀ ਪਰ ਪਿੱਛੋਂ ਉਨ੍ਹਾਂ ਦੇ ਗੋਇੰਦਵਾਲ ਸਾਹਿਬ ਅਤੇ ਗੁਰੂ ਕੀ ਵਡਾਲੀ ਵਿਖੇ ਜਾ ਕੇ ਵੀ ਰਿਹਾਇਸ਼ ਕਰਨ ਦੀ ਜਾਣਕਾਰੀ ਮਿਲਦੀ ਹੈ । ਸਿਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਨਾਲ ਅੰਮਿਰਤਸਰ ਦੀ ਮਹਿਮਾ ਬਹੁਤ ਹੀ ਜ਼ਿਆਦਾ ਵਧ ਗਈ ਸੀ । ਪਹਿਲਾਂ ਤਾਂ ਅੰਮਿਰਤਸਰ ਨੂੰ ਸਿਰਫ ਇਕ ਤਜਾਰਤੀ ਸ਼ਹਿਰ ਜਾਂ ਗੁਰੂ ਜੀ ਦੀ ਰਿਹਾਇਸ਼ ਵਾਲਾ ਸ਼ਹਿਰ ਹੀ ਮੰਨਿਆ ਜਾਂਦਾ ਸੀ ਪਰ ਹੁਣ ਸਿਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਨਾਲ ਇਸ ਦੀ ਧਾਰਮਿਕ ਮਹੱਤਤਾ ਵੀ ਵਧ ਗਈ ਸੀ । ਹੁਣ ਇਹ ਸਿੱਖ ਧਰਮ ਦਾ ਇਕ ਮੁੱਖ ਕੇਂਦਰ ਬਣ ਗਿਆ ਸੀ ਜਿਥੇ ਸੰਸਾਰ ਦਾ ਅਤੀ ਸੁੰਦਰ ਗੁਰਦੁਆਰਾ ਸਿਰੀ ਦਰਬਾਰ ਸਾਹਿਬ ਸੋਭਾ ਦੇ ਰਿਹਾ ਸੀ ।[1] ਸਿਰੀ ਹਰਿਮੰਦਰ ਸਾਹਿਬ ਦੇ ਰੂਪ ਵਿਚ ਸਿੱਖ ਸਮਾਜ ਨੂੰ ਇਕ ਐਸਾ ਕੇਂਦਰ ਮਿਲ ਗਿਆ ਸੀ ਜਿੱਥੇ ਬੈਠ ਕੇ ਉਹ ਆਪਣੇ ਗੁਰੂ-ਸ਼ਬਦਾਂ ਦਾ ਪਾਠ ਕਰ ਸਕਦੇ ਸੀ, ਸਿੱਖ ਸੰਗਤਾਂ ਦੇ ਦੀਵਾਨ ਸਜਾ ਸਕਦੇ ਸਨ । ਹੁਣ ਤੱਕ ਸਿੱਖਾਂ ਪਾਸ ਆਪਣੀ ਬੋਲੀ, ਆਪਣੀ ਲਿਪੀ, ਆਪਣਾ ਪਰਬੰਧ (ਮਸੰਦ ਪਰਣਾਲੀ), ਆਪਣੇ ਤੀਰਥ ਅਸਥਾਨ, ਆਪਣੇ ਸਰੋਵਰ ਅਤੇ ਆਪਣੇ ਧਾਰਮਿਕ ਮੰਦਰ ਸਥਾਪਤ ਹੋ ਚੁੱਕੇ ਸਨ । ਇਸ ਪਿਛੋਂ ਹਰਗੋਬਿੰਦਪੁਰ, ਕਰਤਾਰਪੁਰ ਅਤੇ ਤਰਨਤਾਰਨ ਜੈਸੇ ਹੋਰ ਨਗਰ ਵੀ ਵਸਾਏ ਗਏ ਸਨ ਜਿਹੜੇ ਕਿ ਪੂਰੇ ਸਿੱਖ ਸਭਿਆਚਾਰ ਵਾਲੇ ਨਗਰ ਸਨ । ਇਸ ਤਰ੍ਹਾਂ ਸਿੱਖ ਸਮਾਜ ਆਪਣੇ ਆਪ ਵਿਚ ਇਕ ਪੂਰੇ ਸਮਾਜ ਦਾ ਰੂਪ ਧਾਰ ਚੁੱਕਿਆ ਸੀ ਅਤੇ ਧਾਰਮਿਕ ਵਿਸ਼ਵਾਸ ਦੇ ਤੌਰ ਤੇ ਹਿੰਦੂ ਸਮਾਜਿਕ ਰੀਤੀ ਰਿਵਾਜ਼ਾਂ ਨਾਲੋਂ ਬਿਲਕੁਲ ਅਲੱਗ ਹੋ ਚੁੱਕਿਆ ਸੀ।

ਗੁਰੂ ਅਰਜਨ ਦੇਵ ਜੀ ਨੇ ਇਸ ਤੋਂ ਵੀ ਹੋਰ ਅਗੇਰੇ ਜਾਂਦੇ ਹੋਏ ਸਿੱਖਾਂ ਨੂੰ ਪੰਜਾਬ ਅਤੇ ਭਾਰਤ ਦੀਆਂ ਹੱਦਾਂ ਤੋਂ ਪਰੇ ਪੱਛਮੀ ਏਸ਼ੀਆ ਦੇ ਮੁਸਲਿਮ ਮੁਲਕਾਂ ਵਿਚ ਵੱਖ-ਵੱਖ ਵਸਤੂਆਂ ਦਾ ਵਪਾਰ ਕਰਨ ਲਈ ਭੇਜਿਆ ਜਿਸ ਵਿਚ ਘੋੜਿਆਂ ਦਾ ਵਪਾਰ ਮੁਖ ਤੌਰ ਤੇ ਸੀ । ਇਸ ਨਾਲ ਸਿੱਖਾਂ ਵਿਚ ਵਪਾਰਕ ਸੋਝੀ ਤਾਂ ਆਈ ਹੀ ਸੀ ਸਗੋਂ ਉਨ੍ਹਾਂ ਨੂੰ ਅੰਤਰ-ਰਾਸ਼ਟਰੀ ਭਾਈਚਾਰਿਆਂ ਦੀ ਸੋਝੀ ਵੀ ਪਰਾਪਤ ਹੁੰਦੀ ਸੀ। ਅੰਤਰ-ਰਾਸ਼ਟਰੀ ਵਪਾਰ ਵਿਚ ਪੈਣ ਦੀ ਗੱਲ ਭਾਵੇਂ ਸਰਸਰੀ ਜਿਹੇ ਤੌਰ ਤੇ ਦੇਖਿਆਂ ਜ਼ਿਆਦਾ ਮਹੱਤਵਪੂਰਨ ਨਹੀਂ ਲੱਗੇਗੀ ਪਰ ਜਦੋਂ ਇਸ ਨੂੰ ਉਸ ਸਮੇਂ ਦੀ ਹਿੰਦੂ ਸਮਾਜ ਦੀ ਜਾਤ ਵੰਡ ਨਾਲ ਤੁਲਨਾ ਕੇ ਦੇਖਿਆ ਜਾਂਦਾ ਹੈ ਤਾਂ ਇਹ ਕਦਮ ਵੀ ਆਪਣੇ ਆਪ ਵਿਚ ਇਕ ਬਹੁਤ ਹੀ ਤਕੜਾ ਕਰਾਂਤੀਕਾਰੀ ਜਾਪਣ ਲੱਗ ਜਾਂਦਾ ਹੈ । ਬਰਾਹਮਣਵਾਦ ਨੇ ਹਿੰਦੂ ਲੋਕਾਂ ਨੂੰ ਭਾਰਤ ਦੇਸ਼ ਦੀਆਂ ਪੱਛਮੀ ਹੱਦਾਂ ਨੂੰ ਟੱਪ ਕੇ ਪੱਛਮੀ ਏਸ਼ੀਆ ਦੇ ਮੁਲਕਾਂ ਵਿਚ ਜਾਣ ਤੇ ਇਸ ਕਦਰ ਬੰਦਸ਼ ਲਾਈ ਹੋਈ ਸੀ ਕਿ ਉਲੰਘਣਾ ਕਰਨ ਵਾਲੇ ਨੂੰ ਸਮਾਜ ਵਿਚੋਂ ਛੇਕ ਦਿੱਤਾ ਜਾਂਦਾ ਸੀ । ਪੱਛਮੀ ਏਸ਼ੀਆ ਵਿਚ ਸਾਰੇ ਦੇ ਸਾਰੇ ਮੁਸਲਿਮ ਆਬਾਦੀ ਵਾਲੇ ਦੇਸ਼ ਸਨ। ਮੁਸਲਮਾਨਾਂ ਵਾਲੀ ਆਬਾਦੀ ਵਾਲੇ ਦੇਸ਼ ਵਿਚ ਗਿਆ ਹਿੰਦੂ ਆਪਣੇ ਧਰਮ ਇਮਾਨ ਤੋਂ ਗਿਰਿਆ ਹੋਇਆ ਸਮਝਿਆ ਜਾਂਦਾ ਸੀ । ਇਹੀ ਕਾਰਨ ਸੀ ਕਿ ਮੁਸਲਿਮ ਦੇਸ਼ਾਂ ਨਾਲ ਵਪਾਰ ਕਰਨ ਵਾਲੇ ਭਾਰਤੀ ਵਪਾਰੀਆਂ ਵਿਚ ਹਿੰਦੂ ਵਪਾਰੀ ਬਹੁਤ ਹੀ ਘੱਟ ਸਨ । ਗੁਰੂ ਨਾਨਕ ਦੇਵ ਜੀ ਦੀਆਂ

1. ਖ਼ੁਦ ਗੁਰੂ ਅਰਜਨ ਦੇਵ ਜੀ ਨੇ ਇਸ ਦੀ ਮਹਿਮਾ ਵਿਚ ਇਹ ਖੂਬਸੂਰਤ ਸ਼ਬਦ ਵਰਤੇ ਹਨ :
ਡਿਠੇ ਸਭੇ ਥਾਵ ਨਹੀਂ ਤੁਧੁ ਜੇਹਿਆ । ਬਧੋਹੁ ਪੁਰਖਿ ਬਿਧਾਤੇ ਤਾਂ ਤੂ ਸੋਹਿਆ ।
'ਸ੍ਰੀ ਗੁਰੂ ਗਰੰਥ ਸਾਹਿਬ', ਪੰਨਾ 1362.

ਮੁਸਲਿਮ ਦੇਸ਼ਾਂ ਵਿਚਲੀਆਂ ਵਿਸ਼ਾਲ ਯਾਤਰਾਵਾਂ ਨੂੰ ਵੀ ਇਸੇ ਪਰਸੰਗ ਵਿਚ ਰੱਖ ਕੇ ਦੇਖਣਾ ਚਾਹੀਦਾ ਹੈ, ਜਿਹੜੇ ਪਰਸੰਗ ਵਿਚ ਅਸੀਂ ਗੁਰੂ ਅਰਜਨ ਦੇਵ ਜੀ ਵਲੋਂ ਸਿੱਖਾਂ ਨੂੰ ਵਪਾਰ ਵਿਚ ਸ਼ਾਮਲ ਹੋਣ ਦੀ ਦਿੱਤੀ ਗਈ ਹੱਲਾ ਸ਼ੇਰੀ ਵਾਲੀ ਗੱਲ ਨੂੰ ਰੱਖ ਰਹੇ ਹਾਂ। ਸਿੱਖ ਧਰਮ ਦੇ ਵਿਕਾਸ ਦੇ ਇਤਿਹਾਸ ਵੱਲ ਦੇਖਿਆ ਸਾਨੂੰ ਪਤਾ ਲੱਗਦਾ ਹੈ ਕਿ ਇਹ ਗੁਰੂ ਅਰਜਨ ਦੇਵ ਜੀ ਦਾ ਹੀ ਸਮਾਂ ਸੀ ਜਦੋਂ ਸਮਾਜ ਦੇ ਵੱਖ-ਵੱਖ ਵਰਗਾਂ ਨੇ ਸਿੱਖ ਧਰਮ ਨੂੰ ਆਪਣਾਇਆ ਸੀ। ਜਿੱਥੇ ਪੰਜਾਬ ਦੇ ਜੱਟ ਕਬੀਲੇ ਸਿੱਖ ਧਰਮ ਵਿਚ ਆ ਗਏ ਸਨ ਉਥੇ ਪੰਜਾਬ ਦੀਆਂ ਵਪਾਰੀ ਜਮਾਤਾਂ ਵੀ ਸਿੱਖ ਧਰਮ ਵਿਚ ਆਉਣੀਆਂ ਸ਼ੁਰੂ ਹੋ ਗਈਆਂ ਸਨ। ਇਹ ਸਭ ਗੱਲਾਂ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੀ ਹੋਣੀਆਂ ਸ਼ੁਰੂ ਹੋਈਆਂ ਸਨ। ਸਿੱਖਾਂ ਨੂੰ ਏਸ਼ੀਆ ਦੇ ਮੁਸਲਿਮ ਮੁਲਕਾਂ ਵਿਚ ਭੇਜਣਾ ਬਰਾਹਮਣਵਾਦ ਨੂੰ ਚੈਲਿੰਜ ਵੀ ਸੀ ਅਤੇ ਸਿੱਖਾਂ ਦੀ ਦਰਿਸ਼ਟੀ ਨੂੰ ਵਿਸ਼ਾਲਤਾ ਪਰਦਾਨ ਕਰਨ ਵਾਲੀ ਗੱਲ ਵੀ ਸੀ। ਕੁਝ ਲਿਖਾਰੀਆਂ ਨੇ ਘੋੜਿਆਂ ਦੇ ਇਸ ਵਪਾਰ ਨੂੰ ਇਹ ਕਹਿ ਕੇ ਕਿੰਤੂ-ਪਰੰਤੂ ਕੀਤੇ ਹਨ ਕਿ ਇਹ ਤਾਂ ਸਿੱਖ ਸਿਰਫ ਆਪਣੀ ਨਿੱਜੀ ਲੋੜ ਲਈ ਘੋੜੇ ਖ਼ਰੀਦਣ ਗਏ ਸਨ[1] ਸ਼ਾਹੀ ਫੌਜਾਂ ਨੂੰ ਸਪਲਾਈ ਕਰਨ ਲਈ ਨਹੀਂ। ਇਹ ਗੱਲ ਵੀ ਦਰੁਸਤ ਹੋ ਸਕਦੀ ਹੈ ਪਰ ਕੀ ਨਿੱਜੀ ਲੋੜ ਲਈ ਬਾਹਰਲੇ ਮੁਲਕਾਂ ਵਿਚ ਜਾਣਾ ਉਪਰੋਕਤ ਗੱਲਾਂ ਤੋਂ ਕੋਈ ਉਲਟ ਗੱਲ ਹੈ। ਗੱਲ ਤਾਂ ਅੰਤਰ-ਰਾਸ਼ਟਰੀ ਮੰਡੀਆਂ ਤੱਕ ਪਹੁੰਚ ਕਰਨ ਦੀ ਹੈ ਭਾਵੇਂ ਇਹ ਨਿੱਜੀ ਲੋੜ ਲਈ ਕੀਤੀ ਜਾਵੇ ਅਤੇ ਭਾਵੇਂ ਸਮੂਹਿਕ ਜਾਂ ਸਮਾਜ ਦੀ ਲੋੜ ਲਈ।

ਗੁਰੂ ਅਰਜਨ ਦੇਵ ਜੀ ਸਿਰਫ ਧਰਮ ਦੀ ਸਿੱਖਿਆ ਦੇਣ ਵਾਲੇ ਨੇਤਾਂ ਹੀ ਨਹੀਂ ਸਨ ਸਗੋਂ ਉਹ ਵਿਅਕਤੀ ਦੇ ਹਰ ਦੁੱਖ ਸੁੱਖ ਵਿਚ ਸਹਾਈ ਵੀ ਹੁੰਦੇ ਸਨ। ਜਿਸ ਤਰ੍ਹਾਂ ਉਪਰ ਦੱਸੇ ਮੁਤਾਬਕ ਗੁਰੂ ਜੀ ਨੇ ਆਪਣੇ ਪੈਰੋਕਾਰਾਂ ਨੂੰ ਅੰਤਰ-ਰਾਸ਼ਟਰੀ ਵਪਾਰ ਵਿਚ ਪਾ ਕੇ ਉਨ੍ਹਾਂ ਦੀ ਆਰਥਿਕ ਜ਼ਿੰਦਗੀ ਨੂੰ ਖੁਸ਼ਹਾਲ ਬਨਾਉਣ ਦਾ ਇਕ ਵਧੀਆ ਰਸਤਾ ਦੱਸਿਆ ਸੀ ਉਸ ਤਰ੍ਹਾਂ ਉਨ੍ਹਾਂ ਨੇ ਲੋਕਾਂ ਨੂੰ ਸੰਕਟ ਦੇ ਮੌਕੇ ਤੇ ਵੀ ਚੰਗੀ ਅਗਵਾਈ ਦੇਣ ਦੀ ਕੋਸ਼ਿਸ਼ ਕੀਤੀ ਸੀ। ਗੱਲ 1597-98 ਦੇ ਨੇੜੇ ਤੇੜੇ ਦੀ ਹੈ। ਅਕਬਰ ਬਾਦਸ਼ਾਹ ਦੇ ਕਾਫ਼ੀ ਸਮਾਂ ਲਾਹੌਰ ਵਿਚ ਰਹਿਣ ਕਾਰਨ ਨਿੱਤ ਦੀਆਂ ਵਸਤਾਂ ਦੇ ਭਾਅ ਕਾਫੀ ਚੜ੍ਹ ਗਏ ਸਨ ਪਰ ਕਿਸਾਨਾਂ ਕੋਲੋਂ ਉਨ੍ਹਾਂ ਦੀ ਜਿਨਸ ਪਹਿਲਾਂ ਹੀ ਸਸਤੇ ਭਾਅ ਤੇ ਲਈ ਜਾ ਚੁੱਕੀ ਸੀ। ਪਿੱਛੋਂ ਕਿਸਾਨਾਂ ਨੂੰ ਉਹੀ ਜਿਨਸ ਮਹਿੰਗੇ ਰੇਟਾਂ ਤੇ ਲੈਣੀ ਪੈਂਦੀ ਸੀ। ਇਸ ਗੱਲੋਂ ਕਿਸਾਨਾਂ ਵਿਚ ਹਾਹਾਕਾਰ ਮਚ ਗਈ ਸੀ। ਲੋਕਾਂ ਨੇ ਗੁਰੂ ਅਰਜਨ ਤੀਕ ਪਹੁੰਚ ਕੀਤੀ। ਗੁਰੂ ਜੀ ਨੇ ਬਾਦਸ਼ਾਹ ਤੱਕ ਪਹੁੰਚ ਕਰ ਕੇ ਉਸ ਨੂੰ ਕਿਸਾਨਾਂ ਦੀ ਮੁਸ਼ਕਲ ਤੋਂ ਜਾਣੂੰ ਕਰਵਾਇਆ ਅਤੇ ਬਾਦਸ਼ਾਹ ਨੇ ਗੁਰੂ ਅਰਜਨ ਦੇਵ ਜੀ ਦੇ ਕਹਿਣ ਤੇ ਕਿਸਾਨਾਂ ਦਾ ਮੁਆਮਲਾ ਕਾਫੀ ਹੱਦ ਤੱਕ ਘਟਾ ਦਿੱਤਾ ਸੀ[2]।

ਗੁਰੂ ਅਰਜਨ ਦੇਵ ਜੀ ਦੇ ਜੀਵਨ ਦੀ ਸਭ ਤੋਂ ਵੱਡੀ ਪਰਾਪਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਨ ਦੀ ਸੀ। ਇਹ ਕੰਮ 1604 ਵਿਚ ਕੀਤਾ ਗਿਆ। ਇਸ ਨਾਲ ਸਿੱਖਾਂ ਪਾਸ ਇਕ ਐਸਾ ਧਾਰਮਿਕ ਗ੍ਰੰਥ ਉਪਲਬਧ ਹੋ ਗਿਆ ਜਿਸ ਨੂੰ ਉਹ ਕੁਰਾਨ, ਬਾਈਬਲ ਅਤੇ ਗੀਤਾ ਵਾਂਗ ਪੜ੍ਹ ਸਕਦੇ ਸੀ ਅਤੇ ਇਸ ਵਿਚੋਂ ਸਿਖਿਆ ਪਰਾਪਤ ਕਰ ਸਕਦੇ ਸਨ। ਕੁਝ ਪੱਖੋਂ ਇਹ ਕੰਮ ਬਾਈਬਲ ਅਤੇ ਕੁਰਾਨ ਤੋਂ ਵੀ ਜ਼ਿਆਦਾ ਮਹੱਤਤਾ ਪਰਾਪਤ ਕਰ ਗਿਆ ਸੀ। ਬਾਈਬਲ,

---

1. For Example see Indubhusan Banerjee, *Evolution of the Khalsa* vol.I, Calcutta, 1972, pp. 208-9.
2. ਸੁਜਾਨ ਰਾਏ ਭੰਡਾਰੀ, 'ਖੁਲਾਸਤ-ਤੁ-ਤਵਾਰੀਖ' (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸ਼ਿਟੀ ਪਟਿਆਲਾ, 1972, ਪੰਨਾ 436.

ਕੁਰਾਨ ਅਤੇ ਗੀਤਾ ਸਿਰਫ ਵਿਸ਼ਵਾਸ ਅਤੇ ਪਰੰਪਰਾ ਪੱਖੋਂ ਹੀ ਆਪਣੇ ਪੈਗੰਬਰਾਂ ਦੁਆਰਾ ਲਿਖੇ ਮੰਨੇ ਜਾਂਦੇ ਹਨ ਪਰ ਇਤਿਹਾਸਕ ਤੱਥਾਂ ਦੇ ਤੌਰ ਤੇ ਨਹੀਂ । ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਇਤਿਹਾਸਕ ਸਚਾਈ ਹੈ । ਇਸ ਵਿਚ ਇਕ ਨਹੀਂ ਅਨੇਕਾਂ ਇਤਿਹਾਸਕ ਗਵਾਹੀਆਂ ਹਨ ਕਿ ਗੁਰੂ ਗ੍ਰੰਥ ਸਾਹਿਬ ਗੁਰੂ ਅਰਜਨ ਦੇਵ ਜੀ ਵਲੋਂ ਭਾਈ ਗੁਰਦਾਸ ਜੀ ਰਾਹੀਂ ਲਿਖਵਾਇਆ ਗਿਆ ਸੀ । ਇਹੀ ਇਤਿਹਾਸਕ ਸਚਾਈ ਇਸ ਦੀ ਪਵਿੱਤਰਤਾ ਦੀ ਗਰੰਟੀ ਹੈ ।

1605 ਈ. ਵਿਚ ਬਾਦਸ਼ਾਹ ਅਕਬਰ ਦੀ ਮੌਤ ਹੋ ਜਾਂਦੀ ਹੈ । ਉਸ ਦਾ ਪੁੱਤਰ ਜਹਾਂਗੀਰ ਅਗਲਾ ਬਾਦਸ਼ਾਹ ਬਣਿਆ । ਉਸ ਦੇ ਰਾਜ-ਕਾਜ ਸੰਭਾਲਣ ਸਾਰ ਹੀ ਅਕਬਰ ਦੀਆਂ ਅਗਾਂਹ ਵਧੂ ਨੀਤੀਆਂ ਪਲਟ ਦਿੱਤੀਆਂ ਗਈਆਂ ਸਨ । ਸਿੱਟੇ ਵਜੋਂ ਪੰਜਾਬ ਦੇ ਵਿਚ ਉਹ ਅਧਿਕਾਰੀ ਅੱਗੇ ਲਿਆਂਦੇ ਗਏ ਜਿਹੜੇ ਸਿੱਖ ਧਰਮ ਦੇ ਵਿਕਾਸ ਨੂੰ ਕੌੜੀ ਨਿਗਾਹ ਨਾਲ ਵੇਖਦੇ ਸਨ[1] । ਜਹਾਂਗੀਰ ਖੁਦ ਵੀ ਧਾਰਮਿਕ ਤੌਰ ਤੇ ਗੁਰੂ ਅਰਜਨ ਦੇ ਖ਼ਿਲਾਫ਼ ਸੀ । ਅਖ਼ੀਰ ਨਤੀਜਾ ਇਹ ਹੋਇਆ ਕਿ ਜਹਾਂਗੀਰ ਦੇ ਰਾਜ ਦੇ ਦੂਜੇ ਸਾਲ ਵਿਚ ਹੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਲੈ ਲਈ ਗਈ । ਇਹ ਅਦਭੁਤ ਕਰਿਸ਼ਮਾ ਸੀ ਕੁਦਰਤ ਦਾ । ਸੁਖਮਨੀ ਸਾਹਿਬ ਜਿਹੀ ਦਿਲਾਂ ਨੂੰ ਠੰਢ ਪਹੁੰਚਾਉਣ ਵਾਲੀ ਬਾਣੀ ਦਾ ਰਚਨਹਾਰ ਤੱਤੀਆਂ ਤਵੀਆਂ ਉਪਰ ਬਿਠਾ ਕੇ ਅਤੇ ਤੱਤੀ ਰੇਤ ਨਾਲ ਸਾੜ ਕੇ ਸ਼ਹੀਦ ਕੀਤਾ ਗਿਆ ਸੀ । ਜਿਹੜਾ ਗੁਰੂ, ਪਿਰਥੀਆ, ਸੁਲਹੀ ਖਾਨ ਅਤੇ ਹੋਰ ਜ਼ਾਲਮ ਲੋਕਾਂ ਸਾਹਮਣੇ ਕਿਨਾਰਾ ਵੱਟ ਕੇ ਦੂਰ ਚਲਾ ਜਾਂਦਾ ਸੀ ਉਸੇ ਗੁਰੂ ਨੂੰ ਇਤਨੇ ਭਿਆਨਕ ਅਤੇ ਦਰਦਨਾਕ ਤਸੀਹੇ ਦੇ ਕੇ ਸ਼ਹੀਦ ਕਰਨਾ ਅਸੀਂ ਕੁਦਰਤ ਦਾ ਕਰਿਸ਼ਮਾ ਹੀ ਕਹਿ ਸਕਦੇ ਹਾਂ ।

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਸਿੱਖ ਧਰਮ ਦੇ ਵਿਕਾਸ ਦਾ ਇਕ ਯੁਗ ਪੂਰਾ ਕਰਦੀ ਹੈ । ਇਸ ਸ਼ਹਾਦਤ ਨਾਲ ਸਿੱਖ ਧਰਮ ਦਾ ਸ਼ਾਂਤ ਅਤੇ ਅਮਨਮਈ ਸੁਭਾਅ ਇਕ ਦਮ ਬਦਲ ਗਿਆ । ਭਾਵ ਕਿ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਸਿੱਖ ਸਮਾਜ ਅਤੇ ਸਿੱਖ ਸੋਚ ਲਈ ਇਕ ਨਵਾਂ ਮੋੜ ਦੇਣ ਵਾਲੀ (Turning point) ਬਣ ਗਈ । ਗੁਰੂ ਸਾਹਿਬਾਨ ਦਾ ਮੁਗਲ ਬਾਦਸ਼ਾਹਾਂ (ਮੁਖ ਤੌਰ ਤੇ ਅਕਬਰ) ਨਾਲ ਅੱਛਾ ਸਬੰਧ ਚਲਿਆ ਆ ਰਿਹਾ ਸੀ ਪਰ ਜਹਾਂਗੀਰ ਦੇ ਫਿਰਕੂ ਸਾੜੇ ਨੇ ਇਸ ਸਭ ਕੁਝ ਨੂੰ ਬਦਲ ਸੁੱਟਿਆ । ਗੁਰੂ ਅਰਜਨ ਤਾਂ ਸ਼ਾਂਤਮਈ ਤਰੀਕੇ ਅਨੁਸਾਰ ਸ਼ਹਾਦਤ ਦੇ ਗਏ ਸਨ ਪਰ ਨਾ ਹੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਨਾ ਹੀ ਸਿੱਖ ਸਮਾਜ ਗੁਰੂ ਅਰਜਨ ਦੇਵ ਵਾਂਗ ਸ਼ਾਂਤਮਈ ਰਹਿ ਕੇ ਅਗਲੀ ਸ਼ਹਾਦਤ ਦੇਣ ਵਾਸਤੇ ਤਿਆਰ ਸਨ । ਸਿੱਖਾਂ ਨੇ ਸੋਚ ਲਿਆ ਸੀ ਕਿ ਜੇ ਜਹਾਂਗੀਰ ਨੇ ਅਗਲੇ ਗੁਰੂ (ਹਰਿਗੋਬਿੰਦ ਸਾਹਿਬ) ਨੂੰ ਵੀ ਗੁਰੂ ਅਰਜਨ ਦੇਵ ਵਾਂਗ ਸ਼ਹੀਦ ਕਰਨਾ ਚਾਹਿਆ ਤਾਂ ਉਹ ਇਸ ਦੀ ਹਰਗਿਜ਼ ਇਜ਼ਾਜਤ ਨਹੀਂ ਦੇਣਗੇ । ਗੁਰੂ ਹਰਿਗੋਬਿੰਦ ਸਾਹਿਬ ਦਾ ਤਖ਼ਤ ਉਪਰ ਬੈਠ ਕੇ ਗੁਰਿਆਈ ਧਾਰਨ ਕਰਨਾ, ਕਲਗੀਆਂ ਵਾਲੀ ਪੱਗ ਪਹਿਨਣਾ, ਛਤਰ ਝੁਲਾਉਣਾ, ਦੋ ਤਲਵਾਰਾਂ ਪਹਿਨਣੀਆਂ ਆਦਿ ਸ਼ਾਹੀ ਠਾਠ-ਬਾਠ ਵਾਲੀਆਂ ਗੱਲਾਂ ਇਸੇ ਸੋਚ ਨੂੰ ਹੀ ਦਰਸਾਉਂਦੀਆਂ ਹਨ । ਅਕਾਲ ਤਖ਼ਤ ਸਾਹਿਬ ਇਸ ਸਮੁੱਚੀ ਸੋਚ ਦਾ ਪਰਤੀਕ ਬਣ ਗਿਆ ਸੀ । ਇਥੋਂ ਹੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਸ਼ੁਰੂ ਹੁੰਦੀ ਹੈ ਅਤੇ ਇਥੋਂ ਹੀ ਅਕਾਲ ਤਖ਼ਤ ਸਾਹਿਬ ਦਾ ਇਤਿਹਾਸ ।

---

1. ਅਜਿਹੇ ਵਿਅਕਤੀਆਂ ਦਾ ਆਗੂ ਸ਼ੇਖ ਅਹਿਮਦ ਸਰਹੰਦੀ ਸੀ ਜੋ ਸਿੱਖ ਧਰਮ ਦੇ ਪਰਚਾਰ ਦਾ ਵਿਰੋਧੀ ਸੀ । ਨਵੇਂ ਬਾਦਸ਼ਾਹ ਦੇ ਉਪਰ ਉਸ ਦਾ ਪੂਰਾ ਪਰਭਾਵ ਸੀ । ਉਸ ਨੇ ਗੁਰੂ ਅਰਜਨ ਦੇਵ ਜੀ ਬਾਰੇ ਜਹਾਂਗੀਰ ਦੇ ਕੰਨ ਭਰਨ ਵਿਚ ਕੋਈ ਕਸਰ ਨਹੀਂ ਛੱਡੀ ।

ਇਸ ਤਰ੍ਹਾਂ ਅਸੀਂ ਦੇਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਤੋਂ ਸ਼ੁਰੂ ਹੋ ਕੇ ਸਿੱਖ ਧਰਮ ਗੁਰੂ ਅਰਜਨ ਦੇਵ ਜੀ ਦੀ ਸ਼ਹ੍ਹਾਦਤ ਤਕ ਕਿਥੇ ਪਹੁੰਚ ਗਿਆ ਸੀ । ਗੁਰੂ ਹਰਗੋਬਿੰਦ ਸਾਹਿਬ ਨੇ ਇਕ ਨਵੇਂ ਯੁਗ ਦਾ ਪਰਾਰੰਭ ਕੀਤਾ, ਇਕ ਨਵੀਂ ਸੋਚ ਸਾਹਮਣੇ ਲਿਆਂਦੀ ਅਤੇ ਇਕ ਨਵਾਂ ਪਰੋਗਰਾਮ ਦਿੱਤਾ । ਇਹ ਸਭ ਕੁਝ ਇਸ ਗੱਲ ਦਾ ਐਲਾਨ ਸੀ ਕਿ ਅਸੀਂ ਆਪਣੇ ਅਧਿਕਾਰ ਆਪਣੀ ਤਾਕਤ ਨਾਲ ਹਾਸਲ ਕਰਦੇ ਹਾਂ ਅਤੇ ਇਸ ਐਲਾਨ ਦਾ ਪਰਤੀਕ ਬਣਿਆ ਅਕਾਲ ਤਖ਼ਤ । ਹੁਣ ਤਕ ਅੰਮਰਿਤਸਰ ਸਿੱਖ ਸ਼ਕਤੀ ਦਾ ਕੇਂਦਰ ਬਣ ਗਿਆ ਸੀ । ਇਥੇ ਹੀ ਇਕ ਪਾਸੇ ਮਹਾਨ ਧਾਰਮਿਕ ਅਸਥਾਨ ਸਿਰੀ ਹਰਿਮੰਦਰ ਸਾਹਿਬ ਸੀ ਅਤੇ ਇਕ ਪਾਸੇ ਗੁਰੂ ਦੇ ਰਿਹਾਇਸ਼ੀ ਮਹਿਲ ਸਨ । ਇਸੇ ਹੀ ਕੰਪਲੈਕਸ ਵਿਚ ਇਕ ਪਾਸੇ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕਰ ਕੇ ਗੁਰੂ ਹਰਿਗੋਬਿੰਦ ਸਾਹਿਬ ਨੇ ਅੰਮਰਿਤਸਰ ਨੂੰ ਸੈਨਿਕ ਸ਼ਕਤੀ ਦਾ ਕੇਂਦਰ ਵੀ ਬਣਾ ਦਿੱਤਾ ਸੀ ।

ਚੈਪਟਰ ਦੂਜਾ

# ਸਿਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ

**1606 – 1699**

ਸਾਹਿਬ ਸਿਰੀ ਗੁਰੂ ਅਰਜਨ ਦੇਵ ਜੀ ਨੂੰ 30 ਮਈ, 1606 ਈ. ਨੂੰ ਸ਼ਹੀਦ ਕਰ ਦਿੱਤਾ ਗਿਆ ਸੀ ਜੋ ਦੇਸੀ ਤਾਰੀਖ਼ ਅਨੁਸਾਰ ਜੇਠ ਸੁਦੀ ਚੌਥ, ਸੰਮਤ ਸੋਲਾਂ ਸੌ ਤਰਿਹਟ ਬਿਕਰਮੀ ਬਣਦਾ ਹੈ । ਗੁਰੂ ਅਰਜਨ ਦੇਵ ਜੀ ਦੇ ਉਤਰਾ-ਅਧਿਕਾਰੀ ਅਰਥਾਤ ਛੇਵੇਂ ਗੁਰੂ, ਗੁਰੂ ਹਰਿਗੋਬਿੰਦ ਸਾਹਿਬ ਜੀ ਹੋਏ । ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਸਿੱਖਾਂ ਲਈ ਇਕ ਬਹੁਤ ਵੱਡਾ ਚੈਲਿੰਜ ਸੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਚੈਲਿੰਜ ਨੂੰ ਮਨਜ਼ੂਰ ਕੀਤਾ । ਇਸ ਚੈਲਿੰਜ ਨੂੰ ਮਨਜ਼ੂਰ ਕਰਨ ਦੇ ਸਿੱਟੇ ਵਜੋਂ ਹੀ ਗੁਰੂ ਹਰਿਗੋਬਿੰਦ ਨੇ ਆਪਣਾ ਗੁਰਿਆਈ ਤਿਲਕ, ਤਖ਼ਤ ਉਪਰ ਬੈਠ ਕੇ, ਕਲਗੀਆਂ ਵਾਲੀ ਪੱਗ ਪਹਿਨ ਕੇ, ਸੀਸ ਤੇ ਛਤਰ ਝੁਲਾ ਕੇ ਅਤੇ ਗਾਤਰੇ ਦੋ ਕਿਰਪਾਨਾਂ ਧਾਰਨ ਕਰ ਕੇ ਪਰਾਪਤ ਕੀਤਾ । ਇਹ ਸਭ ਕੁਝ ਆਪਣੀ ਸੁਤੰਤਰ ਹਸਤੀ ਨੂੰ ਦਰਸਾਉਣ ਦਾ ਹੀ ਢੰਗ ਤਰੀਕਾ ਸੀ ਜਾਂ ਧਾਰਮਿਕ ਅਤੇ ਸੰਸਾਰਿਕ ਮਾਮਲਿਆਂ ਵਿਚ ਸੁਤੰਤਰਤਾ ਹਾਸਲ ਕਰ ਲੈਣ ਦਾ ਐਲਾਨਨਾਮਾ ਸੀ ।[1] ਇਹ ਆਤਮ-ਨਿਰਣੈ ਦੇ ਅਧਿਕਾਰਾਂ ਨੂੰ ਪਰਾਪਤ ਕਰ ਲੈਣ ਦਾ ਪਰਗਟਾਵਾ ਵੀ ਸੀ ।

ਸਮੇਂ ਦੀ ਸਰਕਾਰ ਨੇ ਸਿਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਇਸ ਕਰਕੇ ਲਈ ਸੀ ਕਿ ਸਿੱਖ ਧਰਮ ਦਾ ਵਿਕਾਸ ਨਾ ਹੋ ਸਕੇ ਪਰ ਸ਼ਹਾਦਤ ਪਿਛੋਂ ਹੋਇਆ ਇਸ ਦੇ ਬਿਲਕੁਲ ਉਲਟ । ਸਿੱਖ ਧਰਮ ਦਾ ਵਿਕਾਸ ਰੁਕਣ ਦੀ ਥਾਂ ਸਿਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸਿਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕਰ ਕੇ ਅਤੇ ਸ਼ਾਹੀ ਮਰਯਾਦਾ ਅਨੁਸਾਰ ਗੁਰਗੱਦੀ ਧਾਰਨ ਕਰ ਕੇ ਇਹ ਦਰਸਾ ਦਿੱਤਾ ਸੀ ਕਿ ਹੁਣ ਤੋਂ ਸਿੱਖ ਸਮਾਜ ਧਾਰਮਿਕ ਖੇਤਰ ਦੀ ਸੁਤੰਤਰਤਾ ਦੇ ਨਾਲ-ਨਾਲ ਸੰਸਾਰਿਕ ਖੇਤਰ ਵਿਚ ਵੀ ਸੁਤੰਤਰ ਹੋਂਦ ਅਖ਼ਤਿਆਰ ਕਰ ਚੁਕਿਆ ਹੈ । ਜੋ ਚੁਣੌਤੀ ਸਿੱਖ ਧਰਮ ਨੂੰ, ਸਮੇਂ ਦੀ ਹਕੂਮਤ ਨੇ, ਸਿਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਰੂਪ ਵਿਚ ਦਿੱਤੀ ਸੀ । ਉਸ ਚੁਣੌਤੀ ਦਾ ਜਵਾਬ ਗੁਰੂ ਹਰਿਗੋਬਿੰਦ ਸਾਹਿਬ ਨੇ ਸਿਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਦੇ ਰੂਪ ਵਿਚ ਦਿੱਤਾ । ਆਧੁਨਿਕ ਬੋਲੀ ਵਿਚ ਇਹ ਵੀ ਕਿਹਾ ਜਾ ਸਕਦਾ ਹੈ ਕਿ ਸਿਰੀ ਅਕਾਲ ਤਖ਼ਤ ਸਾਹਿਬ ਨੂੰ ਸਿਰਜਨਾ ਸਿਰੀ ਗੁਰੂ ਅਰਜਨ ਦੇਵ ਜੀ ਦੇ ਡੁਲ੍ਹੇ ਪਵਿੱਤਰ ਖ਼ੂਨ ਵਿਚੋਂ ਹੀ ਹੋਈ ਸੀ ।

---

1. ਪਾਂਚ ਪਾਤਸ਼ਾਹੀ ਮੇ ਰਖਾ ਰਾਜ ਜੋਗ ਸਮ ਭਾਇ ।
ਅਬ ਛਾਜ ਸਾਜ ਬਾਹਰ ਪ੍ਰਗਟ ਧਰਿਓ ਅੰਤਰਿ ਜੋਗ ਦੁਰਾਇ ।
ਸਰੂਪ ਦਾਸ ਭੱਲਾ, 'ਮਹਿਮਾ ਪ੍ਰਕਾਸ਼' ਭਾਗ ਦੂਜਾ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1971, ਪੰਨਾ 420.

ਹਾੜ ਸੁਦੀ ਪੰਚਮੀ, ਸੰਮਤ 1763 ਬਿਕਰਮੀ ਮੁਤਾਬਕ ਜੂਨ, ਸੰਨ 1606 ਈਸਵੀ ਵਿਚ ਸਿਰੀ ਅਕਾਲ ਤਖ਼ਤ ਸਾਹਿਬ ਦੀ ਨੀਂਹ ਰੱਖੀ ਗਈ ।[1] ਨੀਂਹ ਰੱਖਣ ਦੀ ਰਸਮ ਅਤੇ ਉਸਾਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਖੁਦ ਆਪਣੇ ਪਵਿੱਤਰ ਕਰ-ਕਮਲਾਂ ਨਾਲ ਅਦਾ ਕੀਤੀ । ਇਸ ਦੀ ਉਸਾਰੀ ਵਿਚ ਕਿਸੇ ਮਿਸਤਰੀ ਤੋਂ ਕੰਮ ਨਹੀਂ ਲਿਆ ਗਿਆ । ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਉਸਾਰੀ ਦਾ ਕੰਮ ਖੁਦ ਆਪ ਕਰ ਰਹੇ ਸਨ । ਇਸ ਤਰ੍ਹਾਂ ਇਕ ਚਬੂਤਰਾ ਤਿਆਰ ਕਰ ਕੇ ਗੁਰੂ ਜੀ ਨੇ ਉਸ ਉਪਰ ਤਖ਼ਤ ਲਗਾ ਕੇ ਗੁਰਗੱਦੀ ਧਾਰਨ ਕੀਤੀ ਅਤੇ ਸਭ ਤੋਂ ਪਹਿਲਾਂ ਗੁਰੂ ਜੀ ਨੇ ਸਿੱਖ ਸੰਗਤਾਂ ਦੇ ਨਾਂ ਹੁਕਮਨਾਮਾ[2] ਜਾਰੀ ਕੀਤਾ ਕਿ ਗੁਰੂ ਦਾ ਜੋ ਸੱਚਾ ਸਿੱਖ ਹੈ ਉਹ ਚੰਗਾ ਘੋੜਾ ਅਤੇ ਚੰਗਾ ਹਥਿਆਰ ਲੈ ਕੇ ਹੀ ਗੁਰੂ ਦੀ ਹਜ਼ੂਰੀ ਵਿਚ ਪਹੁੰਚੇ । ਇਸ ਤਰ੍ਹਾਂ ਦਾ ਐਲਾਨ ਹਕੂਮਤ ਦੇ ਜ਼ੁਲਮਾਂ ਦੇ ਖ਼ਿਲਾਫ਼ ਜੰਗ ਛੇੜਨ ਦਾ ਇਕ ਖੁਲ੍ਹਾ ਸੱਦਾ ਸੀ । ਗੁਰੂ ਜੀ ਦੇ ਇਸ ਹੁਕਮ ਅਨੁਸਾਰ ਸਿੱਖ ਸੰਗਤਾਂ ਹਥਿਆਰਬੰਦ ਹੋ ਕੇ ਗੁਰੂ ਹਰਿਗੋਬਿੰਦ ਜੀ ਦੇ ਦਰਸ਼ਨਾ ਨੂੰ ਆਉਣ ਲੱਗੀਆਂ । ਛੇਤੀ ਹੀ ਸੈਂਕੜਿਆਂ ਦੀ ਗਿਣਤੀ ਵਿਚ ਹਥਿਆਰਬੰਦ ਘੋੜਸੁਆਰ ਸਿੱਖ ਇਕੱਠੇ ਹੋ ਗਏ । ਗੁਰੂ ਸਾਹਿਬ ਨੇ ਸਭ ਸਿੱਖ ਸੂਰਬੀਰਾਂ ਨੂੰ ਬਾਕਾਇਦਾ ਚਾਰ ਜਥਿਆਂ ਵਿਚ ਵੰਡ ਕੇ ਇਕ ਸੈਨਿਕ ਰੂਪ ਵਿਚ ਪਰੋ ਦਿੱਤਾ । ਚਾਰ ਜਥਿਆਂ ਦੇ ਚਾਰ ਹੀ ਸੈਨਾਪਤੀ ਨੀਅਤ ਕੀਤੇ ਗਏ । ਇਹ ਸਨ : ਬਿਧੀ ਚੰਦ, ਪੈਂਦੇ ਖਾਂ, ਪਿਰਾਨਾ ਅਤੇ ਜੇਠਾ ।[3] ਅਕਾਲ ਤਖ਼ਤ ਉਪਰ ਬੈਠ ਕੇ ਗੁਰੂ ਸਾਹਿਬ ਨੇ ਸਿੱਖ ਸੰਗਤਾਂ ਦੇ ਦਰਬਾਰ ਲਗਾਉਣੇ ਸ਼ੁਰੂ ਕਰ ਦਿੱਤੇ । ਸਿਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਰੋਜ਼ਾਨਾ ਸਿਖਾਂ ਦੀਆਂ ਕੁਸ਼ਤੀਆਂ ਕਰਵਾਉਣੀਆਂ ਸ਼ੁਰੂ ਕਰ ਦਿਤੀਆਂ। ਢਾਡੀ ਬੀਰਰਸ ਭਰਪੂਰ ਵਾਰਾਂ ਸੁਣਾਉਂਦੇ ਸਨ । ਅਜਿਹੀਆਂ ਬੀਰਰਸ ਭਰਪੂਰ ਵਾਰਾਂ ਨੂੰ ਸੁਣ ਕੇ ਸਿਖਾਂ ਦੇ ਡੌਲੇ ਫਰਕਣ ਲਗ ਜਾਂਦੇ ਸਨ ਅਤੇ ਖ਼ੂਨ ਜੋਸ਼ ਵਿਚ ਉਬਾਲੇ ਖਾਣ ਲੱਗ ਜਾਂਦਾ ਸੀ।[4]

ਸਿਰੀ ਅਕਾਲ ਤਖ਼ਤ ਸਾਹਿਬ ਦੇ ਬਿਲਕੁਲ ਸਾਹਮਣੇ ਦੋ ਕੇਸਰੀ ਨਿਸ਼ਾਨ ਸਾਹਿਬ

---

1. ਕਵੀ ਸੋਹਣ ਰਚਿਤ 'ਗੁਰਬਿਲਾਸ ਪਾਤਸ਼ਾਹੀ ਛੇਵੀਂ' (ਸੰਪਾਦਕ ਗਿਆਨੀ ਇੰਦਰ ਸਿੰਘ ਗਿੱਲ), ਅੰਮ੍ਰਿਤਸਰ, 1968 ਪੰਨੇ 146-151.
   ਨੀਂਹ ਰੱਖਣ ਦੇ ਸਬੰਧ ਵਿਚ ਵੱਖ-ਵੱਖ ਲੇਖਕਾਂ ਵਿਚ ਮਤਭੇਦ ਹੈ । ਗਯਾਨੀ ਗਯਾਨ ਸਿੰਘ ਇਸ ਦੀ ਸਥਾਪਨਾ ਮਿਤੀ ਪੰਜ ਹਾੜ ਸੰਮਤ 1666 ਬਿਕਰਮੀ ਮੁਤਾਬਕ ਸੰਨ 1609 ਈ. ਨੂੰ ਹੋਈ ਲਿਖਦਾ ਹੈ : 'ਤਵਾਰੀਖ਼ ਗੁਰੂ ਖਾਲਸਾ' (ਪੱਥਰ ਛਾਪ, ਪਹਿਲੀ), ਸਿਆਲਕੋਟ, ਸੰਮਤ 1948 ਬਿ., ਸੰਨ 1891 ਈਸਵੀ, ਪੰਨਾ 216; ਗਿਆਨੀ ਲਾਲ ਸਿੰਘ ਸੰਨ 1608 ਦਾ ਸਾਲ ਲਿਖਦਾ ਹੈ : 'ਗੁਰੂ ਖਾਲਸਾ ਤਵਾਰੀਖ਼' ਪੰਚ ਖਾਲਸਾ ਦੀਵਾਨ (ਮਿਤੀ ਰਹਿਤ), ਪੰਨਾ 302; ਆਧੁਨਿਕ ਲੇਖਕਾਂ ਵਿਚ ਭਾਈ ਕਾਨ੍ਹ ਸਿੰਘ ਨਾਭਾ ਅਤੇ ਤੇਜਾ ਸਿੰਘ ਗੰਡਾ ਸਿੰਘ ਇਸ ਦੀ ਸਥਾਪਨਾ ਦਾ ਸਾਲ 1608-9 ਈ. ਮੰਨਦੇ ਹਨ । ਦੇਖੋ ਕਰਮਵਾਰ 'ਗੁਰਸ਼ਬਦ ਰਤਨਾਕਰ ਮਹਾਨ ਕੋਸ਼', ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1960, ਪੰਨਾ 27; 'ਏ ਸਾਰਟ ਹਿਸਟਰੀ ਆਫ ਦਾ ਸਿਖਸ', ਬੰਬਈ, 1950, ਪੰਨਾ 39; ਪਰ ਉਕਤ ਦੱਸੇ ਗਏ ਸਾਲਾਂ ਵਿਚੋਂ ਕੋਈ ਵੀ ਸਾਲ ਦਰੁਸਤ ਨਹੀਂ ਹੈ ਕਿਉਂਕਿ ਇਨ੍ਹਾਂ ਦਾ ਆਧਾਰ ਕੋਈ ਵੀ ਮੁਢਲੀ ਲਿਖਤ ਨਹੀਂ ਹੈ । ਬਿਨਾਂ ਕਿਸੇ ਹੋਰ ਭਰੋਸੇਯੋਗ ਲਿਖਤ ਮਿਲਣ ਤੋਂ ਅਸੀਂ ਕਿਸੇ ਵੀ ਸੂਰਤ ਵਿਚ ਕਵੀ ਸੋਹਣ ਰਚਿਤ ਗੁਰਬਿਲਾਸ ਦੇ ਸਾਲ ਨੂੰ ਰੱਦ ਨਹੀਂ ਕਰ ਸਕਦੇ । ਡਾਕਟਰ ਗ.ਸ. ਨਈਅਰ ਵੀ ਇਸ ਦੀ ਪੁਸ਼ਟੀ ਕਰਦੇ ਹਨ : 'ਮੌਖਿਕ ਇਤਿਹਾਸ : ਮੁਢਲੀਆਂ ਸਿੱਖ ਲਿਖਤਾਂ ਦੇ ਸੰਦਰਭ ਵਿਚ', ਨਵੀਂ ਦਿੱਲੀ, 1990, ਪੰਨਾ 63.
2. ਬਹੁਰ ਹੁਕਮ ਕੀਨਸਿ ਫੁਰਮਾਵਨਿ । ਕਰਹੁ ਹੁਕਮਨਾਮੋ ਲਿਖਵਾਵਨਿ।
   ਚਹੁੰ ਦਿਸ਼ਿ ਮਹਿ ਮਸੰਦ ਜਹਿ ਭਾਰੀ । ਤਿਨ ਪਰ ਆਇਸੁ ਲਿਖਹੁ ਹਮਾਰੀ ।
   ਜੋ ਸਿਖ ਆਨਹਿ ਸ਼ਸਤ੍ਰ ਤੁਰੰਗਾ । ਹੋਇ ਖੁਸ਼ੀ ਗੁਰ ਕੀ ਸੁਖ ਸੰਗਾ ।
   ਸੰਤੋਖ ਸਿੰਘ, 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' (ਸੰ. ਭਾਈ ਵੀਰ ਸਿੰਘ, ਅੰਮ੍ਰਿਤਸਰ, 1935), ਜਿਲਦ 7, ਪੰਨਾ 2403.
3. ਬਿਧੀਆ ਪੈਂਦਾ ਔਰ ਪਿਰਾਨਾ । ਚੌਥਾ ਜੇਠਾ ਕਹੋ ਬਖਾਨਾ ।
   ਸਹਿਸ ਸਹਿਸ ਤਾਬਿਆ ਇਨ ਕੀਏ । ਚਾਰੋਂ ਸਿਖ ਸੈਨਾਪਤਿ ਥੀਏ ॥ 'ਗੁਰਬਿਲਾਸ ਛੇਵੀਂ ਪਾਤਸ਼ਾਹੀ', ਪੰਨਾ 163.
4. ਗਯਾਨ ਸਿੰਘ, 'ਪਿਠਅੰਕਤ', ਪੰਨਾ 216.

ਲਹਿਰਾਏ ਗਏ ਸਨ । ਇਹ ਦੋ ਨਿਸ਼ਾਨ ਸਾਹਿਬ ਵੀ ਮੀਰੀ ਅਤੇ ਪੀਰੀ ਦੀਆਂ ਸ਼ਕਤੀਆਂ ਦੇ ਪਰਤੀਕ ਸਨ । ਜਿਨ੍ਹਾਂ ਦਾ ਭਾਵ ਸੀ ਕਿ ਇਹ ਦੋਵੇਂ ਸ਼ਕਤੀਆਂ ਕਿਸੇ ਦੇ ਅਧੀਨ ਨਹੀਂ ਹਨ ਸਗੋਂ ਸਵੈ-ਸੁਤੰਤਰ ਹਨ । ਜਿਸ ਤਰ੍ਹਾਂ ਤਖ਼ਤ ਉਪਰ ਬੈਠ ਕੇ ਗੱਦੀ ਧਾਰਨ ਕਰਨਾ ਸਿਰਫ ਬਾਦਸ਼ਾਹਾਂ ਦਾ ਹੀ ਅਧਿਕਾਰ ਹੁੰਦਾ ਹੈ ਉਸੇ ਤਰ੍ਹਾਂ ਨਿਸ਼ਾਨ ਸਾਹਿਬ (ਝੰਡੇ) ਵੀ ਸੁਤੰਤਰ ਹੋਂਦ ਦੇ ਪਰਤੀਕ ਹੁੰਦੇ ਹਨ । ਇਹ ਵੀ ਸਿਰਫ ਬਾਦਸ਼ਾਹਾਂ ਦਾ ਹੀ ਅਧਿਕਾਰ ਸੀ ।

ਅਕਾਲ ਤਖ਼ਤ ਸਾਹਿਬ ਦੇ ਪਿਛਲੇ ਪਾਸੇ ਪਰ ਬਿਲਕੁਲ ਨਾਲ ਲਗਵਾਂ ਇਕ ਖੂਹ ਲਗਵਾਇਆ ਗਿਆ ਅਤੇ ਇਸ ਦਾ ਨਾਂ ਅਕਾਲ ਸਰ ਖੂਹ ਰਖਿਆ ਗਿਆ । ਇਸ ਖੂਹ ਨੇ ਅਕਾਲ ਤਖ਼ਤ ਸਾਹਿਬ ਨੂੰ ਪਾਣੀ ਮੁਹਈਆ ਕਰਨਾ ਸੀ । ਗਿਆਨੀ ਠਾਕਰ ਸਿੰਘ ਨੇ ਇਸ ਖੂਹ ਦਾ ਵਰਨਣ ਇਸ ਤਰ੍ਹਾਂ ਕੀਤਾ ਹੈ:

> ਸਿਰੀ ਅੰਮਰਿਤਸਰ ਜੀ ਸਿਰੀ ਅਕਾਲ ਤਖ਼ਤ ਬੁੰਗੇ ਸਾਹਿਬ ਬਾਬਾ ਬੁਢਾ ਸਾਹਿਬ ਜੀ ਦੀ ਬੇਨਤੀ ਸੁਣ ਮਹਾਰਾਜ ਜੀ ਨੇ ਲੰਗਰ ਅਤੇ ਅਸ਼ਨਾਨ ਪਾਨ ਵਾਸਤੇ ਜਲ ਦੂਰ ਹੋਣ ਕਰਕੇ ਖੂਹ ਲਵਾ ਲਿਆ । ਉਦੋਂ ਇਸ ਢਾਬ (ਸਰੋਵਰ) ਦਾ ਪਾਣੀ ਵਰਤੀਂਦਾ ਸੀ ਜਿਸ ਦਾ ਪ੍ਰਸਿੱਧ ਨਾਮ ਕੋਲਾਂ ਵਾਲੀ ਢਾਬ ਸੀ ਅਤੇ ਸਿਰੀ ਗੁਰੂ ਅਰਜਨ ਸਾਹਿਬ ਜੀ ਦਾ ਖੂਹ ਜੋ ਬਾਗ ਵਿਚ ਹੈ ਇਥੋਂ ਜਲ ਜਾਂਦਾ ਸੀ, ਪਰ ਜੰਗਲ ਦੇ ਕਾਰਨ ਦੂਰ ਸੀ । ਭਾਵੇਂ ਉਦੋਂ ਸ੍ਰੀ ਸੁਧਾਸਰ ਜੀ ਸੁਭਾਏਮਾਨ ਸਨ ਪਰ ਅੰਮ੍ਰਿਤ ਦਾ ਅਦਾਬ ਕਰਕੇ ਲੰਗਰ ਆਦਕ ਸੇਵਾ ਵਿਚ ਨਹੀਂ ਵਰਤੀਂਦਾ ਸੀ ਸੋ ਹੁਣ ਤਕ ਭੀ ਅੰਮਰਤ ਦਾ ਅਦਬ ਉਸੇ ਤਰ੍ਹਾਂ ਹੀ ਹੈ । ਪਵਿਤ੍ਰ ਹੋ ਅਸ਼ਨਾਨ ਕਰਨਾ ਅਤੇ ਪਾਨ ਕਰਨਾ ਬਾਬੇ ਬੁਢੇ ਜੀ ਦੀ ਬੇਨਤੀ ਸੁਨ ਮਹਾਰਾਜ ਜੀ ਨੇ ਸੰਮਤ 1669 ਪਹਿਲੀ ਸੰਗਰਾਂਦ ਵਾਲੇ ਦਿਨ ਬਾਬੇ ਬੁੱਢੇ ਸਾਹਿਬ ਜੀ ਤੋਂ ਅਰਦਾਸ ਕਰਾਈ ਅਤੇ ਆਪਣੇ ਪਵਿਤ੍ਰ ਬਿਚਿਤ੍ਰ ਕਰ-ਕਮਲਾਂ (ਹੱਥਾਂ) ਨਾਲ ਟੱਕ ਲਗਾਇਆ। ਇਸ ਮਹਾਨ ਪਵਿਤ੍ਰ ਖੂਹ ਸਿਰੀ ਅਕਾਲ ਸਰ ਜੀ ਦਾ ਜਲ ਸੁੰਦ੍ਰ ਸੀਤਲ ਹੈ, ਅਨੇਕਾਂ ਬੀਮਾਰਾਂ ਨੂੰ ਛਕਾਇਆ ਜਾਂਦਾ ਹੈ...ਅੰਮਰਤ ਛਕਾਣੇ ਸਮੇਂ ਭੀ ਸਿਰੀ ਅੰਮਰਤ ਸਰੋਵਰ ਜੀ ਥੀ ਅਤੇ ਅਕਾਲ ਸਰ ਜੀ ਦਾ ਜਲ ਪਾਊਨੇ ਦੀ ਮਰਯਾਦਾ ਪ੍ਰੰਪਰਾ ਤੋਂ ਚਲੀ ਆਉਂਦੀ ਹੈ ।[1]

ਗੁਰੂ ਜੀ ਦਾ ਸਿਰੀ ਅਕਾਲ ਤਖ਼ਤ ਸਾਹਿਬ ਤੇ ਰੋਜ਼ਾਨਾ ਦਾ ਪਰੋਗਰਾਮ ਇਸ ਤਰ੍ਹਾਂ ਸੀ ਕਿ ਹਰ ਰੋਜ਼ ਸਵੇਰੇ ਦਰਬਾਰ ਸਾਹਿਬ ਵਿਖੇ ਸ਼ਬਦ ਕੀਰਤਨ ਹੁੰਦਾ ਅਤੇ ਆਸਾ ਜੀ ਦੀ ਵਾਰ ਦਾ ਭੋਗ ਪਾਇਆ ਜਾਂਦਾ । ਬਾਦ ਵਿਚ ਅਕਾਲ ਤਖ਼ਤ ਸਾਹਿਬ ਉਪਰ ਸਿੱਖ ਸੰਗਤਾਂ ਦਾ ਦਰਬਾਰ ਲਗਾਇਆ ਜਾਂਦਾ । ਇਥੇ ਸਿੱਖਾਂ ਦੇ ਆਪਸੀ ਝਗੜਿਆਂ ਨੂੰ ਸੁਣਿਆ ਜਾਂਦਾ ਅਤੇ ਨਿਬੇੜਿਆ ਜਾਂਦਾ । ਲਾਗਲੇ ਪਿੰਡਾਂ ਦੇ ਲੋਕ ਆਪੋ-ਆਪਣੇ ਝਗੜੇ ਲੈ ਕੇ ਇਥੇ ਪਹੁੰਚਦੇ ਅਤੇ ਗੁਰੂ ਜੀ ਜਥਾ ਯੋਗ ਸਭ ਝਗੜਿਆਂ ਦੇ ਫੈਸਲੇ ਕਰਦੇ ।[2] ਇਸ ਤਰ੍ਹਾਂ ਗੁਰੂ ਜੀ ਨੇ ਅਮਲੀ ਰੂਪ ਵਿਚ ਦਰਸਾ ਦਿੱਤਾ ਸੀ ਕਿ ਸਿੱਖ ਕੌਮ ਨਾ ਸਿਰਫ ਧਾਰਮਿਕ ਖੇਤਰ ਵਿਚ ਹੀ ਸੁਤੰਤਰ ਹੈ ਸਗੋਂ ਆਪਣੇ ਸੰਸਾਰਿਕ ਮਾਮਲਿਆਂ ਨੂੰ ਨਜਿੱਠਣ ਵਿਚ ਵੀ ਨਿਪੁੰਨ ਹੈ ।

ਗੁਰੂ ਹਰਿਗੋਬਿੰਦ ਸਾਹਿਬ, ਅਕਾਲ ਤਖ਼ਤ ਸਾਹਿਬ ਉਪਰ ਲੱਗੇ ਸਿੱਖ ਸੰਗਤਾਂ ਦੇ

---

1. 'ਸ੍ਰੀ ਗੁਰਦੁਆਰੇ ਦਰਸ਼ਨ', ਲਾਭ ਸਿੰਘ ਐਂਡ ਸੰਨਜ਼, 1924, ਪੰਨੇ 169-70.
2. 'ਉਕਤ', ਪੰਨਾ ਓਹੀ ।

ਦਰਬਾਰਾਂ ਵਿਚ, ਬਾਦਸ਼ਾਹਾਂ ਵਾਂਗ ਵਿਚਰਦੇ ਸਨ । ਸ਼ਾਹੀ ਠਾਠ ਅਨੁਸਾਰ ਕਲਗੀਆਂ ਅਤੇ ਹੀਰੇ ਮੋਤੀਆਂ ਦੀਆਂ ਮਾਲਾਂ ਨਾਲ ਸ਼ਿੰਗਾਰੀ ਹੋਈ ਪੱਗ ਪਹਿਨੀ ਜਾਂਦੀ ਸੀ । ਸੀਸ ਉਪਰ ਸ਼ਾਹੀ ਠਾਠ ਨੂੰ ਦਰਸਾਉਂਦਾ ਛਤਰ ਲਹਿਰਾਇਆ ਜਾਂਦਾ ਸੀ । ਗੁਰੂ ਜੀ ਦੇ ਦਰਬਾਰ ਵਿਚ ਦੂਸਰੇ ਦੇਸੀ ਰਾਜਿਆਂ ਮਹਾਰਾਜਿਆਂ ਦੇ ਪਰਤੀਨਿਧ ਵੀ ਪਹੁੰਚਦੇ ਸਨ । ਗੁਰੂ ਜੀ ਇਨ੍ਹਾਂ ਪਰਤੀਨਿਧਾਂ ਨੂੰ ਪੂਰੇ ਸਨਮਾਨ ਸਹਿਤ ਸਿਰੋਪਾਓ ਬਖ਼ਸ਼ ਕੇ ਜੀ ਆਇਆਂ ਕਹਿੰਦੇ ਸਨ । ਗੁਰੂ ਜੀ ਆਪਣੇ ਪਰਤੀਨਿਧਾਂ ਨੂੰ ਵੀ ਰਾਜਿਆਂ ਮਹਾਰਾਜਿਆਂ ਦੇ ਦਰਬਾਰਾਂ ਵਿਚ ਭੇਜਦੇ ਸਨ[1] । ਇਸ ਤਰ੍ਹਾਂ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਲੱਗੇ ਦਰਬਾਰਾਂ ਦਾ ਅੰਤਰ-ਰਾਜੀ ਪਰਭਾਵ ਪੈਂਦਾ ਸੀ ।

ਉਕਤ ਸਭ ਗੱਲਾਂ ਤੋਂ ਇਹ ਗੱਲ ਵੀ ਸਾਬਤ ਹੋ ਜਾਂਦੀ ਹੈ ਕਿ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਪਿੱਛੋਂ, ਗੁਰੂ ਹਰਿਗੋਬਿੰਦ ਸਾਹਿਬ ਦੀ ਅਗਵਾਈ ਹੇਠ ਸਮਕਾਲੀ ਹਾਲਾਤ ਦਾ ਮੁਕਾਬਲਾ ਕਰਨ ਲਈ ਹਥਿਆਰਬੰਧ ਸੁਰੱਖਿਆ ਅਧੀਨ ਇਕ ਕਰਾਂਤੀਕਾਰੀ ਕਦਮ ਚੁੱਕਿਆ ਗਿਆ ਸੀ । ਇਸ ਕਰਾਂਤੀਕਾਰੀ ਕਦਮ ਅਨੁਸਾਰ ਭਾਵ ਕਿ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਨਾਲ ਸਿੱਖਾਂ ਦੇ ਮਨਾਂ ਵਿਚ ਰਾਜਨੀਤਕ ਚੇਤੰਨਤਾ ਆਉਣੀ ਸ਼ੁਰੂ ਹੋ ਗਈ ਸੀ ਅਤੇ ਸਮੇਂ ਦੀ ਹਕੂਮਤ ਦੇ ਬਰਾਬਰ ਆਪਣੀ ਹਕੂਮਤ ਦਾ ਵੀ ਅਹਿਸਾਸ ਹੋਣਾ ਸ਼ੁਰੂ ਹੋ ਗਿਆ ।[2] ਸਿੱਖ ਲਹਿਰ ਦੇ ਇਸ ਕਰਾਂਤੀਕਾਰੀ ਕਦਮ ਨੂੰ ਸਿੱਖ ਇਤਿਹਾਸ ਦੇ ਕੁਝ ਲੇਖਕਾਂ ਜਿਵੇਂ ਕਿ ਗੋਕਲ ਚੰਦ ਨਾਰੰਗ[3] ਨੇ ਪਹਿਲੇ ਮਾਰਗ ਨੂੰ ਛੱਡ ਕੇ ਨਵੇਂ ਮਾਰਗ ਨੂੰ ਅਪਨਾਉਣ ਦੀ ਗੱਲ ਕਹੀ ਹੈ ਪਰ ਇਹ ਗੱਲ ਠੀਕ ਨਹੀਂ ਹੈ । ਓਪਰੀ ਨਜ਼ਰੇਂ ਦੇਖਿਆਂ ਐਸਾ ਜ਼ਰੂਰ ਭਾਸਦਾ ਹੈ ਪਰ ਜਿਵੇਂ ਭਾਈ ਗੁਰਦਾਸ ਜੀ ਨੇ ਵੀ ਕਿਹਾ ਹੈ ਕਿ ਗੁਰੂ ਹਰਿਗੋਬਿੰਦ ਦੇ ਮਿਸ਼ਨ ਦਾ ਪੂਰਾ ਗਿਆਨ ਸਿਰਫ ਉਨ੍ਹਾਂ ਲੋਕਾਂ ਨੂੰ ਹੀ ਸੀ ਜਿਹੜੇ ਤਨੋ ਮਨੋ ਗੁਰੂ ਚਰਨਾਂ ਵਿਚ ਲੱਗੇ ਹੋਏ ਸਨ । ਸਿੱਖ ਧਰਮ ਦੇ ਸਿਧਾਂਤਾਂ ਤੋਂ ਜਾਣੂ ਲੇਖਕਾਂ ਜਾਂ ਵਿਦਿਆਰਥੀਂ ਲਈ ਇਹ ਸਭ ਕੁਝ ਪਹਿਲੇ ਮਾਰਗ ਦਾ ਹੀ ਪੂਰਕ ਪਰਤੀਤ ਹੁੰਦਾ ਹੈ ।

ਇਥੇ ਇਸ ਲੰਮੀ ਚੌੜੀ ਬਹਿਸ ਵਿਚ ਨਾ ਪੈਂਦੇ ਹੋਏ ਇਤਨਾ ਹੀ ਦੱਸ ਦੇਣਾ ਕਾਫੀ ਹੈ ਕਿ ਜੋ ਮਾਰਗ ਸਿਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕਰ ਕੇ ਅਤੇ ਸੈਨਿਕ ਤਿਆਰੀਆਂ ਕਰ ਕੇ ਆਪਣਾਇਆ ਸੀ ਜੇਕਰ ਇਹੀ ਹਾਲਾਤ ਅਤੇ ਸੁਵਿਧਾਵਾਂ ਪਹਿਲੇ ਗੁਰੂ ਸਾਹਿਬਾਨ ਦੇ ਸਾਹਮਣੇ ਹੁੰਦੀਆਂ ਤਾਂ ਨਿਸ਼ਚੇ ਹੀ ਪਹਿਲੇ ਗੁਰੂ ਸਾਹਿਬਾਨ ਨੇ ਵੀ ਇਸੇ ਮਾਰਗ ਨੂੰ ਹੀ ਅਪਨਾਉਣਾ ਸੀ । ਸਿੱਖ ਧਰਮ ਦੇ ਪਰਿਵਰਤਨ ਦੀ ਗੱਲ ਕਰਨ ਵਾਲੇ ਲੇਖਕਾਂ ਨੂੰ ਇਹ ਗੱਲ ਸਾਹਮਣੇ ਰੱਖਣੀ ਚਾਹੀਦੀ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਪਰਿਸਥਿਤੀਆਂ ਵਿਚ ਉਨ੍ਹਾਂ ਦੇ ਇਕ ਮਹਿਬੂਬ ਗੁਰੂ ਦੀ ਸ਼ਹਾਦਤ ਹੋ ਚੁੱਕੀ ਸੀ । ਸ਼ਹਾਦਤ ਦੀਆਂ ਪਰਿਸਥਿਤੀਆਂ ਵਿਚੋਂ ਲਹਿਰ ਨੂੰ ਕਿਵੇਂ ਅੱਗੇ ਲੈ ਕੇ ਜਾਣਾ ਹੁੰਦਾ ਹੈ, ਇਨ੍ਹਾਂ ਗੱਲਾਂ ਨੂੰ ਸਾਹਮਣੇ ਰੱਖਣਾ ਚਾਹੀਦਾ ਹੈ । ਪਹਿਲੇ ਪੰਜ ਗੁਰੂ ਸਾਹਿਬਾਨ ਦਾ ਸਮਾਂ ਸ਼ਾਂਤਮਈ ਪਰਚਾਰ ਦਾ ਸਮਾਂ ਸੀ । ਇਸ ਗੱਲ ਨੂੰ ਵੀ ਨਜ਼ਰ ਅੰਦਾਜ਼ ਨਹੀਂ ਕਰਨਾ ਚਾਹੀਦਾ ਕਿ ਸਿੱਖ ਧਰਮ ਇਕ ਐਸਾ ਧਰਮ ਸੀ ਜਿਸ ਨੇ ਮਨੁੱਖਾਂ ਨੂੰ ਸੁਤੰਤਰ ਜੀਵਨ ਜੀਣ ਦੀ ਸਿੱਖਿਆ ਦਿੱਤੀ ਸੀ; ਜਿਸ ਨੇ ਰੱਬ

---

1. ਖੁਸ਼ਵੰਤ ਸਿੰਘ, 'ਏ ਹਿਸਟਰੀ ਆਫ ਦਾ ਸਿਖਸ', ਜਿਲਦ ਪਹਿਲੀ, ਲੰਡਨ 1964. ਪੰਨੇ 63-64.
2. ਦ੍ਵੈ ਤਖ਼ਤਨ ਕੇ ਤੇਜ ਹਰਿ ਦਿਲੀ ਅਵਰ ਲਾਹੌਰ ।
   ਤਖ਼ਤ ਸਾਜਿਆ ਸੁਧਾਸਰ ਸੋਢ ਬੰਸ ਸਿਰਮੌਰ ।
   ਵੀਰ ਸਿੰਘ ਬਲ, 'ਗੁਰਕੀਰਤ ਪ੍ਰਕਾਸ਼' (1834 ਈ.), ਪੰਜਾਬੀ ਯੂਨੀ;, ਪਟਿਆਲਾ, 1986, ਪੰਨਾ 161.
3. Gokul Chand Narang, *Transformation of Sikhism*, New Delhi, 1960, p. 65.

ਦੇ ਸੰਕਲਪ ਨੂੰ ਪੱਥਰਾਂ ਜਾਂ ਚਾਰਦੀਵਾਰੀਆਂ ਵਿਚੋਂ ਕੱਢ ਕੇ ਲੋਕ-ਸਮੂਹ (ਸੰਗਤ) ਵਿਚ ਵਸਦਾ ਦਰਸਾਇਆ ਸੀ ਅਤੇ ਇਸ ਤਰਾਂ ਦਸਾਂ ਨਹੁੰਆਂ ਦੀ ਕਿਰਤ ਕਰਨ ਵਾਲੇ ਵਿਅਕਤੀ ਨੂੰ ਆਪਣੀ ਤਾਕਤ ਦਾ ਅਹਿਸਾਸ ਕਰਵਾਇਆ ਸੀ । ਇਸ ਲਈ ਇਸ ਧਰਮ ਦੇ ਰਾਹਿਨੁਮਾਵਾਂ ਅਤੇ ਸ਼ਰਧਾਲੂਆਂ ਬਾਰੇ ਇਹ ਗੱਲ ਨਹੀਂ ਸੀ ਵਿਚਾਰੀ ਜਾ ਸਕਦੀ ਕਿ ਉਹ ਆਪਣੇ ਉਪਰ ਹੋ ਰਹੇ ਸਰਕਾਰੀ ਧੱਕੇ ਨੂੰ ਅੱਖਾਂ ਮੀਟ ਕੇ ਦੇਖਦੇ ਰਹਿੰਦੇ ਜਾਂ ਉਸ ਅੱਗੇ ਝੁਕ ਕੇ ਦਿਨ ਕਟੀ ਕਰਦੇ ਰਹਿੰਦੇ ।

ਅਕਬਰ ਬਾਦਸ਼ਾਹ ਤੱਕ ਕਿਸੇ ਵੀ ਮੁਗ਼ਲ ਬਾਦਸ਼ਾਹ ਨੇ ਸਿੱਖ ਧਰਮ ਦੇ ਪਰਚਾਰ ਵਿਚ ਕਿਸੇ ਕਿਸਮ ਦੀ ਕੋਈ ਵੀ ਦਖ਼ਲਅੰਦਾਜ਼ੀ ਨਹੀਂ ਕੀਤੀ ਸੀ । ਇਉਂ ਸਿਖ ਲਹਿਰ ਵੀ ਸ਼ਾਂਤਮਈ ਤਰੀਕੇ ਨਾਲ ਆਪਣਾ ਵਿਕਾਸ ਕਰਦੀ ਰਹੀ । ਗੁਰੂ ਅਰਜਨ ਦੇਵ ਜੀ ਦੇ ਅਖੀਰਲੇ ਸਮਿਆਂ ਵਿਚ ਕੁਝ ਕੁ ਸਰਕਾਰੀ ਏਜੰਸੀਆਂ ਦੀ ਦਖ਼ਲਅੰਦਾਜ਼ੀ ਦਾ ਵੇਰਵਾ ਸਾਨੂੰ ਮਿਲਦਾ ਹੈ ਅਤੇ ਸੁਖਮਨੀ ਸਾਹਿਬ ਜੈਸੀ ਠੰਡਕ ਪਹੁੰਚਾਉਣ ਵਾਲੀ ਬਾਣੀ ਦਾ ਕਰਤਾ ਗੁਰੂ ਅਰਜਨ ਦੇਵ ਵੀ ਇਸ ਦਖ਼ਲਅੰਦਾਜ਼ੀ ਦੇ ਸਾਹਮਣੇ ਜੰਗਜੂ ਕਬੀਲਿਆਂ ਨੂੰ ਸਿੱਖ ਧਰਮ ਵਿਚ ਲਿਆ ਕੇ ਉਨ੍ਹਾਂ ਨੂੰ ਘੋੜ ਸੁਆਰ ਬਣਾ ਕੇ ਖੜ੍ਹਾ ਕਰ ਦਿੰਦਾ ਹੈ[1] । ਭਾਵੇਂ ਇਹ ਗੱਲ ਸਿੱਖ ਇਤਿਹਾਸ ਵਿਚ ਵਾਪਰੀ ਨਹੀਂ ਪਰ ਜੇ ਕਿਤੇ ਬੀਰਬਲ ਜੈਸਾ ਘੁਮੰਡੀ ਵਜ਼ੀਰ ਗੁਰੂ ਅਰਜਨ ਦੇਵ ਜੀ ਉਪਰ ਹਮਲਾ ਕਰਨ ਵਿਚ ਕਾਮਯਾਬ ਹੋ ਜਾਂਦਾ ਤਾਂ ਕੀ ਉਨ੍ਹਾਂ ਘੋੜ ਸੁਆਰਾਂ ਨੇ ਆਪਣੀਆਂ ਤਲਵਾਰਾਂ ਸੂਤ ਕੇ ਸਾਹਮਣੇ ਨਹੀਂ ਸੀ ਆ ਖੜੋਣਾ ਜਿਨ੍ਹਾਂ ਨੂੰ ਗੁਰੂ ਜੀ ਨੇ ਸਿੱਖ ਲਹਿਰ ਵਿਚ ਭਰਤੀ ਕੀਤਾ ਸੀ ਅਤੇ ਜਿਨ੍ਹਾਂ ਦਾ ਜਰਨੈਲ ਭਾਈ ਬਿਧੀ ਚੰਦ ਜੈਸਾ ਇਕ ਸੂਰਬੀਰ ਵਿਅਕਤੀ ਸੀ । ਗੁਰੂ ਹਰਿਗੋਬਿੰਦ ਸਮੇਂ ਜਿਹੜੇ ਚਾਰ ਸਿੱਖ ਚਾਰ ਜਥਿਆਂ ਦੇ ਜਰਨੈਲ ਥਾਪੇ ਗਏ ਸਨ ਇਹ ਸਭ ਗੁਰੂ ਅਰਜਨ ਦੇਵ ਜੀ ਦੇ ਹੀ ਭਰਤੀ ਕੀਤੇ ਹੋਏ ਸਨ ਅਤੇ ਗੁਰੂ ਅਰਜਨ ਦੇਵ ਜੀ ਦੇ ਸਮੇਂ ਤੋਂ ਹੀ ਘੋੜਸੁਆਰ ਜੁਆਨਾਂ ਦੇ ਮੁਖੀ ਸਨ ।

ਗੁਰੂ ਅਰਜਨ ਦੇਵ ਜੀ ਦੇ ਸਮੇਂ ਆਪਸੀ ਟਕਰਾ ਨਹੀਂ ਹੋਇਆ ਇਸ ਲਈ ਸਿੱਖ ਲਹਿਰ ਦੀ ਜੰਗਜੂ ਸੋਚ ਨੂੰ ਪਰਤੱਖ ਰੂਪ ਵਿਚ ਪਰਗਟ ਹੋਣ ਦਾ ਮੌਕਾ ਨਹੀਂ ਮਿਲਿਆ । ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਇਹ ਟਕਰਾ ਹੋ ਗਿਆ ਅਤੇ ਸਿੱਖ ਲਹਿਰ ਦੀ ਜੰਗਜੂ ਸੋਚ ਹਥਿਆਰਬੰਦ ਹੋ ਕੇ ਸਾਹਮਣੇ ਆ ਗਈ । ਪਹਿਲੇ ਪੰਜ ਗੁਰੂ ਸਾਹਿਬਾਨ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਨੀਤੀਆਂ ਵਿਚ ਮੁਖ ਤੌਰ ਤੇ ਸਿਰਫ ਇਹੀ ਫ਼ਰਕ ਹੈ ।[2] ਇਸ ਕਰਕੇ ਜਿਹੜੇ ਲੇਖਕ ਇਸ ਮਤ ਦੇ ਧਾਰਨੀ ਹਨ ਕਿ ਗੁਰੂ ਹਰਿ ਗੋਬਿੰਦ ਸਾਹਿਬ ਦੀ ਅਗਵਾਈ ਹੇਠ ਸਿੱਖ ਧਰਮ ਨੇ ਸ਼ਾਂਤਮਈ ਮਾਰਗ ਨੂੰ ਛੱਡ ਕੇ ਹਥਿਆਰਬੰਦ ਸੰਘਰਸ਼ ਦਾ ਮਾਰਗ ਅਪਣਾ ਲਿਆ ਸੀ ਤੇ ਇਉਂ ਸਿੱਖ ਧਰਮ ਦਾ ਲੜਾਕੀ ਸ਼ਕਤੀ ਵਿਚ ਪਰਿਵਰਤਨ (transformation) ਹੋ ਗਿਆ ਉਹ ਦਰੁਸਤ ਨਹੀਂ ਹਨ । ਸਿੱਖ ਧਰਮ ਦੇ ਸਿਧਾਂਤ ਉਹੀ ਸਨ, ਸੋਚ ਉਹੀ ਸੀ, ਅਤੇ ਪਰਚਾਰ

---

1. Ernest Trump, *The Adi Granth or The Holy Scriptures of the Sikhs,* London, 1877, p. ixxxi; Joseph Davey Cunningham, *A History of the Sikhs*, New Delhi, 1985, p. 7; InduBhusan Banerjee, *Evolution of The Khalsa*, Culcutta, 1972, pp. 208-9; Hari Ram Gupta, *History of Sikh Gurus,* New Delhi, 1973. pp. 92-93.
2. Teja Singh Ganda Singh, *op-cit.*, p. 36.

ਵੀ ਉਹੀ ਸੀ ।

ਸਿੱਖ ਇਤਿਹਾਸ ਨੂੰ ਆਮ ਕਰਕੇ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਇਤਿਹਾਸ ਨੂੰ ਖਾਸ ਕਰਕੇ, ਲਿਖਣ ਵਿਚ ਮੁੱਖ ਸਮੱਸਿਆ ਇਸ ਪੱਖੋਂ ਹੈ ਕਿ ਕੋਈ ਵੀ ਮੁੱਢਲੀ ਸਿੱਖ ਲਿਖਤ ਤੱਥ-ਆਧਾਰਤ ਅਤੇ ਭਰੋਸੇਯੋਗ ਨਹੀਂ ਹੈ । ਗੈਰ-ਸਿੱਖ ਲਿਖਤਾਂ ਸਿੱਖ ਨਜ਼ਰੀਏ ਤੋਂ ਕੋਰੀਆਂ ਹੋਣ ਕਰਕੇ ਉਸ ਭਾਵ ਨੂੰ ਸਮਝਣ ਦੇ ਸਮਰੱਥ ਨਹੀਂ ਸਨ ਜੋ ਭਾਵ ਗੁਰੂ ਸਾਹਿਬ ਨੇ ਆਪਣੇ ਗੁਰੂ ਦੀ ਸ਼ਹਾਦਤ ਤੋਂ ਪਿੱਛੋਂ ਹਥਿਆਰਬੰਦ ਤਿਆਰੀ ਦੇ ਰੂਪ ਵਿਚ ਦਰਸਾਇਆ ਸੀ । ਇਸੇ ਕਰਕੇ ਗੁਰੂ ਸਾਹਿਬ ਦੇ ਜੀਵਨ ਕਾਲ ਦੀਆਂ ਘਟਨਾਵਾਂ ਭੁਲੇਖਿਆਂ ਦਾ ਸ਼ਿਕਾਰ ਹੋਈਆਂ ਪਈਆਂ ਹਨ।

ਗੁਰੂ ਹਰਿਗੋਬਿੰਦ ਸਾਹਿਬ ਦੇ ਗੁਰਗੱਦੀ ਧਾਰਨ ਕਰਨ ਦੇ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕਰਨ ਦੇ ਕੁਝ ਸਮਾਂ ਬਾਦ ਹੀ ਗੁਰੂ ਜੀ ਦੀ ਗਿਰਫ਼ਤਾਰੀ ਹੋ ਜਾਂਦੀ ਹੈ। ਮੁੱਢਲੀਆਂ ਸਿੱਖ ਲਿਖਤਾਂ[1] ਨੇ ਇਸ ਗਰਿਫ਼ਤਾਰੀ ਨੂੰ ਫ਼ਜ਼ੂਲ ਦੀਆਂ ਨਿਗੂਣੀਆਂ ਜਿਹੀਆਂ ਗੱਲਾਂ ਵਿਚ ਹੀ ਉਲਝਾ ਕੇ ਰੱਖ ਦਿੱਤਾ ਹੈ ਅਤੇ ਗੈਰ-ਸਿੱਖ ਲਿਖਤਾਂ ਨੇ ਇਸ ਗਰਿਫ਼ਤਾਰੀ ਨੂੰ ਭਾਰੀ ਜੁਰਮਾਨਾ ਅਦਾ ਨਾ ਕਰਨ ਦੇ ਦੋਸ਼ ਦੀ ਰੰਗਤ ਵਿਚ ਰੰਗ ਦਿੱਤਾ ਹੈ । ਅਸਲ ਭਾਵ ਵੱਲ ਆਉਣ ਦੀ ਕਿਸੇ ਨੇ ਵੀ ਕੋਸ਼ਿਸ਼ ਨਹੀਂ ਕੀਤੀ । ਸਾਡਾ ਮਕਸਦ ਇਨ੍ਹਾਂ ਨਿਗੂਣੀਆਂ ਜਿਹੀਆਂ ਗੱਲਾਂ ਦੇ ਵਿਸਥਾਰ ਵਿਚ ਜਾਣ ਦਾ ਨਹੀਂ ਸਗੋਂ ਅਸਲ ਭਾਵ ਨੂੰ ਦਰਸਾਉਣ ਦਾ ਹੈ । ਜ਼ੁਲਫ਼ਕਾਰ ਅਰਧਸਤਾਨੀ ਦੀ ਲਿਖਤ ਦਬੇਸਤਾਨ-ਏ-ਮਜਾਹਿਬ, ਖੁਸ਼ਕਿਸਮਤੀ ਨਾਲ ਇਕ ਸਮਕਾਲੀ ਲਿਖਤ ਹੈ ਅਤੇ ਇਸ ਵਿਚ ਦਿੱਤਾ ਗਿਆ ਵੇਰਵਾ ਭਾਵੇਂ ਸੰਖੇਪ ਹੈ ਅਤੇ ਸਿੱਖ ਭਾਵ ਦੇ ਸਮਝਣ ਤੋਂ ਅਸਮਰਥ ਵੀ ਹੈ ਪਰ ਇਸ ਵੇਰਵੇ ਨੂੰ ਜੇਕਰ ਸਾਵਧਾਨੀ ਨਾਲ ਵਰਤ ਲਿਆ ਜਾਵੇ ਤਾਂ ਇਸ ਰਾਹੀਂ ਗੁਰੂ ਹਰਿਗੋਬਿੰਦ ਸਾਹਿਬ ਪਰਤੀ ਪਏ ਹੋਏ ਭੁਲੇਖੇ ਕਾਫ਼ੀ ਹੱਦ ਤੱਕ ਦੂਰ ਹੋ ਜਾਂਦੇ ਹਨ।

ਗੁਰੂ ਹਰਿ ਗੋਬਿੰਦ ਸਾਹਿਬ ਦੀ ਗਰਿਫ਼ਤਾਰੀ ਦਾ ਮੂਲ ਕਾਰਨ ਹੀ ਇਹ ਸੀ ਕਿ ਗੁਰੂ ਜੀ ਨੇ ਅਕਾਲ ਤਖ਼ਤ ਸਾਹਿਬ ਉਪਰ ਸਿਖ ਸੰਗਤਾਂ ਦੇ ਦਰਬਾਰ ਲਗਾ ਕੇ ਉਨ੍ਹਾਂ ਦੇ ਫੈਸਲੇ ਕਰਨੇ ਸ਼ੁਰੂ ਕਰ ਦਿਤੇ ਸਨ ਅਤੇ ਸਿਖਾਂ ਨੂੰ ਹਥਿਆਰ ਬੰਦ ਹੋ ਕੇ ਆਉਣ ਦੇ ਹੁਕਮ ਜਾਰੀ ਕਰ ਦਿਤੇ ਗਏ ਸਨ । ਜ਼ੁਲਫ਼ਕਾਰ ਅਰਧਸਤਾਨੀ ਨੇ ਭਾਵੇਂ ਗੁਰੂ ਜੀ ਦੀ 'ਗਰਿਫ਼ਤਾਰੀ ਦਾ ਕਾਰਨ ਵਰਨਣ ਕਰਦਿਆਂ ਸਿਧਾ ਅਕਾਲ ਤਖ਼ਤ ਦੀ ਸਥਾਪਨਾ ਦਾ ਤਾਂ ਨਾਂ ਨਹੀਂ ਲਿਆ ਪਰ ਉਸ ਦੀ ਲਿਖਤ ਤੋਂ ਭਾਵ ਇਹੀ ਨਿਕਲਦਾ ਹੈ । ਜ਼ੁਲਫ਼ਕਾਰ ਅਰਧਸਤਾਨੀ ਲਿਖਦਾ ਹੈ: ''ਉਸ (ਗੁਰੂ) ਨੂੰ ਬਹੁਤ ਸਾਰੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ ਸੀ । ਇਨਾਂ ਵਿਚੋਂ ਇਕ ਇਹ ਸੀ ਕਿ ਉਸ ਨੇ ਇਕ ਯੋਧੇ ਵਾਲੀ ਜੀਵਨ-ਨੀਤੀ ਅਪਣਾ ਲਈ ਸੀ; ਆਪਣੇ ਪਿਤਾ ਦੇ ਉਲਟ ਕਿਰਪਾਨ ਪਹਿਨ ਲਈ ਸੀ ; ਫੌਜ ਰਖ ਲਈ ਸੀ ਅਤੇ ਸ਼ਿਕਾਰ ਖੇਡਣਾ ਸ਼ੁਰੂ ਕਰ ਦਿਤਾ ਸੀ । ਬਾਦਸ਼ਾਹ ਨੇ ਉਸ ਦੇ ਪਿਤਾ ਅਰਜਨ ਮਲ ਤੇ ਕੀਤੇ ਹੋਏ ਜੁਰਮਾਨੇ ਦੀ ਬਕਾਇਆ ਰਕਮ ਨੂੰ ਉਸ ਤੋਂ ਵਸੂਲਣ ਵਾਸਤੇ ਉਸ ਨੂੰ (ਗੁਰੂ) ਗਵਾਲੀਅਰ ਦੇ ਕਿਲੇ ਵਿਚ ਕੈਦ ਕਰ ਕੇ ਭੇਜ ਦਿਤਾ ਸੀ ।''[2]

---

1. ਇਨ੍ਹਾਂ ਵਿਚ ਆਮ ਤੌਰ ਤੇ ਗੁਰੂ ਜੀ ਦੀ ਗਰਿਫ਼ਤਾਰੀ ਦਾ ਕਾਰਨ ਜਾਂ ਤਾਂ ਚੰਦੂ ਤੇ ਪਿਰਥੀਏ ਵਲੋਂ ਗੁਰੂ ਜੀ ਦੀ ਸ਼ਿਕਾਇਤ ਕਰਨਾ ਜਾਂ ਫਿਰ ਬਾਦਸ਼ਾਹ ਵਲੋਂ ਆਪਣੀ ਚੰਗੀ ਸਿਹਤ ਲਈ ਵਰਦਾਨ ਮੰਗਣ ਲਈ ਗੁਰੂ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਬਹਾਨੇ ਨਾਲ ਬੰਦ ਕਰਨਾ ਆਦਿ ਗੱਲਾਂ ਹੀ ਲਿਖੀਆਂ ਹੋਈਆਂ ਹਨ । ਇਹ ਸਾਰੇ ਹੀ ਕਾਰਨ ਜਿਥੇ ਗੈਰ-ਇਤਿਹਾਸਕ ਹਨ ਉਥੇ ਦਲੀਲ-ਰਹਿਤ ਵੀ ਹਨ । ਦੇਖੋ : ਕੇਸਰ ਸਿੰਘ ਛਿਬਰ, 'ਬੰਸਾਵਲੀਨਾਮਾ' ਮੈਗਜ਼ੀਨ 'ਪਰਖ' (ਸੰਪਾਦਕ ਰਤਨ ਸਿੰਘ ਜੱਗੀ), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1972, ਪੰਨਾ 63; ਗਯਾਨ ਸਿੰਘ, 'ਪਿਠਅੰਕਿਤ' ਪੰਨਾ 218; ਵੀਰ ਸਿੰਘ ਬਲ, 'ਗੁਰਕੀਰਤ ਪ੍ਰਕਾਸ਼', ਪੰਜਾਬੀ ਯੂਨੀਵਰਸਿਟੀ, ਪਟਿਆਲਾ, 1986, ਪੰਨਾ 165.
2. 'ਮਾਖ਼ਜਿ ਤਵਾਰੀਖ-ਏ ਸਿਖਾਂ' (ਸੰ. ਗੰਡਾ ਸਿੰਘ), ਖਾਲਸਾ ਕਾਲਜ, ਅੰਮ੍ਰਿਤਸਰ, 1949, ਪੰਨਾ 38.

ਇਹ ਠੀਕ ਹੈ ਕਿ ਗੁਰੂ ਜੀ ਦੇ ਸਮਕਾਲੀ ਲੇਖਕ ਦੀ ਉਕਤ ਟੂਕ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ ਹੋਇਆ ਜਾ ਸਕਦਾ ਪਰ ਉਕਤ ਟੂਕ ਤੋਂ ਇਹ ਗਲ ਤਾਂ ਸਾਬਤ ਹੁੰਦੀ ਹੈ ਕਿ ਗੁਰੂ ਜੀ ਦੀ ਗਰਿਫ਼ਤਾਰੀ ਦਾ ਤਤਕਾਲੀਨ ਕਾਰਨ ਉਨ੍ਹਾਂ ਵਲੋਂ ਅਪਣਾਇਆ ਗਿਆ ਸੈਨਿਕ ਤੌਰ-ਤਰੀਕਾ ਹੀ ਸੀ । ਸੈਨਿਕ ਤੌਰ-ਤਰੀਕਾ ਅਕਾਲ ਤਖ਼ਤ ਸਾਹਿਬ ਤੋਂ ਸ਼ੁਰੂ ਕੀਤੀਆਂ ਕਾਰਵਾਈਆਂ ਦਾ ਹੀ ਇਕ ਪੱਖ ਸੀ । ਇਸ ਗਲ ਦੀ ਪੁਸ਼ਟੀ ਗੁਰੂ ਜੀ ਨਾਲ ਸਬੰਧਤ ਕੀਤੀਆਂ ਗਈਆਂ ਇਨ੍ਹਾਂ ਗਲਾਂ ਤੋਂ ਵੀ ਹੋ ਜਾਂਦੀ ਹੈ ਜਦੋਂ ਗੁਰੂ ਜੀ ਗੁਰਿਆਈ ਤਿਲਕ ਧਾਰਨ ਕਰਨ ਲਗਦੇ ਹਨ ਤਾਂ ਉਹ ਕਹਿੰਦੇ ਹਨ ਕਿ "ਉਨ੍ਹਾਂ ਦੀ ਕੋਸ਼ਿਸ਼ ਉਸ ਭਵਿਖ ਬਾਣੀ ਨੂੰ ਪੂਰਾ ਕਰਨ ਦੀ ਹੋਵੇਗੀ ਜਿਸ ਵਿਚ ਕਿਹਾ ਗਿਆ ਸੀ ਕਿ ਇਹ ਗੁਰੂ ਦੁਸ਼ਮਣਾਂ ਦੇ ਦਲਾਂ ਨੂੰ ਗੱਠੇ ਵਾਂਗ ਫ਼ੇਹ ਦੇਵੇਗਾ । ਉਨ੍ਹਾਂ ਦੀ ਸੇਲੀ ਹੁਣ ਗਾਤਰੇ ਦੀ ਕਿਰਪਾਨ ਹੋਵੇਗੀ ਅਤੇ ਉਹ ਸ਼ਾਹੀ ਕਲਗੀਆਂ ਵਾਲੀ ਪਗ ਪਹਿਨਣਗੇ। ਬਹੁਤ ਸਾਰੇ ਲੋਕ ਇਹ ਸੁਣਦਿਆਂ ਹੀ ਬਿਨਾਂ ਕੁਝ ਸੋਚੇ-ਵਿਚਾਰੇ ਦੇ ਸਿਰਫ਼ ਦੋ ਡੰਗ ਦੀ ਰੋਟੀ ਦੇ ਬਦਲੇ ਅਤੇ ਸਾਲ ਵਿਚ ਦੋ ਵਾਰ ਵਰਦੀ ਦੇ ਕਪੜਿਆਂ ਵਾਸਤੇ, ਗੁਰੂ ਜੀ ਦੇ ਦੁਆਲੇ ਆ ਇਕੱਠੇ ਹੋਏ । ਇਉ ਸਿਖ ਧਰਮ ਵਿਚ ਧਰਮ ਅਤੇ ਸੰਸਾਰਿਕ ਸਤਾ ਦੇ ਆਨੰਦ ਦਾ ਸੁਮੇਲ ਹੋ ਗਿਆ ।"[1] ਤੇਜਾ ਸਿੰਘ ਗੰਡਾ ਸਿੰਘ ਜੈਸੇ ਇਤਿਹਾਸਕਾਰ ਵੀ ਲਗਪਗ ਇਸੇ ਮਤ ਦੀ ਪੁਸ਼ਟੀ ਕਰਦੇ ਹੋਏ ਲਿਖਦੇ ਹਨ ਕਿ ਗੁਰੂ ਜੀ ਦੀ ਸੈਨਾ ਵਿਚ ਆਮ ਲੋਕਾਂ ਦੇ ਭਰਤੀ ਹੋ ਜਾਣ ਕਰਕੇ ਹੀ ਗੁਰੂ ਜੀ ਨੂੰ ਗਰਿਫ਼ਤਾਰ ਕੀਤਾ ਗਿਆ ਸੀ ।[2]

ਗੁਰੂ ਜੀ ਦੀ ਗਰਿਫ਼ਤਾਰੀ ਦੇ ਸਮੇਂ ਬਾਰੇ ਵੀ ਸਾਡੇ ਪਾਸ ਜ਼ੁਲਫਕਾਰ ਅਰਧਸਤਾਨੀ ਦੀ ਲਿਖਤ ਤੋਂ ਵੱਧ ਭਰੋਸੇਯੋਗ ਲਿਖਤ ਹੋਰ ਕੋਈ ਨਹੀਂ ਹੈ । ਇਸ ਅਨੁਸਾਰ ਗੁਰੂ ਜੀ ਨੂੰ ਬਾਰਾਂ ਸਾਲਾਂ ਲਈ ਨਜ਼ਰਬੰਦ ਕੀਤਾ ਗਿਆ ਸੀ । ਕਈ ਆਧੁਨਿਕ ਲੇਖਕ ਇਸ ਦਲੀਲ ਦੇ ਆਧਾਰ ਤੇ ਬਾਰਾਂ ਸਾਲਾਂ ਦੇ ਮੱਤ ਨੂੰ ਰੱਦ ਕਰਦੇ ਹਨ ਕਿ ਇਸ ਸਮੇਂ ਦੌਰਾਨ ਹੀ ਗੁਰੂ ਜੀ ਦੇ ਸਾਹਿਬਜ਼ਾਦਿਆਂ ਦੇ ਜਨਮ ਹੋਏ ਸਨ । ਇਹ ਦਲੀਲ ਸਿਰਫ ਉਸ਼ ਹੱਦ ਤਕ ਠੀਕ ਹੈ ਜੇਕਰ ਗੁਰੂ ਜੀ ਦੀ ਗਰਿਫ਼ਤਾਰੀ ਪੂਰੀ ਸਖਤਾਈ ਵਾਲੀ ਚਾਰ ਦਿਵਾਰੀ ਅੰਦਰ ਹੋਵੇ ਪਰ ਜੇ ਗਰਿਫ਼ਤਾਰੀ ਖੁਲ੍ਹੀ ਨਜ਼ਰਬੰਦੀ ਦੀ ਹੁੰਦੀ ਹੈ ਤਾਂ ਉਕਤ ਦਲੀਲ ਦਾ ਕੋਈ ਮਹੱਤਵ ਨਹੀਂ ਰਹਿ ਜਾਂਦਾ । ਖੁਲ੍ਹੀ ਨਜ਼ਰਬੰਦੀ ਵਿਚ ਪਰਿਵਾਰ ਗੁਰੂ ਜੀ ਦੇ ਨਾਲ ਹੀ ਰਹਿ ਸਕਦੇ ਸਨ । ਗੁਰਮੁਖੀ ਦੀਆਂ ਕੁਝ ਮੁਢਲੀਆਂ ਲਿਖਤਾਂ[3] ਤੋਂ ਇਸ ਮਤ ਦੀ ਪਰੋੜਤਾ ਵੀ ਹੁੰਦੀ ਹੈ । ਇਹ ਗਲ ਇਕ ਹੋਰ ਪਖੋਂ ਵੀ ਸਾਬਤ ਹੋ ਜਾਂਦੀ ਹੈ ਕਿ ਜਦੋਂ ਬਾਦਸ਼ਾਹ ਜਹਾਂਗੀਰ ਦੋ ਵਾਰ ਪੰਜਾਬ ਵਿਚੋਂ ਦੀ ਲੰਘ ਕੇ ਕਸ਼ਮੀਰ ਗਿਆ ਸੀ ਤਾਂ ਗੁਰੂ ਜੀ ਵੀ ਉਸ ਨਾਲ ਕਸ਼ਮੀਰ ਵਲ ਗਏ ਸਨ ।[4] ਇਸ ਤਰ੍ਹਾਂ ਗੁਰੂ ਜੀ ਦੀ ਗਰਿਫ਼ਤਾਰੀ ਖੁਲ੍ਹੀ ਨਜ਼ਰਬੰਦੀ ਦੀ ਹੈ ਜਿਹੜੀ ਕਿ ਸਖ਼ਤਾਈ ਜਾਂ ਨਰਮਾਈ ਦੇ ਰੂਪ ਵਿਚ ਬਾਰਾਂ ਸਾਲ ਤਕ ਰਹਿੰਦੀ ਹੈ । ਪਰ ਕਿਸੇ ਵੀ ਰੂਪ ਵਿਚ ਇਕ ਸਮਕਾਲੀ ਲਖਤ ਦੀ ਗਵਾਹੀ ਨੂੰ

---

1. Max Arthur Macauliffe, *The Sikh Religion*, vol. IV, S. Chand and Co., 1963, p. 4.
2. 'ਸਿੱਖ ਇਤਿਹਾਸ', ਪੰਜਾਬੀ ਯੂਨੀਵਰਸਿਟੀ,ਪਟਿਆਲਾ, 1985, ਪੰਨਾ 45.
3. ਮਿਸਾਲ ਦੇ ਤੌਰ ਤੇ ਸਰੂਪ ਦਾਸ ਇਸ ਬਾਰੇ ਲਿਖਦਾ ਹੈ :
   ਪੂਛਾ ਬਾਦਸ਼ਾਹ ਵਜ਼ੀਰ ਬੁਲਾਏ । ਗੁਰੂ ਹਰਿਗੋਬਿੰਦ ਕਾ ਕਹੋ ਉਪਾਇ ।...
   ਨਜ਼ਰਬੰਦ ਚੌਕੀ ਕਰ ਦੀਜੈ । ਹਜਰਤ ਲਸ਼ਕਰ ਸੰਗ ਰਖੀਜੈ ।
   ਸੁਨ ਬਾਦਸ਼ਾਹ ਪਸੰਦ ਯਹ ਕੀਆ । ਚੌਂਕੀ ਤਾਇਨਾਤ ਕਰ ਦੀਆ ।
   'ਮਹਿਮਾ ਪ੍ਰਕਾਸ਼', ਪੰਨਾ 447.
4. 'ਉਕਤ', ਪੰਨਾ 448.

ਝੁਠਲਾਇਆ ਨਹੀਂ ਜਾ ਸਕਦਾ । ਜ਼ੁਲਫਕਾਰ ਅਰਧਸਤਾਨੀ ਅਨੁਸਾਰ ਜਦੋਂ ਗੁਰੂ ਜੀ ਨੂੰ ਗਵਾਲੀਅਰ ਦੇ ਕਿਲੇ ਵਿਚ ਨਜ਼ਰਬੰਦ ਕਰ ਕੇ ਰਖਿਆ ਗਿਆ ਸੀ ਤਾਂ ਉਨ੍ਹਾਂ ਨੂੰ ਬਹੁਤ ਹੀ ਘੱਟ ਭੋਜਨ ਖਾਣ ਨੂੰ ਦਿੱਤਾ ਜਾਂਦਾ ਸੀ ਅਤੇ ਉਨ੍ਹਾਂ ਦੇ ਸ਼ਰਧਾਲੂ ਸਿਖ ਦੂਰੋ ਨੇੜਿਓਂ ਆ ਕੇ ਕਿਲੇ ਦੀ ਉਸ ਕੰਧ ਨੂੰ ਨਮਸ਼ਕਾਰ ਕਰ ਕੇ ਮੁੜ ਜਾਂਦੇ ਸਨ ਜਿਸ ਕਮਰੇ ਵਿਚ ਗੁਰੂ ਜੀ ਨੂੰ ਕੈਦ ਕਰ ਕੇ ਰਖਿਆ ਹੋਇਆ ਸੀ । ਬਾਦਸ਼ਾਹ ਨੇ ਸਿਖਾਂ ਦੀ ਇਹ ਸ਼ਰਧਾ ਦੇਖ ਕੇ (ਜ਼ੁਲਫਕਾਰ ਅਨੁਸਾਰ ਤਰਸ ਕਰਕੇ) ਗੁਰੂ ਜੀ ਨੂੰ ਰਿਹਾ ਕਰ ਦਿਤਾ।[1] ਇਹ ਰਿਹਾਈ ਬਾਰਾਂ ਸਾਲ ਦੀ ਖੁਲ੍ਹੀ ਨਜ਼ਰਬੰਦੀ ਦੀ ਸ਼ੁਰੂਆਤ ਹੀ ਹੋ ਸਕਦੀ ਹੈ । ਪਹਿਲਾਂ ਗੁਰੂ ਜੀ ਨੂੰ, ਜਿਵੇਂ ਕਿ ਉਕਤ ਲਿਖਤ ਤੋਂ ਪਤਾ ਲਗਦਾ ਹੈ, ਕਿਲੇ ਦੀ ਸਖ਼ਤ ਕੈਦ ਵਿਚ ਰਖਿਆ ਗਿਆ ਫਿਰ ਸਿਖਾਂ ਦੀ ਸ਼ਰਧਾ ਵੇਖ ਕੇ ਜਾ ਉਨ੍ਹਾਂ ਵਿਅਕਤੀਆਂ ਵਲੋਂ ਅਛੀਆਂ ਰਿਪੋਰਟਾਂ ਦੇਣ ਤੇ ਜੋ ਗੁਰੂ ਜੀ ਪਰਤੀ ਸ਼ਰਧਾ ਰਖਦੇ ਸਨ[2], ਬਾਦਸ਼ਾਹ ਨੇ ਗੁਰੂ ਜੀ ਨੂੰ ਕਿਲੇ ਵਿਚੋਂ ਰਿਹਾ ਕਰ ਕੇ ਖੁਲ੍ਹੀ ਨਜ਼ਰਬੰਦੀ ਵਿਚ ਰਖਿਆ ਹੋਵੇਗਾ ।

ਦਬੇਸਤਾਨ ਦਾ ਕਰਤਾ ਜੋ ਗੁਰੂ ਜੀ ਦਾ ਸਮਕਾਲੀ ਵੀ ਸੀ ਅਤੇ ਗੁਰੂ ਜੀ ਪਾਸ ਕਾਫ਼ੀ ਚਿਰ ਰਿਹਾ ਵੀ ਸੀ, ਕਦੇ ਵੀ ਬਾਰਾਂ ਸਾਲਾਂ ਦੀ ਕੈਦ ਦਾ ਭੁਲੇਖਾ ਨਹੀਂ ਖਾ ਸਕਦਾ ।[3] ਆਖਰਕਾਰ ਇਨ੍ਹਾਂ ਬਾਰਾਂ ਸਾਲਾਂ ਦੀ ਕੈਦ ਬਾਰੇ ਸਾਰੀ ਗਲ ਉਸ ਨੂੰ ਗੁਰੂ ਜੀ ਨੇ ਖੁਦ ਹੀ ਦਸੀ ਹੋਣੀ ਹੈ। ਇਸ ਕਰਕੇ ਇਹ ਜ਼ਰੂਰੀ ਨਹੀਂ ਹੈ ਕਿ ਬਾਰਾਂ ਸਾਲ ਗੁਰੂ ਜੀ ਨੇ ਕਿਲੇ ਵਿਚ ਹੀ ਗੁਜ਼ਾਰੇ ਹੋਣ ਇਹ ਅਰਸਾ ਖੁਲ੍ਹੀ ਨਜ਼ਰਬੰਦੀ ਦਾ ਵੀ ਹੋ ਸਕਦਾ ਹੈ ।

ਗੁਰੂ ਜੀ ਭਾਵੇਂ ਖੁਲ੍ਹੀ ਕੈਦ ਵਿਚ ਰਹੇ ਹੋਣ ਜਾਂ ਸੁਤੰਤਰ ਤੌਰ ਤੇ ਵਿਚਰਦੇ ਰਹੇ ਹੋਣ ਪਰ ਇਕ ਗਲ ਨਿਸ਼ਚਤ ਹੈ ਕਿ ਗੁਰੂ ਜੀ ਦੀ ਕੈਦ ਦੇ ਮੁਢਲੇ ਕੁਝ ਸਮੇਂ ਨੂੰ ਛੱਡ ਕੇ ਬਾਕੀ ਸਾਰਾ ਅਰਸਾ ਗੁਰੂ ਜੀ ਅਤੇ ਬਾਦਸ਼ਾਹ ਜਹਾਂਗੀਰ ਦੇ ਆਪਸੀ ਸੰਬੰਧ ਦੋਸਤਾਨਾ ਹੀ ਰਹੇ ਸਨ । ਗੁਰੂ ਜੀ ਵੱਲੋ ਆਪਣੀ ਰਿਹਾਈ ਸਮੇਂ ਬਾਕੀ ਦੇ ਬੰਦੀ ਬਣਾਏ ਪਹਾੜੀ ਰਾਜਿਆਂ ਨੂੰ ਛੁਡਾ ਲੈਣਾ ਵੀ ਇਸ ਗਲ ਨੂੰ ਸਾਬਤ ਕਰਦਾ ਹੈ ਅਤੇ ਜ਼ੁਲਫਕਾਰ ਅਰਧਸਤਾਨੀ ਦੀ ਇਸ ਗਲ ਤੋਂ ਵੀ ਇਸ ਮਤ ਦੀ ਪੁਸ਼ਟੀ ਹੁੰਦੀ ਹੈ ਕਿ ਗੁਰੂ ਜੀ ਪਾਸ ਹਰ ਸਮੇਂ ਅਠ ਸੌ ਘੋੜੇ, ਤਿੰਨ ਸੌ ਘੋੜ ਸੁਆਰ ਅਤੇ ਸੱਠ ਤੋਪਚੀ ਰਹਿੰਦੇ ਸਨ ।[4] ਉਹ ਇਹ ਵੀ ਦਸਦਾ ਹੈ ਕਿ ਜੋ ਵੀ ਸਿਪਾਹੀ ਕਿਸੇ ਸਰਕਾਰੀ ਫੌਜ ਵਿਚੋਂ ਭਗੌੜਾ ਹੁੰਦਾ ਸੀ ਜਾਂ ਕੱਢ ਦਿਤਾ ਜਾਂਦਾ ਸੀ ਉਹ ਗੁਰੂ ਜੀ ਪਾਸ ਆ ਕੇ ਨੌਕਰ ਹੋ ਜਾਂਦਾ ਸੀ ।[5] ਅਜਿਹੀ ਸੈਨਿਕ ਟੁਕੜੀ ਵਿਚ ਪਠਾਣ ਵੀ ਹੁੰਦੇ ਸਨ ਜਿਨ੍ਹਾਂ ਦਾ ਆਗੂ ਪੈਂਦੇ ਖਾਨ ਸੀ । ਭਾਵੇਂ ਕਨਿੰਘਮ ਨੇ ਇਸ ਸੈਨਿਕ ਟੁਕੜੀ ਨੂੰ ਗੁਰੂ ਜੀ ਦੀ ਅੰਗ ਰਖਿਅਕ ਟੁਕੜੀ ਹੀ ਦਸਿਆ ਹੈ[6] ਪਰ ਫਿਰ ਵੀ ਇਸ ਤੋਂ ਗੁਰੂ ਜੀ ਅਤੇ ਬਾਦਸ਼ਾਹ ਜਹਾਂਗੀਰ ਦੇ ਅਛੇ ਸਬੰਧਾਂ ਦੀ ਪੁਸ਼ਟੀ ਤਾਂ ਜ਼ਰੂਰ ਹੁੰਦੀ ਹੈ ।

ਗੁਰੂ ਹਰਿ ਗੋਬਿੰਦ ਸਾਹਿਬ ਦੇ ਜੀਵਨਕਾਲ ਵਿਚ ਦੋ ਬਾਦਸ਼ਾਹ ਹੋਏ ਸਨ : ਜਹਾਂਗੀਰ ਅਤੇ ਸ਼ਾਹਜਹਾਨ । ਇਸ ਲਈ ਗੁਰੂ ਜੀ ਦੇ ਜੀਵਨਕਾਲ ਦੀਆਂ ਘਟਨਾਵਾਂ ਅਤੇ ਗਤੀਵਿਧੀਆਂ

---

1. 'ਮਾਖ਼ਜ਼ਿ ਤਵਾਰੀਖ਼-ਏ-ਸਿਖਾਂ', ਪੰਨਾ 30.
2. ਇਨ੍ਹਾਂ ਵਿਅਕਤੀਆਂ ਵਿਚ ਸਾਂਈਂ ਮੀਆਂ ਮੀਰ, ਵਜ਼ੀਰ ਖਾਨ ਅਤੇ ਮਹਾਬਤ ਖਾਨ ਜਿਹੇ ਨਾਂ ਆਉਂਦੇ ਹਨ ।
3. See also Hari Ram Gupta, *History of Sikh Gurus,* pp. 112-13.
4. 'ਮਾਖ਼ਜ਼ਿ ਤਵਾਰੀਖ਼-ਏ-ਸਿਖਾਂ', ਪੰਨੇ 37-38
5. 'ਉਕਤ', ਪੰਨਾ ਓਹੀ
6. *History of The Sikhs*, p. 66

ਦੇ ਵੀ ਮੁੱਖ ਤੌਰ ਤੇ ਦੋ ਪੜਾਅ ਹੀ ਹਨ । ਕਿਉਂਕਿ ਦੋਵਾਂ ਬਾਦਸ਼ਾਹਾਂ ਦੀ ਨੀਤੀ ਅਤੇ ਪਹੁੰਚ ਇਕ ਦੂਜੇ ਨਾਲੋਂ ਵਖਰੀ ਸੀ । ਇਸ ਕਰਕੇ ਗੁਰੂ ਜੀ ਦੇ ਸਬੰਧ ਵੀ ਇਨ੍ਹਾਂ ਦੋਹਾਂ ਬਾਦਸ਼ਾਹਾਂ ਦੇ ਸਮੇਂ ਵਖ-ਵਖ ਨੀਤੀਆਂ ਅਨੁਸਾਰ ਅਲੱਗ ਅਲੱਗ ਰਹੇ ਸਨ । ਪਹਿਲਾ ਪੜਾਅ ਜਹਾਂਗੀਰ ਦਾ ਸੀ ਜਿਸ ਦੇ ਸਬੰਧਾਂ ਦੀ ਸ਼ੁਰੂਆਤ ਤਾਂ ਭਾਵੇਂ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਜੈਸੀ ਮਹਾਨ ਦੁਖਦਾਈ ਘਟਨਾ ਵਿਚੋਂ ਹੋਈ ਸੀ ਪਰ ਪਿਛਲਾ ਸਮਾਂ ਸਾਰਾ ਹੀ ਅਛੇ ਸਬੰਧਾਂ ਵਾਲਾ ਅਤੇ ਸ਼ਾਂਤੀ ਵਾਲਾ ਸੀ । ਪਰ ਸ਼ਾਹ ਜਹਾਨ ਦਾ ਸਮਾਂ, ਪਿਛਲੇ ਕੁਝ ਅਰਸੇ ਨੂੰ ਛਡ ਕੇ, ਕਾਫੀ ਮੁਸ਼ਕਲਾ ਵਾਲਾ ਸੀ । ਇਸੇ ਸਮੇਂ ਦੌਰਾਨ ਹੀ ਗੁਰੂ ਜੀ ਨੂੰ ਕਈ ਵਾਰ ਸਥਾਨਕ ਹਾਕਮਾਂ ਨਾਲ ਲੜਾਈਆਂ ਕਰਨੀਆਂ ਪਈਆਂ ਅਤੇ ਇਕ ਥਾਂ ਤੋਂ ਦੂਜੀ ਥਾਂ ਤੇ ਭਾਉਂਦੇ ਰਹਿਣਾ ਪਿਆ । ਭਾਵੇਂ ਇਹ ਲੜਾਈਆਂ ਸਿਧੀਆਂ ਬਾਦਸ਼ਾਹ ਨਾਲ ਨਹੀਂ ਸਨ ਅਤੇ ਨਾ ਹੀ ਇਨ੍ਹਾਂ ਵਿਚ ਬਾਦਸ਼ਾਹ ਦੀ ਕੋਈ ਰੁਚੀ ਹੀ ਸੀ ਪਰ ਕਿਉਂਕਿ ਜਿਨ੍ਹਾਂ ਵੀ ਸਥਾਨਕ ਹਾਕਮਾਂ ਨਾਲ ਇਹ ਲੜਾਈਆਂ ਹੋਈਆਂ ਸਨ ਉਹ ਆਖਰ ਬਾਦਸ਼ਾਹ ਦੀ ਹਕੂਮਤ ਦੇ ਕਰਿੰਦੇ ਹੀ ਸਨ ਇਸ ਲਈ ਇਨ੍ਹਾਂ ਲੜਾਈਆਂ ਤੋਂ ਹੀ ਗੁਰੂ ਜੀ ਦੇ, ਬਾਦਸ਼ਾਹ ਸ਼ਾਹਜਹਾਨ ਨਾਲ ਸਬੰਧਾਂ ਦਾ ਮੁਲਅੰਕਣ ਕੀਤਾ ਜਾਂਦਾ ਹੈ । ਸਿਖ ਇਤਿਹਾਸ ਵਿਚ ਇਨ੍ਹਾਂ ਲੜਾਈਆਂ ਦਾ ਮਹੱਤਵ ਆਪਣੀ ਹੀ ਕਿਸਮ ਦਾ ਹੈ । ਗੁਰੂ ਹਰਿ ਗੋਬਿੰਦ ਸਾਹਿਬ ਨੇ ਸਿੱਖ ਲਹਿਰ ਦੇ ਇਤਿਹਾਸ ਵਿਚ, ਪਹਿਲੀ ਵਾਰ, ਰਾਜਨੀਤਕ ਚੇਤੰਨਤਾ ਜਾਂ ਸਵੈ-ਸੁਤੰਤਰਤਾ ਦੇ ਅਹਿਸਾਸ ਨੂੰ ਸਾਹਮਣੇ ਲਿਆਂਦਾ ਸੀ । ਸਿਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਇਸ ਅਹਿਸਾਸ ਦੀ ਪਰਗਟਾਵਾ ਹੀ ਸੀ । ਜੋ ਲੜਾਈਆਂ ਗੁਰੂ ਜੀ ਨੇ ਪੰਜਾਬ ਦੇ ਸਥਾਨਕ ਹਾਕਮਾਂ ਨਾਲ ਕੀਤੀਆਂ ਸਨ ਉਨ੍ਹਾਂ ਤੋਂ ਉਕਤ ਸਵੈ-ਸੁਤੰਤਰਤਾ ਦੇ ਅਹਿਸਾਸ ਨੂੰ ਬਲ ਮਿਲਿਆ ਸੀ ।[1] ਸਿੱਖਾਂ ਵਿਚ ਇਸ ਗਲ ਦਾ ਵਿਸ਼ਵਾਸ ਹੋ ਗਿਆ ਸੀ ਕਿ ਉਹ ਵੀ ਸਫਲਤਾ ਸਹਿਤ ਆਪਣੇ ਦੁਸ਼ਮਣਾਂ ਨਾਲ ਲੋਹਾ ਲੈ ਸਕਦੇ ਹਨ ।

ਕੌਲਾਂ ਦਾ ਮਸਲਾ, ਘੋੜਿਆਂ ਦੀ ਵਾਪਸੀ, ਬਾਜ ਨੂੰ ਵਾਪਸ ਨਾ ਕਰਨਾ ਆਦਿ ਘਟਨਾਵਾਂ ਦੇਖਣ ਵਿਚ ਬਹੁਤ ਹੀ ਮਾਮੂਲੀ ਜਿਹੀਆਂ ਲੱਗਦੀਆਂ ਹਨ ਪਰ ਜਦੋਂ ਇਹੀ ਮਸਲੇ ਉਭਰ ਰਹੀ ਕੌਮ ਨਾਲ ਸਬੰਧਤ ਹੁੰਦੇ ਹਨ ਤਾਂ ਇਨਾਂ ਦੇ ਪਰਭਾਵ ਬੜੇ ਦੂਰ-ਰਸ ਵਾਲੇ ਹੁੰਦੇ ਹਨ । ਸਿੱਖ ਲਹਿਰ ਦਾ ਆਪਣੇ ਸਮੇਂ ਦੇ ਹਰ ਉਸ ਤਬਕੇ ਨਾਲ ਵਿਰੋਧ ਸੀ ਜੋ ਮਨੁੱਖ ਨੂੰ ਮਾਨਸਿਕ ਗੁਲਾਮੀ ਦੀ ਜ਼ੰਜ਼ੀਰ ਵਿਚ ਜਕੜਨ ਦੀ ਕੋਸ਼ਿਸ਼ ਕਰਦਾ ਸੀ। ਇਹ ਵਿਰੋਧ ਬਰਾਹਮਣਾਂ ਵਲੋਂ ਵੀ ਹੋਇਆ ਅਤੇ ਕਾਜ਼ੀਆਂ-ਮੌਲਾਣਿਆਂ ਵਲੋਂ ਵੀ । ਕੌਲਾਂ ਦਾ ਮਸਲਾ ਧਾਰਮਿਕ ਸੁਤੰਤਰਤਾ ਨਾਲ ਸਬੰਧਤ ਸੀ । ਗੁਰੂ ਜੀ ਨੇ ਇਸ ਨਾਲ ਮੱਥਾ ਲਾਇਆ ਅਤੇ ਲਾਹੌਰ ਦੇ ਸਥਾਨਕ ਕਾਜ਼ੀਆਂ-ਮੌਲਾਣਿਆਂ ਦੇ ਵਿਰੋਧ ਨੂੰ ਤਾਕਤ ਦੇ ਜ਼ੋਰ ਨਾਲ ਠਲ ਪਾਈ। ਘੋੜਿਆਂ ਦਾ ਮਸਲਾ, ਧੱਕੇ ਨਾਲ ਕਿਸੇ ਦੀ ਜਾਇਦਾਦ ਖੋਹਣ ਦੇ ਬਰਾਬਰ ਹੈ । ਗੁਰੂ ਜੀ ਨੇ ਘੋੜੇ ਖੋਹਣ ਵਾਲੇ ਸਥਾਨਕ ਚੌਧਰੀਆਂ ਤੋਂ ਘੋੜਿਆਂ ਨੂੰ ਉਸੇ ਤਰ੍ਹਾਂ ਵਾਪਸ ਲਿਆ ਜਿਸ ਤਰ੍ਹਾਂ ਉਨ੍ਹਾਂ ਨੇ ਸਿੱਖ ਸੰਗਤਾਂ ਕੋਲੋਂ ਖੋਹੇ ਸਨ । ਇਸ ਦੀ ਪੂਰਤੀ ਲਈ ਗੁਰੂ ਜੀ ਹਰ ਕਿਸਮ ਦਾ ਕਦਮ ਚੁੱਕਣ ਨੂੰ ਤਿਆਰ ਸਨ। ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਗੁਰੂ ਜੀ ਵਲੋਂ ਲੜੀਆਂ ਗਈਆਂ ਲੜਾਈਆਂ ਦੇ ਕਾਰਨ ਭਾਵੇਂ ਬਹੁਤ ਹੀ

---

1. ਰਾਜ ਸਮਾਜ ਸਿਰ ਗੁਰ ਸਾਜ ਸੰਪੂਰਨ ਕਾਜ ਇਕਤ੍ਰ ਕਰਾਏ ।
ਹੇਮ ਮਣੀ ਮੁਕਤਾ ਜਲ ਤੀਰਥ ਜੱਗ ਕੈ ਮੰਡਲ ਕੁੰਭ ਧਰਾਏ ।...
ਰਾਜ ਸਿੰਘਾਸਨ ਬੈਠ ਸੁਧਾਸਰ ਭਾਂਤ ਭਲੀ ਗੁਰ ਰਾਜੁ ਸੰਭਾਰਿਯੋ ।
ਸਤ੍ਰਨ ਕਾਲ ਸਮਾਨ ਲਖਿਯੋ ਸਿੱਖ ਸੇਵਕਦੀਨ ਦਿਆਲੁ ਨਿਹਾਰਿਯੋ ।
ਵੀਰ ਸਿੰਘ ਬਲ, 'ਪਿਠਅੰਕਿਤ', ਪੰਨਾ 161.

ਅਸਾਧਾਰਨ ਕਿਸਮ ਦੇ ਸਨ ਪਰ ਇਨ੍ਹਾਂ ਦਾ ਮਹੱਤਵ ਸਿੱਖ ਲਹਿਰ ਲਈ ਬਹੁਤ ਜ਼ਿਆਦਾ ਸੀ। ਇਨ੍ਹਾਂ ਲੜਾਈਆਂ ਨੇ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਦੁਆਰਾ ਦਰਸਾਏ ਗਏ ਸਵੈ-ਸੁਤੰਤਰਤਾ ਦੇ ਐਲਾਨ ਨੂੰ ਹੋਰ ਬਲ ਬਖਸ਼ਿਆ। ਇਨ੍ਹਾਂ ਲੜਾਈਆਂ ਨੇ ਝੁਲਾਏ ਗਏ ਦੋ ਕੇਸਰੀ ਨਿਸ਼ਾਨ ਸਾਹਿਬਾਂ ਦੀਆਂ ਅਸਮਾਨੀ ਬੁਲੰਦੀਆਂ ਨੂੰ ਹੋਰ ਉਚੇਰਾ ਕੀਤਾ ਸੀ। ਇਨ੍ਹਾਂ ਲੜਾਈਆਂ ਨੇ ਗੁਰੂ ਜੀ ਵਲੋਂ ਧਾਰਨ ਕੀਤੇ ਗਏ ਸ਼ਾਹੀ ਲਿਬਾਸ ਨੂੰ ਹੋਰ ਆਤਮ- ਵਿਸ਼ਵਾਸ ਪਰਦਾਨ ਕੀਤਾ ਅਤੇ ਧਾਰਨ ਕੀਤੀਆਂ ਦੋ ਕਿਰਪਾਨਾਂ ਦੇ ਸੰਕਲਪ ਨੂੰ ਹੋਰ ਸਪੱਸ਼ਟਤਾ ਦਿੱਤੀ।

ਗੁਰੂ ਸਾਹਿਬ ਦੇ ਜੀਵਨ ਕਾਲ ਦੌਰਾਨ ਸਿਰੀ ਅਕਾਲ ਤਖ਼ਤ ਸਾਹਿਬ ਦੇ ਸਮੁੱਚੇ ਪਰਬੰਧ ਬਾਰੇ ਜੋ ਜਾਣਕਾਰੀ ਮਿਲਦੀ ਹੈ ਉਸ ਅਨੁਸਾਰ ਭਾਈ ਗੁਰਦਾਸ ਜੀ ਬਾਰੇ ਪਤਾ ਲੱਗਦਾ ਹੈ ਕਿ ਗੁਰੂ ਜੀ ਨੇ ਉਨ੍ਹਾਂ ਨੂੰ ਅਕਾਲ ਤਖ਼ਤ ਸਾਹਿਬ ਦਾ ਸੇਵਾਦਾਰ ਨਿਯੁਕਤ ਕੀਤਾ ਹੋਇਆ ਸੀ । ਇਸ ਗੱਲ ਦੀ ਜਾਣਕਾਰੀ ਸਾਨੂੰ ਗੁਰਬਿਲਾਸ ਛੇਵੀਂ ਪਾਤਸ਼ਾਹੀ ਵਿਚੋਂ ਮਿਲਦੀ ਹੈ । ਇਸ ਅਨੁਸਾਰ ਜਦੋਂ ਗੁਰੂ ਹਰਿ ਗੋਬਿੰਦ ਸਾਹਿਬ ਬਾਦਸ਼ਾਹ ਜਹਾਂਗੀਰ ਦੇ ਬੁਲਾਵੇ ਤੇ ਦਿੱਲੀ ਜਾਂਦੇ ਹਨ ਤਾਂ ਜਾਣ ਸਮੇਂ ਭਾਈ ਗੁਰਦਾਸ ਜੀ ਨੂੰ ਅਕਾਲ ਤਖ਼ਤ ਸਾਹਿਬ ਦੀ ਸੇਵਾ ਸੰਭਾਲਦੇ ਹਨ ਅਤੇ ਬਾਬਾ ਬੁੱਢਾ ਜੀ ਨੂੰ ਸਿਰੀ ਦਰਬਾਰ ਸਾਹਿਬ ਦੀ ਸੇਵਾ ਸੰਭਾਲਦੇ ਹਨ । ਇਸ ਦੇ ਨਾਲ ਹੀ ਗੁਰੂ ਜੀ ਇਹ ਹਦਾਇਤ ਵੀ ਕਰਦੇ ਹਨ ਕਿ ਭਾਈ ਗੁਰਦਾਸ ਜੀ, ਪਿੱਛੇ ਰਹੀ ਸਿੱਖ ਫੌਜ ਨੂੰ ਹਰ ਸਮੇਂ ਹੁਸ਼ਿਆਰ ਰੱਖਣ ਤਾਂ ਕਿ ਲੋੜ ਪੈਣ ਤੇ ਤੇ ਇਸ ਦੀ ਵਰਤੋਂ ਕੀਤੀ ਜਾ ਸਕੇ । ਗੁਰਬਿਲਾਸ ਛੇਵੀਂ ਪਾਤਸ਼ਾਹੀ ਵਿਚ ਦਰਜ ਸ਼ਬਦਾਂ ਅਨੁਸਾਰ :

ਬੁੱਢੇ ਕੋ ਸ੍ਰੀ ਗੁਰ ਫੁਰਮਾਇ । ਸੇਵਾ ਤੁਮ ਦਰਬਾਰ ਕਰਾਇ ।
ਆਇਸ ਯੌਂ ਗੁਰਦਾਸ ਕੋ ਸਿਰੀ ਗੁਰ ਕਹੀ ਸੁਨਾਇ ।
ਤਖ਼ਤ ਪੂਜ ਤੁਮ ਹੀ ਕਰੋ ਨਿਸ ਦਿਨ ਆਪ ਰਹਾਇ ।
- - - - - - - -
ਗੁਰਦਾਸ ਬੁੱਢੇ ਕੋ ਯੌਂ ਕਹਾ ਸਭ ਬਿਧ ਰਹੋ ਸੁਚੇਤ ।
ਸੈਨਾ ਕੋ ਐਸੇ ਕਹਾ ਇਨ ਆਗਿਆ ਧਰ ਹੇਤ ।

ਇਉਂ ਅਸੀਂ ਕਹਿ ਸਕਦੇ ਹਾਂ ਕਿ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੀ ਗੈਰ-ਹਾਜ਼ਰੀ ਵਿਚ ਸਭ ਤੋਂ ਪਹਿਲੇ ਸੇਵਾਦਾਰ ਭਾਈ ਗੁਰਦਾਸ ਜੀ ਸਨ । ਵੈਸੇ ਗੁਰੂ ਸਾਹਿਬ ਦੇ ਸਮੇਂ ਗੁਰੂ ਜੀ ਹੀ ਸਿਰੀ ਦਰਬਾਰ ਸਾਹਿਬ ਅਤੇ ਅਕਾਲ ਤਖ਼ਤ ਸਾਹਿਬ ਦੇ ਮੁਖੀ ਮੰਨੇ ਜਾਂਦੇ ਸਨ । ਅਸਲ ਵਿਚ ਦੋਵਾਂ ਸੰਸਥਾਵਾਂ ਦੇ ਮੁਖੀ ਕਰਮਵਾਰ ਹੈਡ-ਗਰੰਥੀ ਅਤੇ ਜਥੇਦਾਰ ਦੇ ਅਹੁਦੇ ਅਤੇ ਇਨ੍ਹਾਂ ਅਹੁਦਿਆਂ ਦੀ ਮਹੱਤਤਾ ਗੁਰੂ ਸਾਹਿਬਾਨ ਦੇ ਜੀਵਨਕਾਲ ਤੋਂ ਪਿਛੋਂ ਹੀ ਹੋਂਦ ਵਿਚ ਆਈ ਹੈ । ਭਾਵੇਂ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੀ ਬਾਬਾ ਬੁੱਢਾ ਜੀ ਨੂੰ ਸਿਰੀ ਦਰਬਾਰ ਸਾਹਿਬ ਦਾ ਹੈਡ-ਗਰੰਥੀ ਥਾਪ ਦਿੱਤਾ ਗਿਆ ਸੀ ਪਰ ਕਿਉਂਕਿ ਉਸ ਸਮੇਂ ਅਜੇ ਗਰੰਥ ਅਤੇ ਪੰਥ ਦੇ ਸੰਕਲਪ ਅਨੁਸਾਰ ਗੁਰਿਆਈ ਸ਼ਖ਼ਸੀ ਗੁਰੂ ਤੋਂ ਬਾਹਰ ਨਹੀਂ ਸੀ ਇਸ ਲਈ ਜੋ ਮਹਤੱਤਾ ਹੈਡ-ਗਰੰਥੀ ਅਤੇ ਜਥੇਦਾਰ ਦੀ ਅੱਜ ਦੇ ਸਮੇਂ ਹੈ ਉਹ ਗੁਰੂ ਸਾਹਿਬਾਨ ਦੇ ਸਮੇਂ ਨਹੀਂ ਸੀ ।

ਗੁਰੂ ਹਰਿਗੋਬਿੰਦ ਸਾਹਿਬ ਨੂੰ ਲਗਾਤਾਰ ਸਿਰੀ ਅਕਾਲ ਤਖ਼ਤ ਸਾਹਿਬ ਤੇ ਰਹਿਣ ਦਾ ਸਮਾਂ ਨਹੀਂ ਮਿਲਿਆ । ਕਿਉਂਕਿ ਗੁਰੂ ਜੀ ਨੂੰ ਸਥਾਨਕ ਮੁਗਲ ਅਧਿਕਾਰੀਆਂ ਨਾਲ ਲੜਾਈਆਂ ਲੜਨ ਕਰਕੇ ਅੰਮਰਿਤਸਰ ਨੂੰ ਛੱਡ ਕੇ ਕੀਰਤਪੁਰ ਸਾਹਿਬ ਜਾ ਕੇ ਰਹਿਣਾ ਪਿਆ ਸੀ । ਇਸ ਕਰ ਕੇ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦਾ ਪਰਬੰਧ ਲਗਾਤਾਰ

ਇਕੋ ਜਿਹਾ ਨਹੀਂ ਰਿਹਾ । ਗੁਰੂ ਸਾਹਿਬਾਨ ਦੇ ਅੰਮਰਿਤਸਰ ਤੋਂ ਬਾਹਰ ਰਹਿਣ ਦੇ ਕਾਰਨ ਇਨ੍ਹਾਂ ਅਸਥਾਨਾਂ ਦਾ ਪਰਬੰਧ ਪਿਰਥੀ ਚੰਦ ਦੀ ਸੰਤਾਨ ਕੋਲ ਆ ਗਿਆ ਸੀ । ਇਹ ਲੋਕ ਲਗਾਤਾਰ ਅੰਮਰਿਤਸਰ ਹੀ ਰਹਿੰਦੇ ਰਹੇ ਸਨ ਅਤੇ ਇਨ੍ਹਾਂ ਦਾ ਸਥਾਨਿਕ ਹਾਕਮਾਂ ਨਾਲ ਲਗਾਤਾਰ ਸੰਪਰਕ ਬਣਿਆ ਰਹਿੰਦਾ ਸੀ । ਇਹ ਲੋਕ ਅੰਦਰੋਂ ਸਿੱਖ ਧਰਮ ਦੇ ਵਿਰੁੱਧ ਹੀ ਸਨ

ਗੁਰੂ ਹਰਿਗੋਬਿੰਦ ਸਾਹਿਬ ਦੇ ਪਿਛੋਂ ਪਹਿਲੀ ਵਾਰ 1651 ਈ. ਵਿਚ ਸਿਰੀ ਗੁਰੂ ਹਰਿ ਰਾਏ ਜੀ ਦੇ ਅੰਮਰਿਤਸਰ ਪਹੁੰਚਣ ਦਾ ਪਤਾ ਲੱਗਦਾ ਹੈ । ਇਸ ਸਮੇਂ ਸੋਢੀ ਹਰਿ ਜੀ ਹੀ ਅੰਮਰਿਤਸਰ ਦੇ ਇਨਾਂ ਧਾਰਮਿਕ ਅਸਥਾਨਾਂ ਦੀ ਸੇਭਾ-ਸੰਭਾਲ ਕਰਦੇ ਸਨ ।[1] ਇਨਾਂ ਦਾ ਦੇਹਾਂਤ 17 ਅਪਰੈਲ, 1696 ਈ. ਨੂੰ ਹੋ ਗਿਆ ਸ੍ਰੀ । ਸੋਢੀ ਹਰਿ ਜੀ ਦੇ ਦਿਹਾਂਤ ਪਿਛੋਂ ਇਨਾਂ ਦੀ ਸੰਗਤ ਤਿੰਨ ਹਿੱਸਿਆਂ ਵਿਚ ਵੰਡੀ ਗਈ ਸੀ । ਇਹ ਸਨ : ਸੋਢੀ ਗੋਪਾਲ ਜੀ ਦੀ, ਸੋਢੀ ਕੰਵਲ ਨੈਣ ਜੀ ਦੀ, ਅਤੇ ਸੋਢੀ ਨਿਰੰਜਨ ਰਾਇ ਦੀ । ਇਹ ਤਿੰਨੇ ਭਰਾ ਮੁਗ਼ਲ ਸਰਕਾਰ ਤੋਂ ਡਰਦੇ ਅੰਮਰਿਤਸਰ ਨੂੰ ਛੱਡ ਕੇ ਹੋਰ ਵੱਖ-ਵੱਖ ਥਾਵਾਂ ਤੇ ਜਾ ਵਸੇ ਸਨ । ਸੋਢੀ ਨਿਰੰਜਨ ਰਾਇ ਪਿਛੋਂ, ਮੁਗ਼ਲ ਹਾਕਮਾਂ ਨਾਲ ਗੰਢ-ਤੁਪ ਕਰ ਲੈਣ ਕਰਕੇ, ਅੰਮਰਿਤਸਰ ਹੀ ਰਹਿਣ ਲੱਗ ਪਿਆ ਸੀ । ਮੁਗਲ ਹਾਕਮਾਂ ਦਾ ਚਾਪਲੂਸ ਹੋਣ ਕਰਕੇ ਸਿੱਖ ਸੰਗਤਾਂ ਇਸ ਦੇ ਕਿਰਦਾਰ ਤੋਂ ਖ਼ੁਸ਼ ਨਹੀਂ ਸਨ । ਇਸ ਕਰਕੇ ਉਹ ਨਿਰੰਜਨ ਰਾਇ ਤੋਂ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦਾ ਪਰਬੰਧ ਖੋਹ ਲੈਣਾ ਚਾਹੁੰਦੀਆਂ ਸਨ । ਇਸ ਮਕਸਦ ਲਈ ਅੰਮਿਰਤਸਰ ਦੀਆਂ ਸਿੱਖ ਸੰਗਤਾਂ ਆਨੰਦਪੁਰ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ ਤੱਕ ਵੀ ਪਹੁੰਚ ਕਰਦੀਆਂ ਸਨ । 1699 ਈ. ਦੀ ਵਿਸਾਖੀ ਤੇ ਜਦੋਂ ਗੁਰੂ ਜੀ ਵਲੋਂ ਖਾਲਸੇ ਦੀ ਸਾਜਨਾ ਕੀਤੀ ਗਈ ਤਾਂ ਅੰਮਰਿਤਸਰ ਦੀਆਂ ਸਿੱਖ ਸੰਗਤਾਂ ਨੇ ਗੁਰੂ ਜੀ ਨੂੰ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦਾ ਕੋਈ ਸੇਵਾਦਾਰ ਨਿਯੁਕਤ ਕਰ ਕੇ ਭੇਜਣ ਦੀ ਬੇਨਤੀ ਕੀਤੀ ।[2] ਇਸ ਬੇਨਤੀ ਅਨੁਸਾਰ ਸਾਹਿਬ ਸਿਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੋ ਨਿਯੁਕਤੀ ਕੀਤੀ ਸੀ ਉਸ ਦਾ ਵਿਸਥਾਰ ਸਹਿਤ ਅਧਿਐਨ ਅਗਲੇ ਚੈਪਟਰ ਵਿਚ ਦਿੱਤਾ ਰਿਹਾ ਹੈ ।

---

1. ਸੋਡੀ ਹਰਿ ਜੀ ਪਿਰਥੀ ਚੰਦ ਦੇ ਪੋਤਰੇ ਅਤੇ ਸੋਢੀ ਮਿਹਰਬਾਨ ਦੇ ਪੁੱਤਰ ਸਨ ਪਰ ਇਸ ਨੇ ਆਪਣੇ ਦਾਦੇ ਵਾਲਾ ਸਿੱਖ ਧਰਮ ਵਿਰੋਧੀ ਰਵਈਆ ਤਿਆਗ ਦਿੱਤਾ ਸੀ । ਇਹ ਵਿਦਵਾਨ ਵੀ ਸੀ ਅਤੇ ਸਿੱਖ ਸੰਗਤਾਂ ਵਿਚ ਸਤਿਕਾਰਿਆ ਵੀ ਜਾਂਦਾ ਸੀ । ਪਹਿਲਾਂ-ਪਹਿਲਾਂ ਸੋਢੀ ਹਰਿ ਜੀ ਪਿੰਡ ਮੁਹੰਮਦੀ ਪੁਰ (ਲਾਹੋਰ) ਵਿਚ ਰਹਿੰਦਾ ਰਿਹਾ ਪਿਛੋਂ ਇਹ ਅੰਮਰਿਤਸਰ ਆ ਕੇ ਰਹਿਣ ਲੱਗ ਪਿਆ ਸੀ । ਦੇਖੋ : ਕਿਰਪਾਲ ਸਿੰਘ, 'ਮਨੋਹਰ ਦਾਸ ਮਿਹਰਬਾਨ ਜੀਵਨ ਤੇ ਰਚਨਾ', ਪੰਜਾਬੀ ਯੂਨੀਵਰਸਿਟੀ ਪਟਿਆਲਾ, 1985, ਪੰਨੇ 23-60 ਅਤੇ ਗੁਰਮੋਹਨ ਸਿੰਘ ਆਹਲੂਵਾਲੀਆ, 'ਸੋਢੀ ਹਰਿ ਜੀ-ਜੀਵਨ ਤੇ ਰਚਨਾ', ਪੰਜਾਬੀ ਯੂਨੀਵਰਸਿਟੀ ਪਟਿਆਲਾ, 1985, ਪੰਨੇ 7-8.
2. 'ਸ਼ਹੀਦ ਬਿਲਾਸ ਭਾਈ ਮਨੀ ਸਿੰਘ' ਕ੍ਰਿਤ ਕਵੀ ਸੇਵਾ ਸਿੰਘ (ਸੰ. ਗਿਆਨੀ ਗਰਜਾ ਸਿੰਘ), ਲੁਧਿਆਣਾ, 1961, ਪੰਨੇ 69-70.

ਚੈਪਟਰ ਤੀਜਾ

# ਸਿਰੀ ਅਕਾਲ ਤਖ਼ਤ ਸਾਹਿਬ ਭਾਈ ਮਨੀ ਸਿੰਘ ਜੀ ਦੀ ਜਥੇਦਾਰੀ ਸਮੇਂ

**1699-1734**

ਜਦੋਂ ਅੰਮਿਰਤਸਰ ਦੀਆਂ ਸਿੱਖ ਸੰਗਤਾਂ ਨੇ ਗੁਰੂ ਗੋਬਿੰਦ ਸਿੰਘ ਜੀ ਪਾਸ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦਾ ਪਰਬੰਧ ਸੋਢੀ ਨਿਰੰਜਨ ਰਾਇ ਤੋਂ ਖੋਹ ਕੇ ਕਿਸੇ ਜਿੰਮੇਵਾਰ ਸਿੱਖ ਨੇਤਾ ਨੂੰ ਸੌਂਪਣ ਦੀ ਬੇਨਤੀ ਕੀਤੀ ਸੀ ਤਾਂ ਗੁਰੂ ਜੀ ਨੇ 1699 ਈ. ਦੀ ਵਿਸਾਖੀ ਨੂੰ ਅੰਮਿਰਤ ਦੀ ਰਸਮ ਅਦਾ ਕਰਨ ਪਿਛੋਂ ਭਾਈ ਮਨੀ ਸਿੰਘ ਜੀ ਨੂੰ ਉਕਤ ਅਸਥਾਨਾਂ ਦਾ ਸੇਵਾਦਾਰ ਬਣਾ ਕੇ ਤੋਰਿਆ । ਭਾਈ ਸਾਹਿਬ ਨੇ ਅੰਮਿਰਤਸਰ ਪਹੁੰਚ ਕੇ ਸਥਾਨਕ ਸਿੱਖ ਸੰਗਤਾਂ ਦੇ ਸਹਿਯੋਗ ਨਾਲ ਸਮੁੱਚੇ ਪਰਬੰਧ ਨੂੰ ਸੰਭਾਲ ਲਿਆ ਅਤੇ ਉਹ 1734 ਈ. ਤਕ ਕੁਝ ਉਤਰਾਵਾਂ-ਚੜ੍ਹਾਵਾਂ ਦੇ ਬਾਵਜੂਦ ਵੀ ਇਹ ਸੇਵਾ-ਸੰਭਾਲ ਕਰਦੇ ਰਹੇ । ਇਸ ਸਮੇਂ ਦੌਰਾਨ ਖਾਲ਼ਸਾ ਪੰਥ ਉਪਰ ਅਨੇਕਾਂ ਸੰਕਟ ਆਏ ਪਰ ਭਾਈ ਸਾਹਿਬ ਇਕ ਚਟਾਨ ਵਾਂਗ ਅੜੇ ਰਹੇ । ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾ ਜਾਣ ਬਾਅਦ ਇਹ ਭਾਈਂ ਮਨੀ ਸਿੰਘ ਜੀ ਹੀ ਸਨ ਜਿਨਾਂ ਨੇ ਸਿੱਖ ਸੰਗਤਾਂ ਨੂੰ ਹੌਂਸਲਾ ਦੇ ਕੇ ਰਖਿਆ । ਬੰਦਾ ਸਿੰਘ ਬਹਾਦਰ ਦੇ ਸਮੁੱਚੇ ਸਮੇਂ ਵਿਚ ਭਾਈ ਸਾਹਿਬ ਉਨ੍ਹਾਂ ਦੀ ਸਰਗਰਮ ਮਦਦ ਕਰਦੇ ਰਹੇ । ਪਿਛੋਂ ਸਰਕਾਰ ਨੇ ਆਪਣੀਆਂ ਕੁਟਲ ਨੀਤੀਆਂ ਰਾਹੀਂ ਸਮੁੱਚੇ ਦਰਬਾਰ ਸਾਹਿਬ ਦਾ ਪਰਬੰਧ ਆਪਣੇ ਹਥ-ਠੋਕੇ ਸਿੱਖਾਂ ਦੇ ਹੱਥਾਂ ਵਿਚ ਦੇਣ ਦੀ ਵੀ ਕੋਸ਼ਿਸ਼ ਕੀਤੀ ਪਰ ਭਾਈ ਸਾਹਿਬ ਅਜਿਹੇ ਸਮੇਂ ਵੀ ਅਡੋਲ ਰਹੇ । ਭਾਈ ਸਾਹਿਬ ਨੇ ਹੀ ਖਾਲਸੇ ਨੂੰ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਦੇ ਪਿਛੋਂ ਇਨਾਂ ਧਾਰਮਿਕ ਅਸਥਾਨਾਂ ਨਾਲ ਜੋੜੀ ਰਖਿਆ । ਖਾਲਸੇ ਨੂੰ ਸੈਨਿਕ ਸੰਗਠਨ ਵਿਚ (ਦਲ ਖਾਲਸਾ) ਜਥੇਬੰਦ ਹੋਣ ਲਈ ਪਰੇਰਿਆ। ਅੰਤ ਨੂੰ ਖਾਲਸੇ ਦੀਆਂ ਪਰੰਪਰਾਵਾਂ ਨੂੰ ਚਾਰ ਚੰਨ ਲਾਉਂਦੇ ਹੋਏ ਆਪਣਾ ਬੰਦ ਬੰਦ ਕਟਵਾ ਕੇ ਸ਼ਹੀਦ ਹੋ ਗਏ ਸਨ । ਇਸ ਲੰਮੇ ਅਧਿਆਏ ਦਾ ਵਿਸਥਾਰ ਸਹਿਤ ਅਧਿਐਨ ਹੇਠ ਲਿਖੇ ਅਨੁਸਾਰ ਹੈ ।

ਭਾਈ ਮਨੀ ਸਿੰਘ ਜੀ ਦਾ ਜਥੇਦਾਰ ਦੇ ਤੌਰ ਤੇ ਵਰਨਣ ਕਰਨ ਤੋਂ ਪਹਿਲਾਂ ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਉਨ੍ਹਾਂ ਦੇ ਜੀਵਨ ਦੇ ਵਾਕ੍ਿਆਤ ਬਾਰੇ ਜਾਣਕਾਰੀ ਦੇਣ ਵਾਲੀ ਪੁਸਤਕ ਸਿਰਫ ਸ਼ਹੀਦ ਬਿਲਾਸ ਭਾਈ ਮਨੀ ਸਿੰਘ ਕਰਿਤ ਕਵੀ ਸੇਵਾ ਸਿੰਘ ਭੱਟ ਦੀ ਹੀ ਹੈ। ਹੋਰ ਕੋਈ ਵੀ ਐਸੀ ਸਮਕਾਲੀ ਲਿਖਤ ਨਹੀਂ ਹੈ ਜੋ ਭਾਈ ਸਾਹਿਬ ਬਾਰੇ ਕੋਈ ਜਾਣਕਾਰੀ ਦਿੰਦੀ ਹੋਵੇ । ਇਸ ਤੋਂ ਇਲਾਵਾ ਕੁਝ ਭੱਟਾਂ ਦੀਆਂ ਵਹੀਆਂ ਜਾਂ ਸਰੂਪ ਸਿੰਘ ਕੋਸ਼ਿਸ਼ ਦੀਆਂ ਗੁਰੂ ਕੀਆਂ ਸਾਖੀਆਂ ਹਨ ਜਿਨ੍ਹਾਂ ਤੋਂ ਕੁਝ ਭਰੋਸੇਯੋਗ ਜਾਣਕਾਰੀ ਮਿਲਦੀ ਹੈ । ਰਤਨ ਸਿੰਘ ਭੰਗੂ ਅਤੇ ਗਯਾਨੀ ਗਯਾਨ ਸਿੰਘ ਵਲੋਂ ਦਿੱਤੀ ਗਈ ਜਾਣਕਾਰੀ ਭਰੋਸੇਯੋਗ ਨਹੀਂ ਹੈ । ਕੇਸਰ ਸਿੰਘ ਛਿਬਰ

ਨਿਰਸੰਦੇਹ ਭਾਈ ਮਨੀ ਸਿੰਘ ਦਾ ਸਮਕਾਲੀ ਲੇਖਕ ਹੈ ਪਰ ਉਸ ਦੀ ਲਿਖਤ ਤੋਂ ਭਾਈ ਸਾਹਿਬ ਬਾਰੇ ਅਸੀਂ ਕੋਈ ਵੀ ਸਪੱਸ਼ਟ ਮਦਦ ਨਹੀਂ ਲੈ ਸਕਦੇ । ਸਿਰਫ ਸੇਵਾ ਸਿੰਘ ਭੱਟ ਦੀ ਕਰਿਤ ਸ਼ਹੀਦ ਬਿਲਾਸ ਹੀ ਭਾਈ ਸਾਹਿਬ ਦੇ ਸਮੁੱਚੇ ਜੀਵਨ-ਵਾਕਿਆਤ ਬਾਰੇ ਵਿਸਥਾਰ ਸਹਿਤ ਚਾਨਣਾ ਪਾਉਂਦੀ ਹੈ । ਅਸੀਂ ਇਸ ਲੇਖ ਵਿਚ ਇਸੇ ਹੀ ਰਚਨਾ ਨੂੰ ਆਪਣੀ ਲਿਖਤ ਦਾ ਆਧਾਰ ਬਣਾਇਆ ਹੈ ।

ਇਸ ਅਨੁਸਾਰ ਭਾਈ ਮਨੀ ਸਿੰਘ ਜੀ ਦਾ ਜਨਮ ਚੇਤ ਸੁਦੀ ਦੁਆਦਸੀ, ਦਿਨ ਐਤਵਾਰ ਸੰਮਤ ਸਤਾਰਾਂ ਸੌ ਇਕ ਬਿਕਰਮੀ ਮੁਤਾਬਕ 10 ਮਾਰਚ, ਸੰਨ 1644 ਨੂੰ ਮਾਤਾ ਮਧਰੀ ਦੇਈ ਦੀ ਪਵਿੱਤਰ ਕੁਖੋਂ ਪਿੰਡ ਅਲੀਪੁਰ ਵਿਖੇ ਹੋਇਆ ।[1] ਇਹ ਪਿੰਡ ਅੱਜ ਕਲ ਪੱਛਮੀ ਪੰਜਾਬ ਦੇ ਜ਼ਿਲ੍ਹਾ ਮੁਜ਼ਫਰਗੜ੍ਹ ਵਿਚ ਹੈ। ਇਸ ਦੀ ਪੁਸ਼ਟੀ ਭਟ ਵਹੀ ਵਿਚੋਂ ਵੀ ਹੁੰਦੀ ਹੈ ।[2] ਭਾਈ ਸਾਹਿਬ ਦੇ ਜਨਮ ਬਾਰੇ ਜੋ ਲੌਂਗੋਵਾਲ ਪਿੰਡ ਦੀ ਗਵਾਹੀ ਮਿਲਦੀ ਹੈ ਉਸ ਦਾ ਸਰੋਤ ਮੁਖ ਤੌਰ ਤੇ ਸਿਰਫ ਗਯਾਨੀ ਗਯਾਨ ਸਿੰਘ ਹੀ ਹੈ ।[3] ਪਰ ਗਯਾਨੀ ਗਯਾਨ ਸਿੰਘ ਨਾ ਹੀ ਤਾਂ ਭਾਈ ਸਾਹਿਬ ਦਾ ਸੰਮਕਾਲੀ ਜਾਂ ਨਿਕਟ-ਸਮਕਾਲੀ ਲੇਖਕ ਹੈ ਅਤੇ ਨਾ ਹੀ ਉਸ ਦੀ ਲਿਖਤ ਕਿਸੇ ਠੋਸ ਗਵਾਹੀ ਜਾਂ ਤੱਥ ਤੇ ਆਧਾਰਤ ਹੈ । ਗਯਾਨੀ ਗਯਾਨ ਸਿੰਘ ਨੇ ਸਿਰਫ ਪਰਚਲਤ ਰਵਾਇਤਾਂ ਤੋਂ ਹੀ ਜਾਣਕਾਰੀ ਲਈ ਹੈ ਜਿਹੜੀ ਕਿ ਅਨੇਕਾਂ ਹੀ ਆਪਣੇ ਵਿਰੋਧੀ ਵਿਚਾਰਾਂ ਨਾਲ ਭਰਭੂਰ ਹੈ ।

ਸ਼ਹੀਦ ਬਿਲਾਸ ਅਨੁਸਾਰ ਭਾਈ ਸਾਹਿਬ ਪੰਵਾਰ (ਪਰਮਾਰ) ਰਾਜਪੂਤਾਂ ਵਿਚੋਂ ਸਨ । ਉਨ੍ਹਾਂ ਦਾ ਬਚਪਨ ਦਾ ਨਾਂ ਭਾਵੇਂ ਮਨੀ ਰਾਮ ਜਾਂ ਮਨੀਆ ਸੀ ਪਰ ਅਸੀਂ ਮੁਢ ਤੋਂ ਹੀ ਇਸ ਲੇਖ ਵਿਚ ਭਾਈ ਸਾਹਿਬ ਨੂੰ ਭਾਈ ਮਨੀ ਸਿੰਘ ਹੀ ਲਿਖਿਆ ਹੈ । ਭਾਈ ਸਾਹਿਬ ਜਦੋਂ 13 ਸਾਲ ਦੀ ਉਮਰ ਦੇ ਹੋਏ ਤਾਂ ਸੰਨ 1657 ਈ. ਵਿਚ ਇਨ੍ਹਾਂ ਦੇ ਪਿਤਾ ਇਨ੍ਹਾਂ ਨੂੰ ਨਾਲ ਲੈ ਕੇ ਸਿਰੀ ਗੁਰੂ ਹਰਿ ਰਾਇ ਜੀ ਪਾਸ ਕੀਰਤਪੁਰ ਸਾਹਿਬ ਵਿਖੇ ਲੈ ਕੇ ਪਹੁੰਚੇ । ਇਉਂ ਭਾਈ ਸਾਹਿਬ ਦਾ ਗੁਰੂ ਘਰ ਨਾਲ ਪਹਿਲੀ ਵਾਰ ਸਬੰਧ ਕਾਇਮ ਹੋਇਆ। ਭਾਈ ਸਾਹਿਬ ਦੀ ਕੀਰਤਪੁਰ ਸਾਹਿਬ ਵਿਖੇ ਲੰਗਰ ਦੇ ਬਰਤਨ ਸ਼ਾਫ ਕਰਨ ਦੀ ਡਿਊਟੀ ਸੀ । ਵਿਹਲੇ ਸਮੇਂ ਵਿਚ ਆਪ ਗੁਰਬਾਣੀ ਦਾ ਪਾਠ ਕਰਦੇ ਰਹਿੰਦੇ ਹਨ । ਗੁਰੂ ਘਰ ਦੀ ਸੇਵਾ ਵਿਚ ਪਹਿਲੇ ਦੋ ਸਾਲ ਇੰਜ ਹੀ ਗੁਜ਼ਰ ਗਏ ਸ਼ਨ।

ਪੰਦਰਾਂ ਸਾਲ ਦੀ ਉਮਰ ਵਿਚ ਭਾਈ ਸਾਹਿਬ ਦਾ ਵਿਆਹ ਪਿੰਡ ਖੈਰਪੁਰ ਸਯਦਾਂ ਜ਼ਿਲ੍ਹਾਂ ਮੁਜ਼ਫ਼ਰਗੜ੍ਹ ਵਿਖੇ ਹੋਇਆ ।[4] ਵਿਆਹ ਦੇ ਕੁਝ ਸਮਾਂ ਪਿਛੋਂ ਤਕ ਭਾਈ ਸਾਹਿਬ ਆਪਣੇ ਪਿੰਡ ਹੀ ਰਹਿੰਦੇ ਰਹੇ । ਫਿਰ ਆਪਣੇ ਦੋ ਭਰਾਵਾਂ, ਭਾਈ ਜੇਠਾ ਅਤੇ ਭਾਈ ਦਿਆਲਾ ਸਮੇਤ, ਕੀਰਤਪੁਰ ਸਾਹਿਬ ਆ ਗਏ । ਇਹ ਤਿੰਨੇ ਭਰਾ ਹੀ ਇਥੇ ਰਹਿ ਕੇ ਗੁਰੂ ਘਰ ਦੀ ਸੇਵਾ ਕਰਦੇ ਰਹੇ ਸਨ ।

ਜਦੋਂ ਗੁਰੂ ਹਰਿ ਕਰਿਸ਼ਨ ਜੀ ਦਿੱਲੀ ਗਏ ਸਨ ਤਾਂ ਭਾਈ ਸਾਹਿਬ ਆਪਣੇ ਦੋਵੇਂ ਭਰਾਵਾਂ ਸਮੇਤ ਗੁਰੂ ਜੀ ਦੇ ਨਾਲ ਹੀ ਸਨ । ਗੁਰੂ ਜੀ ਦਾ ਇਥੇ ਹੀ ਦਿਹਾਂਤ ਹੋ ਗਿਆ ਸੀ ।

---

1. 'ਸ਼ਹੀਦ ਬਿਲਾਸ ਭਾਈ ਮਨੀ ਸਿੰਘ' (ਸੰ. ਗਿਆਨੀ ਗਰਜਾ ਸਿੰਘ). ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ 1961, ਪੰਨਾ 54.
2. ਭਟ ਵਹੀ ਦੀ ਇਬਾਰਤ ਇਸ ਤਰ੍ਹਾਂ ਹੈ : "ਬਧਾਈ ਲੀ ਮਨੀ ਰਾਮ ਕੀ ਬੇਟਾ ਮਾਈ ਦਾਸ ਕਾ ਪੋਤਾ ਬਲੂ ਕਾ ਪੜਪੋਤਾ ਮੂਲੇ ਕਾ ਸੰਬਤ 1701 ਬਰਖੈ ਮਾਹ ਚੇਤਰ ਸੁਦੀ ਦੁਆਦਸੀ ਰਵੀ ਵਾਰ ਸ਼ੁਭ ਵਾਰ ਸ਼ੁਭ ਘੜੀ ਜਨਮ ਹੂਆ ਕੁਲ ਪਰੋਹਤ ਬੋਹਿਥ ਭਟ ਕੋ ਮਾਨਾ ਗੁਰੂ ਕੀ ਕੜਾਹੀ ਕੀ ।" ਭਟ ਵਹੀ ਮੁਲਤਾਨੀ ਸਿੰਧੀ ।
3. ਗਯਾਨੀ ਗਯਾਨ ਸਿੰਘ, 'ਸ੍ਰੀ ਗੁਰ ਪੰਥ ਪ੍ਰਕਾਸ਼' (ਪੱਥਰ ਛਾਪ ਦੂਜੀ), ਅੰਮ੍ਰਿਤਸਰ 1889, ਪੰਨਾ 443.
4. ਖੈਰਪੁਰ ਸਯਦਾਂ ਮੁਲਤਾਨ ਤੋਂ 120 ਕਿਲੋਮੀਟਰ ਦੂਰ ਪਿੰਡ ਅਲੀਪੁਰ ਦੇ ਨੇੜੇ ਹੀ ਹੈ ।

ਗੁਰੂ ਜੀ ਦੀਆਂ ਅੰਤਮ ਹਦਾਇਤਾਂ ਮੁਤਾਬਕ ਜੋ ਜਥਾ, ਬਾਬਾ ਬਕਾਲਾ ਵਿਖੇ ਗੁਰੂ ਤੇਗ ਬਹਾਦਰ ਜੀ ਨੂੰ ਗੁਰਿਆਈ ਤਿਲਕ ਦੇਣ ਲਈ ਗਿਆ ਸੀ ਭਾਈ ਮਨੀ ਸਿੰਘ ਜੀ ਉਸ ਜਥੇ ਵਿਚ ਸ਼ਾਮਲ ਸਨ । ਨੌਵੇਂ ਗੁਰੂ ਤੇਗ ਬਹਾਦਰ ਜੀ ਦੇ ਗੁਰਗੱਦੀ ਸੰਭਾਲਣ ਬਾਅਦ ਭਾਈ ਸਾਹਿਬ ਕੁਝ ਸਮੇਂ ਲਈ ਆਪਣੇ ਪਿੰਡ ਚਲੇ ਗਏ ਸਨ । ਉਥੋਂ ਫਿਰ ਚੇਤ, ਸੰਮਤ 1719 ਬਿਕਰਮੀ ਮੁਤਾਬਕ ਮਾਰਚ, 1672 ਵਿਚ ਚੱਕ ਨਾਨਕੀ ਵਿਖੇ ਪਹੁੰਚੇ । ਇਥੇ ਰਹਿੰਦਿਆਂ ਭਾਈ ਸਾਹਿਬ ਦਾ ਮੁਖ ਕੰਮ ਗੁਰਬਾਣੀ ਦੀਆਂ ਸੰਚੀਆਂ ਲਿਖਣ ਦਾ ਸੀ । ਜਦੋਂ 1675 ਵਿਚ ਗੁਰੂ ਤੇਗ ਬਹਾਦਰ ਜੀ ਹਿੰਦੂ ਧਰਮ ਦੀ ਰਾਖੀ ਲਈ ਦਿੱਲੀ ਜਾ ਕੇ ਸ਼ਹੀਦ ਹੋ ਗਏ ਸਨ ਤਾਂ ਭਾਈ ਸਾਹਿਬ ਚੱਕ ਨਾਨਕੀ ਵਿਖੇ ਬਾਲ ਗੋਬਿੰਦ ਜੀ ਪਾਸ ਸਨ । ਇਸ ਸਮੇਂ ਭਾਈ ਸਾਹਿਬ ਦੀ ਉਮਰ 35 ਸਾਲਾਂ ਦੀ ਸੀ । ਇਸ ਸਮੇਂ ਤਕ ਆਪ ਨੂੰ ਇਕ ਲੇਖਕ ਦੇ ਤੌਰ ਤੇ ਮਾਣਤਾ ਮਿਲ ਚੁਕੀ ਸੀ । ਪਾਉਂਟਾ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ ਪਾਸ ਜਿਹੜੇ 52 ਕਵੀ ਸਨ ਭਾਈ ਮਨੀ ਸਿੰਘ ਜੀ ਵੀ ਉਨ੍ਹਾਂ ਵਿਚੋਂ ਇਕ ਵਿਦਵਾਨ ਸਨ । ਇਥੇ ਰਹਿੰਦਿਆਂ ਹੀ ਆਪ ਨੂੰ ਅਕਸਰ ਡੇਹਰਾਦੂਨ ਵਿਖੇ ਬਾਬਾ ਰਾਮ ਰਾਇ ਦੇ ਡੇਰੇ ਦਾਂ ਪਰਬੰਧ ਕਰਨ ਲਈ ਜਾਣਾ ਪੈਂਦਾ ਸੀ । ਬਾਰਾ ਰਾਮ ਰਾਇ ਦੀ ਮੌਤ ਤੋਂ ਪਿਛੋਂ ਭਾਈ ਮਨੀ ਸਿੰਘ ਨੇ ਹੀ ਡੇਰੇ ਦਾ ਪਰਬੰਧ ਸੰਭਾਲਿਆ ਸੀ । ਉਥੋਂ ਦੇ ਬਾਗੀ ਮਸੰਦਾਂ ਨੂੰ ਭਾਈ ਸਾਹਿਬ ਨੇ ਕੱਢ ਕੇ ਭਜਾ ਦਿੱਤਾ ਸੀ ।

ਭੰਗਾਣੀ ਦੀ ਲੜਾਈ ਵਿਚ ਵੀ ਭਾਈ ਸਾਹਿਬ ਨੇ ਪੂਰਾ ਭਾਗ ਲਿਆ ਸੀ । ਇਸ ਦੀ ਪੁਸ਼ਟੀ ਭੱਟ ਵਹੀ ਦੇ ਇਸ ਦੋਹੇ ਤੋਂ ਭਲੀ ਭਾਂਤ ਹੁੰਦੀ ਹੈ :

ਸਿਮਰ ਭੱਟ ਤਉ ਸਤਿਗੁਰ ਅਪਣਾ ਗਿਆਨ ਬਤਾਵੈ ਸੱਚਾ ।
ਦਿਲੀ ਲਗ ਧਾਂਕ ਸੁਨੀ ਤੇਰੀ ਬਲੂ ਤਊ ਜਾਨੇ ਸ਼ਾਹ ਚੁਗੱਤਾ ।
ਸਪੂਤ ਪੋਤਾ ਤਉ ਗਾਊਂ ਮਨੀ ਰਾਮ ਰੋਸ਼ਨ ਬੰਸ ਜੱਲੇ ਦਾ ਕਿੱਤਾ ।
ਪਹਿਲਾਂ ਹੇਠ ਭੰਗਾਣੀ ਮਾਰੀ ਰਾਣਾ ਘਾਲ ਕੀਆ ਰਣ ਜਿੱਤਾ ।

1691 ਈ. ਵਿਚ ਨਾਦੌਣ ਦੀ ਲੜਾਈ ਵਿਚ ਵੀ ਭਾਈ ਸਾਹਿਬ ਨੇ ਹਿੱਸਾ ਲਿਆ ਸੀ। ਜੰਗ ਦੇ ਪਿਛੋਂ ਜਦੋਂ ਰਵਾਲਸਰ[1] ਦੇ ਅਸਥਾਨ ਤੇ ਗੁਰੂ ਗੋਬਿੰਦ ਸਿੰਘ ਦੇ ਸਤਿਕਾਰ ਵਿਚ ਪਹਾੜੀ ਰਾਜਿਆਂ ਦੀ ਸਾਂਝੀ ਕਾਨਫਰੰਸ ਹੋਈ ਸੀ ਤਾਂ ਉਥੇ ਗੁਰੂ ਜੀ ਨੇ ਆਪ ਨੂੰ ਦੀਵਾਨ ਦੀ ਪਦਵੀ ਬਖ਼ਸ਼ੀ ।

30 ਮਾਰਚ, 1699 ਈ. ਨੂੰ ਦਸਮ ਪਾਤਸ਼ਾਹ ਵਲੋਂ ਖਾਲਸੇ ਦੀ ਸਾਜਨਾ ਕਰਨ ਸਮੇਂ ਭਾਈ ਮਨੀ ਸਿੰਘ ਜੀ ਨੇ ਵੀ ਅੰਮਿਰਤ ਛਕਿਆ ਅਤੇ ਇਸ ਸਮੇਂ ਤੋਂ ਬਾਕਾਇਦਾ ਆਪ ਜੀ ਦੇ ਨਾਂ ਨਾਲ 'ਸਿੰਘ' ਸ਼ਬਦ ਦਾ ਵਿਸ਼ੇਸ਼ਣ ਲੱਗ ਗਿਆ । ਇਸ ਸਮੇਂ ਭਾਈ ਸਾਹਿਬ ਦੇ ਪੰਜ ਪੁੱਤਰਾਂ ਨੇ ਵੀ ਅੰਮਿਰਤ ਛਕਿਆ ਸੀ । ਭਾਈ ਸਾਹਿਬ ਸੁਰਮਈ ਰੰਗ ਦਾ ਬਾਣਾ ਪਹਿਨਦੇ ਸਨ ।[2] ਰੋਜ਼ਾਨਾ ਸਿੱਖ ਸੰਗਤਾਂ ਨੂੰ ਗੁਰਬਾਣੀ ਦਾ ਪਾਠ ਸੁਣਾਇਆ ਕਰਦੇ ਸਨ ।

---

1. ਰਵਾਲਸਰ, ਹਿਮਾਚਲ ਪਰਦੇਸ਼ ਦੇ ਮੰਡੀ ਜ਼ਿਲ੍ਹੇ ਦਾ ਪਰਸਿੱਧ ਧਾਰਮਿਕ ਅਸਥਾਨ ਹੈ । ਇਹ ਮੰਡੀ ਤੋਂ ਹਮੀਰਪੁਰ ਨੂੰ ਜਾਣ ਵਾਲੀ ਸੜਕ ਉਪਰ ਮੰਡੀ ਤੋਂ ਚੌਵੀ ਕਿਲੋਮੀਟਰ ਦੀ ਵਿੱਥ ਤੇ ਹੈ । ਇਥੇ ਤਿੰਨ ਧਰਮਾਂ ਦੇ ਅਸਥਾਨ ਹਨ : ਸਿੱਖਾਂ ਦਾ ਗੁਰਦੁਆਰਾ, ਹਿੰਦੂਆਂ ਦੇ ਮੰਦਰ ਅਤੇ ਬੋਧੀਆਂ ਦੇ ਮੱਠ । ਤਿੰਨਾਂ ਧਾਰਮਿਕ ਅਸਥਾਨਾਂ ਦੇ ਬਿਲਕੁਲ ਵਿਚਕਾਰ ਸਭ ਦੀ ਸਾਂਝੀ ਰਵਾਲਸਾਰ ਝੀਲ ਹੈ ।
2. ਸੁਰਮੇ ਬੀਚ ਬਸਤਰ ਰੰਗਾਵੈ । ਹੋਮ ਦੀਪ ਨਈਬੇਦ ਕਰਾਵੈ ।
   ਕੋਇਰ ਸਿੰਘ, 'ਗੁਰਬਿਲਾਸ ਪਾਤਸ਼ਾਹੀ 10' (ਸੰ. ਸ਼ਮਸ਼ੇਰ ਸਿੰਘ ਅਸ਼ੋਕ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968, ਪੰਨਾ 295.

ਇਸ ਸਮੇਂ ਅੰਮਰਿਤਸਰ ਦੇ ਧਾਰਮਿਕ ਅਸਥਾਨਾਂ ਦਾ ਪਰਬੰਧ ਪਿਰਥੀ ਚੰਦ ਦੇ ਘਰਾਣੇ ਦੇ ਲੋਕ ਸੰਭਾਲੀ ਬੈਠੇ ਸਨ । ਅੰਮਰਿਤਸਰ ਦੀਆਂ ਸਿੱਖ ਸੰਗਤਾਂ ਦੀ ਬੇਨਤੀ ਤੇ, ਜਿਸ ਦਾ ਜਿਕਰ ਪਿੱਛੇ ਆ ਚੁਕਿਆ ਹੈ, ਦਸਮ ਪਾਤਸ਼ਾਹ ਨੇ ਭਾਈ ਮਨੀ ਸਿੰਘ ਨੂੰ ਸਿਰੀ ਦਰਬਾਰ ਸਾਹਿਬ ਦਾ ਹੈਡ-ਗਰੰਥੀ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਬਣਾ ਕੇ ਭੇਜਿਆ ਸੀ । ਆਪ ਦੇ ਨਾਲ ਪੰਜ ਸਿੰਘ ਹੋਰ ਸਨ। ਇਕ ਗੁਰੂ ਗਰੰਥ ਸਾਹਿਬ ਦੀ ਬੀੜ ਅਤੇ ਇਕ ਨਿਸ਼ਾਨ ਸਾਹਿਬ ਵੀ ਦਿੱਤਾ ਸੀ ।[1]

ਭਾਈ ਸਾਹਿਬ ਨੇ ਦੋਵਾਂ ਧਾਰਮਿਕ ਅਸਥਾਨਾਂ ਦਾ ਪਰਬੰਧ ਸੰਭਾਲਣ ਸਾਰ ਪਹਿਲਾਂ ਕੰਮ ਇਥੋਂ ਪਿਰਥੀ ਚੰਦ ਦੀ ਔਲਾਦ ਦੇ ਬੰਦਿਆਂ ਨੂੰ ਕੱਢਣ ਦਾ ਕੀਤਾ । ਉਨ੍ਹਾਂ ਦੀ ਚਲਾਈ ਹੋਈ ਗੁਰਮਤ ਵਿਰੋਧੀ ਮਰਯਾਦਾਂ ਨੂੰ ਬਦਲ ਕੇ ਖਾਲਸਾਈ ਮਰਯਾਦਾ ਚਾਲੂ ਕੀਤੀ । ਪਿਰਥੀ ਚੰਦੀਏ ਚੌਥੇ ਗੁਰੂ ਰਾਮ ਦਾਸ ਜੀ ਤੋਂ ਪਿਛੋਂ ਗੁਰੂ ਅਰਜਨ ਦੇਵ ਜੀ ਦੀ ਥਾਂ ਪਿਰਥੀ ਚੰਦ ਨੂੰ ਪੰਜਵਾਂ ਗੁਰੂ ਮੰਨ ਕੇ ਚਲਦੇ ਸਨ । ਇਹ ਗੱਲ ਭਲਾਂ ਸਿੱਖ ਸੰਗਤਾਂ ਵਿਚ ਕਿਸ ਤਰ੍ਹਾਂ ਚਲ ਸਕਦੀ ਸੀ । ਇਸ ਤਰ੍ਹਾਂ ਮੁੜ ਤੋਂ ਖਾਲਸਈ ਮਰਯਾਦਾ ਚਾਲੂ ਹੋ ਜਾਣ ਕਰਕੇ ਸਿੱਖ ਸੰਗਤਾਂ ਨੂੰ ਬਹੁਤ ਖੁਸ਼ੀ ਹੋਈ। ਹਰ ਰੋਜ਼ ਸ਼ਾਮ ਸਵੇਰੇ ਸਿੱਖ ਸੰਗਤਾਂ ਦੀ ਗਿਣਤੀ ਵਧਣ ਲਗ ਪਈ । ਸਿਰੀ ਅਕਾਲ ਤਖ਼ਤ ਸਾਹਿਬ ਉਪਰ ਸਿੱਖ ਸੰਗਤਾਂ ਦੇ ਦੀਵਾਨ ਸਜਣ ਲਗ ਪਏ । ਇਉਂ ਸਿਰੀ ਦਰਬਾਰ ਸਾਹਿਬ ਵਿਖੇ ਖਾਲਸੇ ਦਾ ਪੂਰਾ ਬੋਲਬਾਲਾ ਹੋ ਗਿਆ ਸੀ । ਸੋਢੀ ਨਿਰੰਜਨ ਰਾਇ, ਜਿਹੜਾ ਉਸ ਸਮੇਂ ਪਿਰਥੀ ਚੰਦ ਦੇ ਘਰਾਣੇ ਦਾ ਮੁਖੀ ਸੀ, ਸੰਗਤਾਂ ਤੋਂ ਡਰਦਾ ਹੋਇਆ ਅੰਮਰਿਤਸਰ ਛੱਡ ਕੇ ਮਾਲਵੇ ਦੇ ਇਕ ਪਿੰਡ ਘਰਾਚੋਂ ਵਿਖੇ ਜਾ ਕੇ ਰਹਿਣ ਲਗ ਪਿਆ ਸੀ ।[2] ਉਸ ਦੇ ਚੇਲੇ ਬਾਲਕੇ ਸਭ ਖਾਲਸੇ ਦੀ ਸ਼ਰਨ ਆ ਗਏ ਸਨ ।

ਭਾਈ ਮਨੀ ਸਿੰਘ ਜੀ ਅੰਮਰਿਤਸਰ ਤੋਂ ਆਨੰਦਪੁਰ ਸਾਹਿਬ ਵੀ ਅਕਸਰ ਆਉਂਦੇ ਜਾਂਦੇ ਰਹਿੰਦੇ ਸਨ । ਖਾਲਸੇ ਦੀ ਸਾਜਨਾ ਪਿੱਛੋਂ ਗੁਰੂ ਗੋਬਿੰਦ ਸਿੰਘ ਜੀ ਨੂੰ ਜੋ ਵੀ ਜੰਗ ਪਹਾੜੀ ਰਾਜਿਆਂ ਜਾਂ ਸਥਾਨਕ ਮੁਗ਼ਲ ਅਧਿਕਾਰੀਆਂ ਨਾਲ ਕਰਨੇ ਪਏ ਸਨ ਭਾਈ ਸਾਹਿਬ ਉਨ੍ਹਾਂ ਸਭ ਵਿਚ ਸ਼ਾਮਲ ਹੁੰਦੇ ਸਨ। ਇਹ ਇਕ ਵੱਖਰੀ ਹੀ ਮਿਸਾਲ ਹੈ ਕਿ ਸਿਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਅਤੇ ਸਿਰੀ ਦਰਬਾਰ ਸਾਹਿਬ ਦਾ ਹੈਡ ਗਰੰਥੀ ਜੰਗ ਦੇ ਮੈਦਾਨ ਵਿਚ ਵੀ ਦੁਸ਼ਮਣ ਦੀਆਂ ਫੌਜਾਂ ਨਾਲ ਲੜਦਾ ਰਿਹਾ ਸੀ । ਇਕੱਲੇ ਭਾਈ ਸਾਹਿਬ ਹੀ ਯੁੱਧ ਵਿਚ ਨਹੀਂ ਜਾਂਦੇ ਸਨ ਸਗੋਂ ਉਨਾਂ ਦੇ ਪੰਜੇ ਪੁੱਤਰ ਵੀ ਉਨ੍ਹਾਂ ਦੇ ਨਾਲ ਹੁੰਦੇ ਸਨ । ਜਿਹੜਾ ਮਸਤ ਹਾਥੀ ਕਿਲ੍ਹਾ ਆਨੰਦਗੜ੍ਹ ਦੇ ਦਰਵਾਜ਼ੇ ਨੂੰ ਤੋੜਨ ਲਈ ਪਹਾੜੀ ਰਾਜਿਆਂ ਨੇ ਭੇਜਿਆ ਸੀ ਉਸ ਦਾ ਮੁਕਾਬਲਾ ਕਰਨ ਵਾਲਾਂ ਭਾਈ ਬਚਿੱਤਰ ਸਿੰਘ ਭਾਈ ਮਨੀ ਸਿੰਘ ਦਾ ਹੀ ਪੁੱਤਰ ਸੀ ।[3]

ਜਦੋਂ ਗੁਰੂ ਸਾਹਿਬ ਆਨੰਦਪੁਰ ਸਾਹਿਬ ਨੂੰ ਛੱਡ ਕੇ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਪਹੁੰਚੇ ਸਨ ਤਾਂ ਇਥੇ ਗੁਰੂ ਸਾਹਿਬ ਨੇ ਗੁਰੂ ਗਰੰਥ ਸਾਹਿਬ ਦੀ ਜੋ ਬੀੜ ਦੁਬਾਰਾ ਲਿਖਵਾਈ ਸੀ ਉਸ ਨੂੰ ਲਿਖਣ ਵਾਲੇ ਭਾਈ ਸਾਹਿਬ ਹੀ ਸਨ । ਪਿੱਛੋਂ ਇਸ ਹੀ ਬੀੜ ਦੇ ਚਾਰ

---

1. ਪਾਂਚ ਪਹੁਲੀਏ ਸਿਖ ਇਹ ਗੁਰ ਕਾ ਖਾਸ ਦੀਵਾਨ ।
   ਲੈ ਆਗਿਆ ਤਬ ਖ਼ਸ਼ਟ ਇਹ ਖਲ ਅਰਦਾਸ ਸੁਧਾਨ ।
   ਬੀੜ ਏਕ ਸ੍ਰੀ ਗ੍ਰੰਥ ਕੀ ਫਰਰੈਦਾਰ ਨਿਸ਼ਾਨ ।
   ਦੇ ਵਿਦਾ ਸਤਿਗੁਰ ਕੀਆ ਮਨੀ ਸਿੰਘ ਬੁਧੀਮਾਨ ।- (ਸ਼ਹੀਦ ਬਿਲਾਸ)
2. ਇਹ ਘਰਾਚੋਂ ਪਿੰਡ ਪਟਿਆਲਾ-ਸੁਨਾਮ ਸੜਕ ਉਪਰ ਭਵਾਨੀਗੜ ਤੋਂ ਪੰਜ ਕਿਲੋਮੀਟਰ ਦੀ ਦੂਰੀ ਤੇ ਸਥਿਤ ਹੈ ।
3. ਵੀਰ ਸਿੰਘ ਬਲ, 'ਸਿੰਘ ਸਾਗਰ' (1827), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1986, ਪੰਨੇ 136-37.

ਉਤਾਰੇ ਬਾਬਾ ਦੀਪ ਸਿੰਘ ਜੀ ਨੇ ਕੀਤੇ ਸਨ ਜਿਨ੍ਹਾਂ ਵਿਚੋਂ ਤਿੰਨ ਨੂੰ ਖਾਲਸੇ ਦੇ ਬਾਕੇ ਦੇ ਤਿੰਨ ਅਸਥਾਨਾਂ ਉਪਰ (ਅੰਮਰਿਤਸਰ, ਕੇਸਗੜ੍ਹ ਸਾਹਿਬ ਅਤੇ ਪਟਣਾ ਸਾਹਿਬ) ਪਰਕਾਸ਼ ਕਰਨ ਲਈ ਭੇਜ ਦਿੱਤਾ ਗਿਆ ਸੀ ।[1]

ਭਾਈ ਮਨੀ ਸਿੰਘ ਜੀ ਦਾ ਅਸਲ ਕੰਮ, ਗੁਰੂ ਗੋਬਿੰਦ ਸਿੰਘ ਜੀ ਦੇ ਨੰਦੇੜ ਨੂੰ ਤੁਰ ਜਾਣ ਪਿੱਛੋਂ, ਸ਼ੁਰੂ ਹੁੰਦਾ ਹੈ । ਕਿਉਂਕਿ ਗੁਰੂ ਜੀ ਦੇ ਨਾਂਦੇੜ ਵੱਲ ਜਾਣ ਪਿੱਛੋਂ ਇਧਰ ਦੀਆਂ ਸਿੱਖ ਸੰਗਤਾਂ ਵਿਚ ਬਹੁਤ ਜ਼ਿਆਦਾ ਨਿਰਾਸ਼ਾ ਛਾ ਗਈ ਸੀ । ਸਿੱਖ ਸੰਗਤਾਂ ਨੂੰ ਇਸ ਨਿਰਾਸ਼ਤਾ ਵਿਚੋਂ ਕੱਢਣ ਲਈ ਗੁਰੂ ਜੀ ਨੇ ਭਾਈ ਸਾਹਿਬ ਦੀ ਡਿਊਟੀ ਲਗਾਈ । ਉਨ੍ਹਾਂ ਨੂੰ ਰਾਜਿਸਥਾਨ ਦੇ ਬਘੌਰ (ਭੀਲਵਾੜਾ) ਸ਼ਹਿਰ ਤੋਂ ਵਾਪਸ ਪੰਜਾਬ ਭੇਜ ਦਿੱਤਾ ਸੀ । ਭਾਈ ਸਾਹਿਬ ਨੇ ਵਾਪਸ ਆ ਕੇ ਸਿਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ-ਸੰਭਾਲ ਕੀਤੀ ਅਤੇ ਸਿੱਖ ਸੰਗਤਾਂ ਦੇ ਦੀਵਾਨ ਲਗਾ ਲਗਾ ਕੇ ਉਨ੍ਹਾਂ ਦੀ ਹੌਂਸਲਾ ਅਫ਼ਜ਼ਾਈ ਵੀ ਕਰਦੇ ਰਹੇ ਸਨ। ਜਿਵੇਂ ਕਿ ਗੁਰੂ ਸਾਹਿਬ ਦੇ ਧੌਲਪੁਰ ਸੰਗਤ ਨੂੰ ਲਿਖੇ ਦੋ ਹੁਕਮਨਾਮਿਆਂ[2] ਤੋਂ ਵੀ ਸਪੱਸ਼ਟ ਹੁੰਦਾ ਹੈ ਕਿ ਗੁਰੂ ਸਾਹਿਬ ਦਾ ਪਰੋਗਰਾਮ ਦੱਖਣ ਵਲੋਂ ਵਾਪਸ ਆਨੰਦਪੁਰ ਸਾਹਿਬ ਮੁੜ ਕੇ ਆਉਣ ਦਾ ਸੀ ਇਸ ਲਈ ਭਾਈ ਸਾਹਿਬ ਨੇ ਵੀ ਸਿੱਖ ਸੰਗਤਾਂ ਨੂੰ ਇਹ ਦਰਿੜ ਕਰਵਾ ਦਿਤਾ ਸੀ ਕਿ ਗੁਰੂ ਸਾਹਿਬ ਜਲਦੀ ਹੀ ਪੰਜਾਬ ਵਿਚ ਮੁੜ ਆਉਣਗੇ ਪਰ ਅਕਾਲ ਪੁਰਖ ਵਾਹਿਗੁਰੂ ਨੂੰ ਕੁਝ ਹੋਰ ਹੀ ਮਨਜ਼ੂਰ ਸੀ । ਗੁਰੂ ਸਾਹਿਬ 7 ਅਕਤੂਬਰ, 1708 ਈ. ਨੂੰ ਦੱਖਣ ਵਿਚ ਹੀ ਜੋਤੀ ਜੋਤ ਸਮਾ ਗਏ ਸਨ । ਹੁਣ ਸਿੱਖਾਂ ਪਾਸ ਸਿਰਫ਼ ਦੋ ਹੀ ਨੇਤਾ ਸਨ ਜਿਨ੍ਹਾਂ ਦੁਆਲੇ ਉਹ ਕੇਂਦਰਿਤ ਹੋ ਸਕਦੇ ਸਨ । ਇਹ ਸਨ : ਬੰਦਾ ਸਿੰਘ ਬਹਾਦਰ ਅਤੇ ਭਾਈ ਮਨੀ ਸਿੰਘ ਜੀ । ਬੰਦਾ ਸਿੰਘ ਬਹਾਦਰ ਖਾਲਸੇ ਦਾ ਜੰਗੀ ਜਰਨੈਲ ਅਰਥਾਤ ਰਾਜਨੀਤਕ ਆਗੂ ਸੀ ਪਰ ਭਾਈ ਸਾਹਿਬ ਖਾਲਸੇ ਦੇ ਅਕਾਲ ਤਖ਼ਤ ਦੇ ਜਥੇਦਾਰ ਹੋਣ ਕਰਕੇ ਮਹਾਨ ਧਾਰਮਿਕ ਆਗੂ ਸਨ। ਆਪ ਧਾਰਮਿਕ ਅਸਥਾਨਾਂ ਦੀ ਸਾਂਭ-ਸੰਭਾਲ ਕਰਨ ਦੇ ਨਾਲ-ਨਾਲ ਬੰਦਾ ਸਿੰਘ ਬਹਾਦਰ ਨੂੰ ਫੌਜ ਵਿਚ ਭਰਤੀ ਕਰਨ ਵਾਸਤੇ ਸਿੱਖ ਨੌਜੁਆਨਾਂ ਨੂੰ ਤਿਆਰ ਵੀ ਕਰਦੇ ਸਨ ਅਤੇ ਅੰਨ ਬਗੈਰਾ ਵੀ ਸਪਲਾਈ ਕਰਦੇ ਸਨ । ਭਾਵ ਕਿ ਬੰਦਾ ਸਿੰਘ ਬਹਾਦਰ ਦੀ ਸੈਨਾ ਨੂੰ ਜ਼ਰੂਰੀ ਸਮਾਨ ਮੁਹਈਆ ਕਰਨ ਦਾ ਭਾਈ ਸਾਹਿਬ ਇਕ ਬਹੁਤ ਤਕੜਾ ਸਰੋਤ ਸਨ । ਇਸ ਭਾਵ ਦੀ ਸਾਨੂੰ ਇਕ ਚਿੱਠੀ ਵੀ ਮਿਲਦੀ ਹੈ ਜੋ ਗੁਰਦਾਸ ਨੰਗਲ ਦੇ ਘੇਰੇ ਵਿਚੋਂ ਜਾਂ ਬਾਹਰੋਂ ਬੰਦਾ ਸਿੰਘ ਬਹਾਦਰ ਵਲੋਂ ਭਾਈ ਮਨੀ ਸਿੰਘ ਜੀ ਨੂੰ ਲਿਖੀ ਗਈ ਸੀ । ਇਸ ਦਾ ਵਿਸ਼ਾ ਇਉਂ ਹੈ :

> "੧ਓ ਗੁਰੂ ਫਤਹ ।। ਮਾਣਯੋਗ ਭਾਈ ਜੀਓ ਵੈਰੀ ਨੇ ਬੜਾ ਜਬਰਦਸਤ ਘੇਰਾ ਘਤਿਓਸੁ ।। ਅਨਾਜ ਪਾਣੀ ਦੀ ਕੋਈ ਆਮਦ ਨਾਹੀ ।। ਪਰਿਵਾਰ ਸਖ਼ਤ ਮੁਸ਼ਕਲ ਮੇਂ ਹੈਣ ।। ਨਿਆਣੇ ਰੋਇ ਜਾਤਿ ਹੈਂ ।। ਸਿੱਖ ਸੰਗਤਾਂ ਨੇ ਸ਼ਿਤਾਬੀ ਹਥਯਾਰ ਦੇਕਰ ਭੇਜੋ ।। ਕਿਸੀ ਵਕਤ ਕਾ ਭਰੋਸਾ ਨਹੀਂ ।। ਬੁੰਗੇ ਸਾਹਿਬ ਅਰਦਾਸੁ ਕਰਨੁ ।। ਖਾਲਸੇ ਦੀ ਫਤਹ ਹੋਗੁ ।। ਅਸਾਂ ਅੰਤਮ ਸਮੇਂ ਤੀਕ ਜੂਜਣੇ ਕਾ ਨੇਮ ਕੀਤੋਸੁ ।। 6 ਸੰਮਤੋ ।।[3]

---

1. ਗਯਾਨੀ ਗਯਾਨ ਸਿੰਘ, 'ਸ੍ਰੀ ਗੁਰੂ ਪੰਥ ਪ੍ਰਸ਼ਾਕ', ਪੰਨਾ 234.
2. 'ਹੁਕਮਨਾਮੇ' (ਸ. ਗੰਡਾ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985, ਪੰਨੇ. 186-189.
3. ਇਹ ਚਿੱਠੀ ਮੈਨੂੰ ਗਯਾਨੀ ਗਯਾਨ ਸਿੰਘ ਦੇ ਪੱਥਰ ਛਾਪ (1889 ਈ.) ਵਾਲੇ ਸ੍ਰੀ ਗੁਰ ਪੰਥ ਪ੍ਰਕਾਸ਼ ਦੀ ਜਿਲਦ ਦੇ ਅੰਦਰਲੇ ਪਾਸੇ ਪੇਸਟ ਕੀਤੀ ਹੋਈ ਮਿਲੀ ਸੀ । ਇਹ ਹੱਥ-ਲਿਖਤ ਹੈ । ਇਹ ਕਾਪੀ ਮੇਰੇ ਪਾਸ ਹੈ ।

ਇਸ ਚਿੱਠੀ ਦੇ ਵਿਸ਼ੇ ਤੋਂ ਪਤਾ ਲੱਗਦਾ ਹੈ ਕਿ ਬੰਦਾ ਸਿੰਘ ਬਹਾਦਰ ਦਾ ਅਖ਼ੀਰ ਤੱਕ ਭਾਈ ਮਨੀ ਸਿੰਘ ਜੀ ਅਤੇ ਅਕਾਲ ਤਖ਼ਤ ਸਾਹਿਬ ਨਾਲ ਸਬੰਧ ਬਣਿਆ ਹੋਇਆ ਸੀ । ਇਸੇ ਸਹਿਯੋਗ ਦਾ ਹੀ ਨਤੀਜਾ ਸੀ ਕਿ ਪੰਜਾਬ ਦੀ ਧਰਤੀ ਉਪਰ ਖਾਲਸਾ ਰਾਜ ਸਥਾਪਤ ਹੋ ਗਿਆ ਸੀ ।

ਧਿਆਨ ਦੇਣ ਯੋਗ ਗੱਲ ਹੈ ਕਿ ਗੁਰੂ ਸਾਹਿਬ 1708 ਦੇ ਦਸਵੇਂ ਮਹੀਨੇ ਵਿਚ ਜੋਤੀ ਜੋਤ ਸਮਾਏ ਸਨ ਅਤੇ ਬੰਦਾ ਸਿੰਘ ਬਹਾਦਰ ਇਸੇ ਹੀ ਸਾਲ ਦੇ ਗਿਆਰ੍ਹਵੇਂ ਮਹੀਨੇ ਵਿਚ ਪੰਜਾਬ ਪਹੁੰਚ ਗਿਆ ਸੀ । ਉਸ ਦੀਆਂ ਲੜਾਈਆਂ ਦੀ ਸ਼ੁਰੂਆਤ ਪੂਰਬੀ ਪੰਜਾਬ ਦੇ ਇਲਾਕਿਆਂ (ਸਮਾਣਾ-ਸਢੌਰਾ) ਤੋਂ ਸ਼ੁਰੂ ਹੋਈ ਸੀ । ਭਾਈ ਸਾਹਿਬ ਅੰਮਿਰਤਸਰ ਵਿਖੇ ਸਨ ਜੋ ਪੰਜਾਬ ਦਾ ਪੱਛਮੀ ਇਲਾਕਾ ਸੀ । ਪਰ ਬੰਦਾ ਸਿੰਘ ਬਹਾਦਰ ਦੀਆਂ ਪੂਰਬੀ ਪੰਜਾਬ ਦੇ ਇਲਾਕਿਆਂ ਦੀਆਂ ਮੁੱਢਲੀਆਂ ਜਿੱਤਾਂ ਦਾ ਸਾਰੇ ਪੰਜਾਬ ਦੀਆਂ ਸਿੱਖ ਸੰਗਤਾਂ ਉਪਰ ਇਕ ਦਮ ਇਤਨਾ ਪਰਭਾਵ ਪੈ ਗਿਆ ਸੀ ਕਿ ਅੰਮਿਰਤਸਰ ਦੀਆਂ ਸਥਾਨਕ ਸਿੱਖ ਸੰਗਤਾਂ ਵੀ ਹਥਿਆਰ ਚੁੱਕ ਕੇ ਆਪਣੇ ਹਾਕਮਾਂ ਦੇ ਖ਼ਿਲਾਫ ਖੜ੍ਹੀਆਂ ਹੋ ਗਈਆਂ ਸਨ । ਇਸ ਗੱਲ ਦਾ ਸਬੂਤ ਇਸ ਗੱਲ ਤੋਂ ਮਿਲਦਾ ਹੈ ਜਿਹੜੀਆਂ ਇਸ ਸਮੇਂ ਅੰਮਿਰਤਸਰ ਦੇ ਆਲੇ ਦੁਆਲੇ ਵਾਪਰੀਆਂ ਸਨ ।

ਖ਼ਾਸ ਅੰਮਿਰਤਸਰ ਵਿਖੇ ਇਕ ਚੂਹੜਮਲ ਖੱਤਰੀ ਰਹਿੰਦਾ ਸੀ । ਇਹ ਸੋਢੀ ਨਿਰੰਜਨ ਰਾਇ ਦਾ ਚੇਲਾ ਸੀ । ਇਸ ਦੇ ਦੋ ਪੁੱਤ੍ਰ ਸਨ : ਰਾਮੂ ਮਲ ਅਤੇ ਮੋਹਕਮ ਸਿੰਘ । ਸੋਢੀ ਤਾਂ ਇਥੋਂ ਪਹਿਲਾਂ ਹੀ ਜਾ ਚੁੱਕਿਆ ਸੀ । ਚੂਹੜਮਲ ਦਾ ਛੋਟਾ ਪੁੱਤਰ ਮੋਹਕਮ ਸਿੰਘ ਘਰ ਘਾਟ ਛੱਡ ਕੇ ਖਾਲਸੇ ਨਾਲ ਰਲ ਗਿਆ ਸੀ । ਇਸ ਗੱਲ ਦੀ ਚੂਹੜਮਲ ਨੂੰ ਤਕੜੀ ਰੰਜਸ਼ ਸੀ । ਇਕ ਦਿਨ ਐਸਾ ਹੋਇਆ ਕਿ ਸਿੰਘਾਂ ਦਾ ਇਕ ਜਥਾ ਚੂਹੜ ਮਲ ਦੇ ਬਾਗ ਵਿਚੋਂ ਤੂਤੀਆਂ ਲੈਣ ਲਈ ਚਲਾ ਗਿਆ ਪਰ ਚੂਹੜ ਮਲ ਕਿਉਂਕਿ ਸਿੱਖੀ ਸਰੂਪ ਕੋਲੋਂ ਹੀ ਚਿੜਦਾ ਸੀ ਇਸ ਲਈ ਉਸ ਨੇ ਸਿਖਾਂ ਦੇ ਜਥੇ ਨੂੰ ਕਿਸੇ ਵੀ ਤਰ੍ਹਾਂ ਤੂਤੀਆਂ ਦੇਣ ਤੋਂ ਇਨਕਾਰ ਕਰ ਦਿੱਤਾ । ਸਿੰਘਾਂ ਨੇ ਤੂਤੀਆਂ ਤਾਕਤ ਨਾਲ ਤੋੜ ਲਈਆਂ ਅਤੇ ਉਨ੍ਹਾਂ ਦੇ ਬਣਦੇ ਪੈਸੇ ਚੂਹੜ ਮਲ ਦੇ ਮੂਹਰੇ ਸੁੱਟ ਆਏ । ਚੂਹੜ ਮਲ ਨੇ ਇਸ ਨੂੰ ਇਕ ਚੈਲਿੰਜ ਸਮਝਿਆ ਅਤੇ ਉਹ ਪੱਟੀ ਸ਼ਹਿਰ ਦੇ ਹਾਕਮ ਹਰ ਸਹਾਇ ਕੋਲ ਜਾ ਫਰਿਆਦੀ ਹੋਇਆ । ਹਰ ਸਹਾਇ ਨੇ ਆਪਣੀ ਇਕ ਸੈਨਿਕ ਟੁਕੜੀ ਚੂਹੜ ਮਲ ਦੇ ਨਾਲ ਸਿੰਘਾਂ ਨੂੰ ਫੜ ਕੇ ਲਿਆਉਣ ਲਈ ਭੇਜ ਦਿੱਤੀ । ਜਦੋਂ ਇਸ ਗੱਲ ਦਾ ਪਤਾ ਭਾਈ ਮਨੀ ਸਿੰਘ ਜੀ ਨੂੰ ਲੱਗਿਆ ਤਾਂ ਉਨ੍ਹਾਂ ਨੇ ਚੂਹੜ ਮਲ ਕੋਲ ਆਪਣੇ ਕੁਝ ਵਿਅਕਤੀ ਭੇਜ ਕੇ ਮਸ਼ਲੇ ਨੂੰ ਰਫ਼ਾ ਦਫ਼ਾ ਕਰਵਾਉਣ ਦੀ ਕੋਸ਼ਿਸ਼ ਕੀਤੀ । ਪਰ ਚੂਹੜ ਮਲ ਨਾ ਮੰਨਿਆ । ਨੌਬਤ ਲੜਾਈ ਤੱਕ ਆ ਪਹੁੰਚੀ । ਸੈਨਿਕ ਟੁਕੜੀ ਅੰਮਿਰਤਸਰ ਆ ਪਹੁੰਚੀ । ਭਾਈ ਸਾਹਿਬ ਨੇ ਵੀ ਸਿੱਖ ਸੰਗਤਾਂ ਨੂੰ ਇਕੱਠਾ ਕਰ ਲਿਆ ਅਤੇ ਮੁਕਾਬਲੇ ਲਈ ਤਿਆਰ ਹੋ ਬੈਠੇ । ਲੜਾਈ ਹੋਈ, ਸਿੰਘਾਂ ਨੇ ਮੁਗ਼ਲ ਸੈਨਿਕਾਂ ਨੂੰ ਕੁੱਟ ਕੇ ਭਜਾ ਦਿੱਤਾ । ਫਿਰ ਚੂਹੜ ਮਲ ਅਤੇ ਹਰ ਸਹਾਇ ਨੇ ਲਾਹੌਰ ਦੇ ਨਵਾਬ ਅਸਲਮ ਖਾਂ ਪਾਸੋਂ ਮਦਦ ਮੰਗੀ। ਇਹ ਦਿੱਤੀ ਗਈ । ਦੋਹਾਂ ਦੀ ਸੰਯੁਕਤ ਸੈਨਿਕ ਟੁਕੜੀ ਪਹਿਲਾਂ ਨਾਲੋਂ ਜ਼ਿਆਦਾ ਤਾਦਾਦ ਵਿਚ ਅੰਮਿਰਤਸਰ ਪਹੁੰਚੀ । ਸਿੱਖ ਸੰਗਤਾਂ ਨੇ ਵੀ ਮੁਕਾਬਲਾ ਕੀਤਾ । ਲੜਾਈ ਦੌਰਾਨ ਜ਼ੋਰਦਾਰ ਵਵਖਾ ਹੋਈ ਅਤੇ ਮੁਗ਼ਲ ਫੌਜ ਉਪਰ ਅਸਮਾਨੀ ਬਿਜਲੀ ਡਿੱਗ ਪਈ । ਇਸ ਨਾਲ ਉਸ ਦਾ ਬਹੁਤ ਨੁਕਸਾਨ ਹੋਇਆ । ਪੱਟੀ ਦਾ ਹਾਕਮ ਹਰ ਸਹਾਇ ਖ਼ੁਦ ਮਾਰਿਆ ਗਿਆ । ਉਸ ਦਾ ਕਮਾਂਡਰ ਦੇਵਾ ਭੱਜ ਗਿਆ । ਇਸੇ ਤਰ੍ਹਾਂ ਅਸਲਮ

ਖਾਂ ਦੇ ਸੈਨਿਕ ਵੀ ਭੱਜ ਗਏ ਸਨ । ਇਸ ਲੜਾਈ ਪਿੱਛੋਂ ਸਿੰਘਾਂ ਨੇ ਇਹ ਤੁਕ ਜੋੜ ਕੇ ਇਸ ਦੀ ਸਦੀਵੀ ਯਾਦ ਰੱਖ ਲਈ : ਹਰਸਾ ਮਾਰਿਆ ਦੇਵਾ ਨੱਠਾ ਅਸ਼ਲਾਂ ਗਈ ਲਹੌਰ ।[1] ਇਸ ਘਟਨਾ ਤੋਂ ਸਾਬਤ ਹੁੰਦਾ ਹੈ ਕਿ ਬੰਦਾ ਸਿੰਘ ਬਹਾਦਰ ਭਾਵੇਂ ਅਜੇ ਪੂਰਬੀ ਪੰਜਾਬ ਵਿਚ ਹੀ ਸੀ ਪਰ ਉਸ ਦੀ ਆਮਦ ਦਾ ਪਰਭਾਵ ਸਾਰੇ ਪੰਜਾਬ ਵਿਚ ਪੈ ਗਿਆ ਸੀ ।

ਬੰਦਾ ਸਿੰਘ ਬਹਾਦਰ ਦੇ ਸਮੁੱਚੇ ਸਮੇਂ ਦੌਰਾਨ ਭਾਈ ਮਨੀ ਸਿੰਘ ਜੀ ਅਤੇ ਉਨ੍ਹਾਂ ਦਾ ਸਾਰਾ ਪਰਿਵਾਰ ਅਖ਼ੀਰਲੇ ਦਮ ਤੱਕ ਉਨਾਂ ਨਾਲ ਜੁੜੇ ਰਹੇ ਸਨ । ਬਾਬਾ ਦੀਪ ਸਿੰਘ ਜੀ ਤਖ਼ਤ ਸਿਰੀ ਦਮਦਮਾ ਸਾਹਿਬ ਦੇ ਜਥੇਦਾਰ ਸਨ । ਉਹ ਮਾਲਵੇ ਵਿਚੋਂ ਸਿੱਖ ਨੌਜੁਆਨਾਂ ਨੂੰ ਬੰਦਾ ਸਿੰਘ ਬਹਾਦਰ ਦੀ ਫੌਜ ਲਈ ਤਿਆਰ ਕਰਦੇ ਸਨ । ਪਰ ਇਸ ਸਭ ਕੁਝ ਦੇ ਨਾਲ-ਨਾਲ ਹਕੂਮਤ ਵੀ ਅਵੇਸਲੀ ਨਹੀਂ ਸੀ । ਉਸ ਨੇ ਕਈ ਫਰੰਟਾਂ ਤੇ ਆਪਣੀਆਂ ਕਾਰਵਾਈਆਂ ਜਾਰੀ ਰੱਖੀਆਂ ਹੋਈਆਂ ਸਨ । ਮੁੱਖ ਫਰੰਟ ਸੈਨਿਕ ਕਾਰਵਾਈ ਵਾਲਾ ਸੀ ਇਸ ਦੀ ਅਗਵਾਈ ਬਾਦਸ਼ਾਹ ਬਹਾਦਰ ਸ਼ਾਹ ਖੁਦ ਕਰ ਰਿਹਾ ਸੀ । ਦੂਜਾ ਫਰੰਟ ਸੀ ਡਿਪਲੋਮੈਟਿਕ ਜੋੜ ਤੋੜ ਦਾ । ਇਸ ਅਧੀਨ ਬਾਦਸ਼ਾਹ ਚਾਹੁੰਦਾ ਸੀ ਕਿ ਕਿਸੇ ਨਾ ਕਿਸੇ ਤਰ੍ਹਾਂ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਬੰਦਾ ਸਿੰਘ ਬਹਾਦਰ ਦੇ ਸਹਿਯੋਗੀ ਸਿੱਖਾਂ ਕੋਲੋਂ ਖੋਹ ਲਏ ਜਾਣ । ਭਾਵ ਕਿ ਇਥੋਂ ਭਾਈ ਮਨੀ ਸਿੰਘ ਜੀ ਨੂੰ ਕੱਢਿਆ ਜਾਵੇ ਅਤੇ ਇਨਾਂ ਦੀ ਥਾਂ ਕੋਈ ਸਰਕਾਰ ਪੱਖੀ ਸਿੱਖ ਇਥੇ ਬੈਠਾਇਆ ਜਾਵੇ । ਇਸ ਕੰਮ ਲਈ ਵਰਤਿਆ ਗਿਆ ਬਾਵਾ ਬਿਨੋਦ ਸਿੰਘ, ਬਾਵਾ ਕਾਹਨ ਸਿੰਘ ਅਤੇ ਮੁਤਬੰਨਾ ਪੁੱਤਰ ਅਜੀਤ ਸਿੰਘ । ਪਹਿਲੇ ਦੋ ਸਿੱਖ ਨੇਤਾ ਉਨ੍ਹਾਂ ਪੰਜ ਪਿਆਰਿਆਂ ਵਿਚੋਂ ਸਨ ਜਿਹੜੇ ਗੁਰੂ ਸਾਹਿਬ ਨੇ ਨਾਂਦੇੜ ਤੋਂ ਬੰਦਾ ਸਿੰਘ ਬਹਾਦਰ ਨਾਲ ਭੇਜੇ ਸਨ । ਅਜੀਤ ਸਿੰਘ ਮਾਤਾ ਸੁੰਦਰੀ ਜੀ ਦਾ ਗੋਦ ਲਿਆ ਹੋਇਆ ਪੁੱਤਰ ਸੀ । ਇਹ ਦਿੱਲੀ ਵਿਚ ਹੀ ਰਹਿੰਦਾ ਸੀ । ਇਸ ਸਾਜਿਸ਼ ਵਿਚ ਮਾਤਾ ਸੁੰਦਰੀ ਜੀ ਦਾ ਨਾਂ ਵੀ ਵਰਤਿਆ ਗਿਆ ਸੀ ਪਰ ਜਾਪਦਾ ਹੈ ਇਸ ਗੱਲ ਦਾ ਮਾਤਾ ਜੀ ਨੂੰ ਪਤਾ ਹੀ ਨਹੀਂ ਸੀ। ਅਜੀਤ ਸਿੰਘ ਹਕੂਮਤ ਦੇ ਪੂਰਾ ਕੰਮ ਆਇਆ । ਇਹ ਇਕਦਮ ਨਲਾਇਕ ਆਦਮੀ ਸੀ ਅਤੇ ਆਪਹੁਦਰਾ ਸੀ । ਇਸ ਦੀਆਂ ਆਪਹੁਦਰੀਆਂ ਤੋਂ ਤੰਗ ਆ ਕੇ ਮਾਤਾ ਸੁੰਦਰੀ ਜੀ ਨੇ ਇਸ ਨੂੰ ਤਿਆਗ ਵੀ ਦਿੱਤਾ ਸੀ । ਇਹ ਆਪਣੇ ਆਪ ਨੂੰ ਗੁਰੂ ਵੀ ਅਖਵਾ ਲੈਂਦਾ ਸੀ । ਬਹਾਦਰ ਸ਼ਾਹ ਨੇ ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਵਾਰਸ ਮੰਨਿਆ ਹੋਇਆ ਸੀ ਅਤੇ ਇਸ ਨੂੰ ਆਪਣੀ ਹਿਰਾਸਤ ਵਿਚ ਵੀ ਰੱਖਿਆ ਹੋਇਆ ਸੀ । ਇਸ ਨੂੰ ਗਰਿਫ਼ਤਾਰੀ ਵੀ ਕਿਹਾ ਗਿਆ ਹੈ ।

30 ਸਤੰਬਰ, 1711 ਨੂੰ ਬਾਦਸ਼ਾਹ ਬਹਾਦਰ ਸ਼ਾਹ ਨੇ ਇਸ ਨੂੰ ਸਿਰੀ ਦਰਬਾਰ ਸਾਹਿਬ ਅੰਮਿਰਤਸਰ ਦੀ ਸਮੁੱਚੀ ਜਾਇਦਾਦ ਦਾ ਪਰਬੰਧ ਸੌਂਪ ਦਿੱਤਾ ਸੀ ।[2] ਇਸ ਸਮੁੱਚੀ ਜਾਇਦਾਦ ਨੂੰ ਜਾਗੀਰ ਵੀ ਕਿਹਾ ਗਿਆ ਹੈ । ਇਹ ਉਹ ਸਮਾਂ ਸੀ ਜਦੋਂ ਕਿ ਬੰਦਾ ਸਿੰਘ ਬਹਾਦਰ ਨੇ ਸਮੁੱਚੇ ਦੱਖਣ-ਪੂਰਬੀ ਪੰਜਾਬ ਵਿਚੋਂ ਮੁਗ਼ਲ ਹਕੂਮਤ ਨੂੰ ਉਲਟਾ ਕੇ ਖਾਲਸੇ ਦਾ ਰਾਜ ਸਥਾਪਤ ਕਰ ਲਿਆ ਸੀ ਅਤੇ ਬਾਦਸ਼ਾਹ ਬਹਾਦਰ ਸ਼ਾਹ ਖ਼ੁਦ ਆਪ ਪੰਜਾਬ ਵਿਚ ਆ ਕੇ ਇਸ ਕਾਇਮ ਹੋਏ ਖਾਲਸਾ ਰਾਜ ਨੂੰ ਖ਼ਤਮ ਕਰਨ ਦੀਆਂ ਕੋਸ਼ਿਸ਼ਾਂ ਕਰ ਰਿਹਾ ਸੀ । ਇਸ ਸੰਦਰਭ ਵਿਚ, ਅਜੀਤ

---

1. ਕੇਸਰ ਸਿੰਘ ਛਿਬਰ, 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਮੈਗ਼ਜ਼ੀਨ 'ਪਰਖ', ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1972, ਪੰਨੇ 189-90.
2. 'ਅਖ਼ਬਾਰ-ਏ-ਦਰਬਾਰ ਮੁਐੱਲਾ' (ਅੰਗਰੇਜ਼ੀ ਤਰਜਮਾ, ਭਗਤ ਸਿੰਘ), 'ਪੰਜਾਬ ਪਾਸਟ ਐਂਡ ਪਰੈਜ਼ੈਂਟ', ਪੰਜਾਬੀ ਯੂਨੀਵਰਸਿਟੀ, ਪਟਿਆਲਾ, 1984, ਪੰਨਾ 97.

ਸਿੰਘ ਨੂੰ ਸਿਰੀ ਦਰਬਾਰ ਸਾਹਿਬ ਦਾ ਸੌਂਪਿਆ ਪਰਬੰਧ ਕਿਸ ਭਾਵਨਾ ਨੂੰ ਸਪੱਸ਼ਟ ਕਰਦਾ ਹੈ ਇਸ ਦਾ ਅੰਦਾਜ਼ਾ ਲਗਾਉਣਾ ਜ਼ਿਆਦਾ ਔਖਾ ਨਹੀਂ ਹੈ ।

ਖ਼ਿਆਲ ਕੀਤਾ ਜਾਂਦਾ ਹੈ ਕਿ ਅਜੀਤ ਸਿੰਘ ਦੇ, ਸਿਰੀ ਦਰਬਾਰ ਸਾਹਿਬ ਦਾ ਪਰਬੰਧ ਸੰਭਾਲਣ ਵਿਚ, ਪੈਰ ਨਹੀਂ ਟਿਕ ਸਕੇ ਸਨ ਕਿਉਂਕਿ ਉਸ ਸਮੇਂ ਬੰਦਾ ਸਿੰਘ ਬਹਾਦਰ ਦੀ ਤਾਕਤ ਪੂਰੀ ਤਰ੍ਹਾਂ ਕਾਇਮ ਸੀ । ਸਿੱਖ ਸੰਗਤ ਨੇ ਅਜੀਤ ਸਿੰਘ ਨੂੰ ਇਥੇ ਟਿਕਣ ਨਹੀਂ ਦਿੱਤਾ ਅਤੇ ਉਹ ਵਾਪਸ ਦਿੱਲੀ ਗਿਆ ਜਾਪਦਾ ਹੈ । ਇਸ ਗੱਲ ਨੂੰ ਬਾਦਸ਼ਾਹ ਫਰੱਖ਼ਸ਼ੀਅਰ ਦਾ 7 ਅਗਸਤ, 1716 ਦਾ ਜਾਰੀ ਕੀਤਾ ਉਹ ਫ਼ੁਰਮਾਨ[1] ਸਾਬਤ ਕਰਦਾ ਹੈ ਜਿਸ ਰਾਹੀਂ ਬਾਦਸ਼ਾਹ ਨੇ ਅਜੀਤ ਸਿੰਘ ਨੂੰ ਸਿਰੀ ਦਰਬਾਰ ਸਾਹਿਬ ਦਾ ਪਰਬੰਧ ਸੌਂਪਿਆ ਸੀ ਅਤੇ ਪਗੜੀ ਦੇ ਕੇ ਸਨਮਾਨਿਤ ਕੀਤਾ ਸੀ । ਇਸ ਤੋਂ ਤਕਰੀਬਨ ਦੋ ਮਹੀਨੇ ਪਹਿਲਾਂ ਬੰਦਾ ਸਿੰਘ ਬਹਾਦਰ ਨੂੰ ਅਤੀ ਦਰਦਨਾਕ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ ਸੀ । ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਅਜੀਤ ਸਿੰਘ ਸਿਰਫ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਪਿੱਛੋਂ ਹੀ ਸਿਰੀ ਦਰਬਾਰ ਸਾਹਿਬ ਕੰਪਲੈਕਸ ਦਾ ਪਰਬੰਧ ਸੰਭਾਲ ਸਕਿਆ ਸੀ ।

ਇਥੇ ਇਕ ਹੋਰ ਪੱਖ ਤੋਂ ਧਿਆਨ ਰੱਖਣਾ ਚਾਹੀਦਾ ਹੈ ਕਿ ਬੰਦਾ ਸਿੰਘ ਬਹਾਦਰ ਨਾਲ ਸ਼ਹੀਦ ਹੋਣ ਵਾਲਿਆਂ ਵਿਚ ਭਾਈ ਮਨੀ ਸਿੰਘ ਦਾ ਪੋਤਰਾ ਭਾਈ ਰਾਮ ਸਿੰਘ ਵੀ ਸੀ । ਇਹ ਉਸ ਭਾਈ ਬਚਿੱਤਰ ਸਿੰਘ ਦਾ ਪੁੱਤਰ ਸੀ ਜਿਸ ਨੇ ਗੁਰੂ ਗੋਬਿੰਦ ਸਿੰਘ ਜੀ ਸਮੇਂ ਆਨੰਦਗੜ੍ਹ ਦੀ ਘੇਰਾਬੰਦੀ ਸਮੇਂ ਪਹਾੜੀ ਰਾਜਿਆਂ ਵਲੋਂ ਛੱਡੇ ਗਏ ਮਸਤ ਹਾਥੀ ਨਾਲ ਲੜਾਈ ਕੀਤੀ ਸੀ । ਇਸ ਤੋਂ ਸਾਬਤ ਹੁੰਦਾ ਹੈ ਕਿ ਭਾਈ ਸਾਹਿਬ ਦਾ ਸਮੁੱਚਾ ਪਰਿਵਾਰ ਅੰਤਲੇ ਦਮ ਤਕ ਬੰਦਾ ਸਿੰਘ ਬਹਾਦਰ ਨਾਲ ਜੁੜਿਆ ਰਿਹਾ ਸੀ । ਭਾਈ ਸਾਹਿਬ ਨੂੰ ਖ਼ੁਦ ਗੁਰੂ ਗੋਬਿੰਦ ਸਿੰਘ ਜੀ ਨੇ ਸਿਰੀ ਅਕਾਲ ਤਖ਼ਤ ਸਾਹਿਬ ਅਤੇ ਸਿਰੀ ਦਰਬਾਰ ਸਾਹਿਬ ਦਾ ਸੇਵਾਦਾਰ ਥਾਪਿਆ ਸੀ ਅਤੇ ਅਤੇ ਜੇ ਮੁਗਲ ਹਕੂਮਤ ਵਲੋਂ ਗੁਰੂ ਸਾਹਿਬ ਰਾਹੀਂ ਥਾਪੇ ਹੋਏ ਸੇਵਾਦਾਰ ਨੂੰ ਅਜੀਤ ਸਿੰਘ ਜਾਂ ਹੋਰ ਬਾਵਿਆਂ ਦੀ ਮਦਦ ਦੁਆਰਾ ਹਟਾਉਣ ਦੀ ਕੋਸ਼ਿਸ਼ ਕੀਤੀ ਗਈ ਸੀ ਤਾਂ ਇਸ ਦਾ ਮਤਲਬ ਸੀ ਕਿ ਇਹ ਲੋਕ ਮੁਗਲ ਹਕੂਮਤ ਦੇ ਹੱਥ-ਠੋਕੇ ਬਣ ਕੇ ਗੁਰੂ ਸਾਹਿਬ ਦੇ ਹੁਕਮਾਂ ਦੀ ਸਿੱਧੀ ਉਲੰਘਣਾ ਕਰ ਰਹੇ ਸਨ ।

ਬਾਵਾ ਬਿਨੋਦ ਸਿੰਘ ਵੀ ਉਹਨਾਂ ਪੰਜ ਪਿਆਰਿਆਂ ਵਿਚੋਂ ਸੀ ਜਿਹੜੇ ਦਸਮ ਪਾਤਸ਼ਾਹ ਨੇ ਬੰਦਾ ਸਿੰਘ ਬਹਾਦਰ ਦੇ ਨਾਲ ਭੇਜੇ ਸਨ । ਇਹ ਗੁਰੂ ਅਮਰ ਦਾਸ ਜੀ ਦੀ ਅੰਸ਼ ਵਿਚੋਂ ਸੀ ਅਤੇ ਇਸ ਨੂੰ ਇਸ ਗੱਲ ਦਾ ਹੰਕਾਰ ਵੀ ਸੀ । ਜਦੋਂ ਅਸੀ ਬੰਦਾ ਸਿੰਘ ਬਹਾਦਰ ਦੀਆਂ ਮੁਢ ਤੋਂ ਲੈ ਕੇ ਅਖੀਰ ਤਕ ਪਰਾਪਤ ਕੀਤੀਆਂ ਜਿਤਾਂ ਦਾ ਨਿਰੀਖਣ ਕਰਦੇ ਹਾਂ ਤਾਂ ਪਤਾ ਲਗਦਾ ਹੈ ਕਿ ਜਿਵੇਂ ਬਾਵਾ ਬਿਨੋਦ ਸਿੰਘ ਇਕ ਪਾਸੇ ਇਕੱਲਾ ਹੀ ਖੜਾ ਹੋਵੇ । ਪਿਛੋਂ ਜਿਸ ਤਰ੍ਹਾਂ ਇਸ ਨੇ ਮੁਗ਼ਲ ਹਕੂਮਤ ਦੀ ਸ਼ਹਿ ਤੇ ਬੰਦਾ ਸਿੰਘ ਬਹਾਦਰ ਨਾਲ ਧੋਖਾ ਕੀਤਾ ਇਸ ਨਾਲ ਸਿੱਖੀ ਅਸੂਲਾਂ ਨਾਲ ਤਾਂ ਗਦਾਰੀ ਹੁੰਦੀ ਹੀ ਹੈ ਸਗੋਂ ਇਸ ਨਾਲ ਗੁਰੂ ਸਾਹਿਬ ਦੇ ਉਸ ਵਿਸ਼ਵਾਸ ਨੂੰ ਵੀ ਸੱਟ ਵੱਜਦੀ ਹੈ ਜਿਸ ਵਿਸ਼ਵਾਸ ਨਾਲ ਉਹਨਾਂ ਨੇ ਇਸ ਨੂੰ ਬੰਦਾ ਸਿੰਘ ਬਹਾਦਰ ਨਾਲ ਭੇਜਿਆ ਸੀ। ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਪਿਛੋਂ ਇਹ ਬਾਵਾ ਬਿਨੋਦ ਸਿੰਘ ਲਾਹੌਰ ਦੇ ਨਵਾਬ ਅਬਦੁਸ ਸਮੁੰਦ ਅਧੀਨ ਪੰਜ ਸੌ ਘੋੜਿਆਂ ਦਾ ਇੰਚਾਰਜ ਥਾਪ ਦਿੱਤਾ ਗਿਆ ਸੀ । ਇਸ ਦੇ ਪੁੱਤਰ ਬਾਵਾ ਕਾਹਨ ਸਿੰਘ ਨੂੰ ਸਿਰੀ ਦਰਬਾਰ ਸਾਹਿਬ ਦਾ ਪਰਬੰਧਕ ਥਾਪਿਆ ਗਿਆ ਸੀ । ਆਪਣੇ ਇਹਨਾਂ

1. 'ਉਕਤ' ਪੰਨਾ 168.

ਗਦਾਰੀ ਭਰੇ ਕੁਕਰਮਾਂ ਨੂੰ ਛੁਪਾਉਣ ਲਈ ਹੀ ਇਹਨਾਂ ਲੋਕਾਂ ਨੇ ਆਪਣੇ ਆਪ ਨੂੰ ਤੱਤ ਖਾਲਸਾ ਅਤੇ ਬੰਦਾ ਸਿੰਘ ਬਹਾਦਰ ਦੇਸਿੰਘਾਂ-ਸਾਥੀਆਂ ਨੂੰ ਬੰਦਈ ਸਿੰਘ ਕਹਿਣਾ ਸ਼ੁਰੂ ਕਰ ਦਿਤਾ ਸੀ। ਮੁਗਲ ਹਕੂਮਤ ਨੇ ਬੰਦਾ ਸਿੰਘ ਬਹਾਦਰ ਨੂੰ ਇਖਲਾਕੀ ਤੌਰ ਤੇ ਮਾਰਨ ਲਈ ਇਸ ਗਲ ਦਾ ਪੂਰਾ ਪਰਚਾਰ ਕੀਤਾ ਸੀ । ਸਰੂਪ ਦਾਸ ਭੱਲਾ ਸਾਡੇ ਗੁਰਮੁਖੀ ਦੀਆਂ ਲਿਖਤਾਂ ਦੇ ਲੇਖਕਾਂ ਵਿਚੋਂ ਇਕ ਮੁਢਲਾ ਲੇਖਕ ਹੈ । ਇਹ ਵੀ ਗੁਰੂ ਅਮਰ ਦਾਸ ਜੀ ਦੀ ਅੰਸ਼ ਵਿਚੋਂ ਸੀ ਇਸ ਕਰਕੇ ਬਾਵਾ ਸਰੂਪ ਦਾਸ ਭੱਲਾ ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਹਨ ਸਿੰਘ ਦੇ ਖਾਨਦਾਨ ਵਿਚੋਂ ਹੀ ਸੀ । ਇਸ ਨੇ ਆਪਣੀ ਲਿਖਤ 'ਮਹਿਮਾ ਪ੍ਰਕਾਸ਼' ਵਿਚ ਲਿਖਿਆ ਹੈ ਕਿ ਜਦੋਂ ਬੰਦਾ ਸਿੰਘ ਬਹਾਦਰ ਦੇ ਸਾਥੀ ਸਿੰਘਾਂ ਨੂੰ ਰੋਜ਼ਾਨਾਂ ਸੌ ਸੌ ਦੀ ਗਿਣਤੀ ਵਿਚ ਕੱਢ ਕੇ ਮਾਰਿਆ ਜਾਂਦਾ ਸੀ ਤਾਂ ਬਾਵਾ ਕਾਹਨ ਸਿੰਘ ਵੀ ਕਿਸੇ ਨਾ ਕਿਸੇ ਤਰ੍ਹਾਂ ਗਰਿਫ਼ਤਾਰ ਕਰ ਕੇ ਉਹਨਾਂ ਸਿੰਘਾਂ ਵਿਚ ਸ਼ਾਮਲ ਕਰ ਲਿਆ ਗਿਆ ਸੀ । ਇਸ ਦੇ ਬੰਦਿਆਂ ਨੇ ਇਸ ਨੂੰ ਛੁਡਾਉਣ ਦੀ ਬੜੀ ਕੋਸ਼ਿਸ਼ ਕੀਤੀ। ਅਖੀਰ ਤੇ ਇੰਹ ਤਹਿ ਹੋਇਆ ਕਿ ਕਿਉਂਕਿ ਬੰਦਾ ਸਿੰਘ ਬਹਾਦਰ ਨਾਲ ਗਰਿਫ਼ਤਾਰ ਕੀਤੇ ਗਏ ਸਿੰਘਾਂ ਦੀ ਗਿਣਤੀ ਕੀਤੀ ਜਾ ਚੁਕੀ ਹੈ ਅਤੇ ਗਿਣਤੀ ਮੁਤਾਬਕ ਹੀ ਸ਼ਹੀਦ ਹੋਏ ਸੀਸ ਵੇਖੇ ਜਾਣੇ ਹਨ ਇਸ ਲਈ ਜੇਕਰ ਬਾਵਾ ਕਾਹਨ ਸਿੰਘ ਨੂੰ ਬਚਾਉਣਾ ਹੈ ਤਾਂ ਇਸ ਦੀ ਥਾਂ ਕਿਸੇ ਹੋਰ ਸਿੱਖ ਨੂੰ ਬਿਠਾ ਦਿਤਾ ਜਾਂਵੇ ਅਤੇ ਇਸ ਨੂੰ ਕੱਢ ਕੇ ਲੈ ਜਾਇਆ ਜਾਵੇ। ਇਸੇ ਤਰ੍ਹਾਂ ਕੀਤਾ ਗਿਆ। ਕਿਸੇ ਗਰੀਬ ਜਿਹੇ ਸਿੱਖ ਨੂੰ ਧੋਖੇ ਨਾਲ ਬਾਵਾ ਕਾਹਨ ਸਿੰਘ ਦੀ ਥਾਂ ਬਿਠਾ ਕੇ ਇਸ ਨੂੰ ਛੁਡਵਾਇਆ ਸਿਆ । ਰਾਤੋ ਰਾਤ ਇਹ ਲੁਕਦਾ ਛਿਪਦਾ ਪੰਜਾਬ ਪਹੁੰਚ ਗਿਆ ਅਤੇ ਉਥੇ ਇਸ ਨੂੰ ਲਾਹੌਰ ਦੇ ਨਵਾਬ ਨੇ ਅੰਮਰਿਤਸਰ ਦੇ ਸਿਰੀ ਦਰਬਾਰ ਸਾਹਿਬ ਦਾ ਪਰਬੰਧਕ ਥਾਪ ਦਿਤਾ ਸੀ ।

ਕਿਥੇ ਤਾਂ ਬੰਦਾ ਸਿੰਘ ਬਹਾਦਰ ਦੇ ਸਾਥੀ ਸਿੰਘਾਂ ਦੀਆਂ ਇਹ ਮਿਸਾਲਾਂ ਕਿ ਸਭ ਨੇ ਅੱਗੇ ਹੋ ਹੋ ਕੇ ਅਤੇ ਖਿੜੇ ਮੱਥੇ ਸ਼ਹਾਦਤਾਂ ਦਿਤੀਆਂ ਅਤੇ ਕਿਥੇ ਇਹ ਬਾਵਾ ਕਾਹਨ ਸਿੰਘ ਦੀ ਧੋਖੇ ਭਰੀ ਕਹਾਣੀ? ਬੰਦਾ ਸਿੰਘ ਬਹਾਦਰ ਦੇ ਸਮਕਾਲੀ ਲੇਖਕ ਵਲੋਂ ਹੀ ਦਿਤੀ ਗਈ ਇਕ ਗਵਾਹੀ ਅਨੁਸਾਰ ਇਕ ਮਛੋਹਰ ਮੁੰਡੇ, ਜਿਸ ਦਾ ਨਵਾਂ ਨਵਾਂ ਵਿਆਹ ਹੋਇਆ ਸੀ, ਰਸਤੇ ਵਿਚੋਂ ਗਰਿਫ਼ਤਾਰ ਕਰ ਲਏ ਜਾਣ ਕਰ ਕੇ ਉਸ ਦੀ ਮਾਂ ਜਦ ਦਿੱਲੀ ਪਹੁੰਚੀ ਅਤੇ ਸਬੰਧਤ ਹਾਕਮਾਂ ਨਾਲ ਮਿਲ ਕੇ ਆਪਣੇ ਪੁੱਤਰ ਦੀ ਰਿਹਾਈ ਦੇ ਹੁਕਮ ਪਰਾਪਤ ਕੀਤੇ ਤਾਂ ਉਹ ਮਛੋਹਰ ਮੁੰਡਾ ਉਸ ਲਾਈਨ ਵਿਚ ਖੜਾ ਸੀ ਜਿਹੜੀ ਕਤਲ ਕੀਤੇ ਜਾਣ ਵਾਲੇ ਸਿੰਘਾਂ ਦੀ ਸੀ । ਜਦੋਂ ਉਸ ਦੀ ਮਾਂ ਨੇ ਉਥੇ ਜਾ ਕੇ ਆਪਣੇ ਪੁੱਤਰ ਨੂੰ ਕਿਹਾ ਕਿ ਉਸ ਦੀ ਰਿਹਾਈ ਹੋ ਗਈ ਹੈ, ਹੁਣ ਉਸ ਨੇ ਸਿਰਫ ਇਹੀ ਕਹਿਣਾ ਹੈ ਕਿ ਉਹ ਗੁਰੂ ਦਾ ਸਿੱਖ ਨਹੀਂ ਹੈ । ਇਹ ਸੁਣ ਕੇ ਉਸ ਮੁੰਡੇ ਨੇ ਬਿਲਕੁਲ ਇਨਕਾਰ ਕਰ ਦਿੱਤਾ ਅਤੇ ਇਹ ਵੀ ਕਹਿ ਦਿੱਤਾ ਕਿ ਇਹ ਔਰਤ ਉਸ ਦੀ ਮਾਂ ਹੀ ਨਹੀਂ ਹੈ । ਇਹ ਕਹਿ ਕੇ ਉਹ ਅੱਗੇ ਵਧਿਆ ਅਤੇ ਜਲਾਦ ਨੇ ਉਸ ਦਾ ਸਿਰ ਲਾਹ ਕੇ ਅਲੱਗ ਕਰ ਸੁਟਿਆ। ਉਕਤ ਵੇਰਵਾ ਦੇਣ ਦਾ ਮਤਲਬ ਸਿਰਫ ਇਤਨਾ ਹੀ ਹੈ ਕਿ ਕਿਥੇ ਤਾਂ ਇਕ ਸਾਧਾਰਣ ਸਿਖ ਨੌਜਵਾਨ ਆਪਣੀ ਮਾਂ ਵਲੋਂ ਲਿਆਂਦੇ ਗਏ ਰਿਹਾਈ ਦੇ ਹੁਕਮਾਂ ਨੂੰ ਵੀ ਰੱਦ ਕਰ ਕੇ ਗੁਰੂ ਦੇ ਨਾਂ ਤੋਂ ਦੀ ਸ਼ਹਾਦਤ ਦੇ ਦਿੰਦਾ ਹੈ ਅਤੇ ਕਿਥੇ ਇਹ ਬਾਵਾ ਕਾਹਨ ਸਿੰਘ ਵਰਗੇ ਮੰਨੇ ਪਰਮੰਨੇ ਖਾਨਦਾਨੀ ਸਿੱਖ ਸ਼ਹਾਦਤ ਤੋਂ ਡਰ ਕੇ ਇਕ ਸਾਧਾਰਣ ਸਿਖ ਨੂੰ ਧੋਖੇ ਨਾਲ ਬਿਠਾ

1. ਦੇਖੋ ਸਰੂਪ ਦਾਸ ਭੱਲਾ, 'ਮਹਿਮਾ ਪ੍ਰਕਾਸ਼' ਭਾਗ ਦੂਜਾ, ਭਾਸ਼ਾ ਵਿਭਾਗ, ਪੰਜਾਬ ਪਟਿਆਲਾ, 1971, ਪੰਨਾ 89. ਇਸ ਦੇ ਨਾਲ ਹੀ ਹੋਰ ਦੇਖੋ : ਭਾਈ ਸੰਤੋਖ ਸਿੰਘ, 'ਸ੍ਰੀ ਗੁਰੂ ਪ੍ਰਤਾਪ ਸੂਰਜ ਗਰੰਥ', ਜਿਲਦ ਚੌਧਵੀਂ, ਪੰਨੇ 6533-55.

ਕੇ ਭੱਜ ਆਉਂਦੇ ਹਨ ਅਤੇ ਪੰਜਾਬ ਵਿਚ ਪਹੁੰਚ ਕੇ ਆਪਣੇ ਆਪ ਨੂੰ ਤੱਤ ਖਾਲਸਾ ਅਖਵਾਉਂਦੇ ਹਨ ।

ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਦੇ ਤੁਰੰਤ ਪਿਛੋਂ ਸਰਕਾਰ ਵਲੋਂ ਇਕ ਫੁਰਮਾਨ ਜਾਰੀ ਕੀਤਾ ਗਿਆ ਸੀ । ਇਸ ਫੁਰਮਾਨ ਵਿਚ ਕਿਹਾ ਗਿਆ ਸੀ ਕਿ ਸਿਖਾਂ ਨੂੰ ਵੇਖਦਿਆਂ ਸਾਰ ਹੀ ਗੋਲੀ ਮਾਰ ਦਿਤੀ ਜਾਵੇ ।[1] ਜੇਕਰ ਕਿਸੇ ਸਿੱਖ ਨੂੰ ਗਰਿਫ਼ਤਾਰ ਕੀਤਾ ਜਾਵੇ ਤਾਂ ਉਸ ਸਾਹਮਣੇ ਦੋ ਬਦਲ ਰਖੇ ਜਾਣ । ਪਹਿਲਾ ਇਹ ਕਿ ਉਹ ਇਸਲਾਮ ਕਬੂਲ ਕਰੇ, ਦੂਜਾ ਇਹ ਕਿ ਮੌਤ ਕਬੂਲ ਕਰੇ । ਇਸਲਾਮ ਕਬੂਲ ਕਰਨ ਤੇ ਕਾਫੀ ਇਨਾਮ ਵੀ ਦਿਤੇ ਜਾਂਦੇ ਸਨ । ਅਜਿਹੇ ਮਹੌਲ ਅੰਦਰ ਸਥਾਨਕ ਹਾਕਮਾਂ ਨੇ ਸਿੱਖਾਂ ਦੇ ਸਿਰਾਂ ਦੇ ਮੁਲ ਰਖ ਦਿਤੇ ਸਨ । ਸਿੱਖ ਦਾ ਕੱਟਿਆ ਹੋਇਆ ਸਿਰ ਲਿਆ ਕੇ ਦੇਣ ਵਾਲੇ ਨੂੰ ਪੱਚੀ ਰੁਪਏ ਅਤੇ ਜੀਵਤ ਸਿੱਖ ਨੂੰ ਪੇਸ਼ ਕਰਨ ਵਾਲੇ ਨੂੰ ਦੋ ਸੌ ਰੁਪਿਆ ਦਿਤਾ ਜਾਂਦਾ ਸੀ । ਸਿੱਖਾਂ ਦੀਆਂ ਲੜਕੀਆਂ ਨੂੰ ਨੌਕਰਾਣੀਆਂ ਬਣਾ ਕੇ ਰਖਿਆ ਜਾਂਦਾ ਸੀ । ਜਦੋਂ ਕੋਈ ਮੁਸਲਮਾਨ ਮਰਦਾ ਸੀ ਤਾਂ ਉਸ ਦੀ ਕਬਰ ਸਿੱਖ ਨੂੰ ਖੋਦਣੀ ਪੈਂਦੀ ਸੀ। ਬਗਾਰ ਲਈ ਵੀ ਸਿੱਖਾਂ ਨੂੰ ਵਰਤਿਆ ਜਾਂਦਾ ਸੀ ।[2]

ਪੰਜਾਬ ਤੋਂ ਇਲਾਵਾ ਜੰਮੂ ਅਤੇ ਗੁਆਂਢ ਦੀਆਂ ਹੋਰ ਪਹਾੜੀ ਅਤੇ ਰਾਜਪੂਤ ਰਿਆਸਤਾਂ ਨੂੰ ਵੀ ਸਿੱਖਾਂ ਉੱਪਰ ਸਖ਼ਤੀ ਕਰਨ ਲਈ ਕਿਹਾ ਗਿਆ ਸੀ । ਇਸ ਦਾ ਸਿੱਟਾ ਇਹ ਹੋਇਆ ਸੀ ਕਿ ਬਾਦਸ਼ਾਹ ਦੀਆਂ ਖੁਸ਼ੀਆਂ ਹਾਸਲ ਕਰਨ ਲਈ ਹਰ ਛੋਟੇ ਮੋਟੇ ਹਾਕਮ ਨੇ ਆਪੋ ਆਪਣੇ ਇਲਾਕਿਆਂ ਵਿਚ ਸਿੱਖਾਂ ਨੂੰ ਮਾਰਨਾ ਸ਼ੁਰੂ ਕਰ ਦਿੱਤਾ ਸੀ । ਪਹਾੜੀ ਰਿਆਸਤਾਂ ਤਾਂ ਇਸ ਹੱਦ ਤਕ ਚਲੀਆਂ ਗਈਆਂ ਸਨ ਕਿ ਉਹ ਦਾੜ੍ਹੀ ਕੇਸਾਂ ਵਾਲੇ ਕਿਸੇ ਸਾਧ ਸੰਤ ਨੂੰ ਵੀ ਨਹੀਂ ਛਡਦੀਆਂ ਸਨ । ਕਈ ਹਿੰਦੂ ਪਰਿਵਾਰ ਤਾਂ ਆਪਣੀਆਂ ਛੋਟੀਆਂ ਲੜਕੀਆਂ ਨੂੰ ਮਾਰ ਕੇ ਅਤੇ ਉਸ ਦਾ ਸਿਰ ਲਾਹ ਕੇ ਸਬੰਧਤ ਹਾਕਮ ਦੇ ਸਾਹਮਣੇ ਪੇਸ਼ ਕਰ ਦਿੰਦੇ ਸਨ ਅਤੇ ਕਹਿ ਦਿਤਾ ਜਾਂਦਾ ਸੀ ਕਿ ਇਹ ਸਿੱਖਾਂ ਦੇ ਛੋਟੇ ਬੱਚੇ ਦਾ ਸਿਰ ਹੈ । ਹਿੰਦੂ ਮੁੰਡਿਆਂ ਦੇ ਤਾਂ ਸਿਰ ਤੇ ਕੇਸ ਹੁੰਦੇ ਨਹੀਂ ਸਨ ਪਰ ਲੜਕੀਆਂ ਅਤੇ ਔਰਤਾਂ ਦੇ ਕੇਸ ਰੱਖੇ ਹੁੰਦੇ ਸਨ । ਇਹਨਾਂ ਕੇਸਾਂ ਵਾਲੇ ਸਿਰਾਂ ਨੂੰ ਸਿਖਾਂ ਦੇ ਬੱਚਿਆਂ ਦੇ ਸਿਰ ਦੱਸ ਕਿ ਇਨਾਮ ਲਿਆ ਜਾਂਦਾ ਸੀ । ਅਬਦੁਸ ਸਮੁੰਦ ਖਾਂ ਨੂੰ ਇਹ ਅਧਿਕਾਰ ਪਰਾਪਤ ਸੀ ਕਿ ਉਹ ਆਪਣੀ ਗੁਆਂਢੀ ਰਿਆਸਤ ਦੇ ਕਿਸੇ ਵੀ ਅਧਿਕਾਰੀ ਤੋਂ ਸਿੱਖਾਂ ਵਿਰੁਧ ਲਏ ਗਏ ਰੋਜ਼ਾਨਾ ਦੇ ਐਕਸ਼ਨ ਬਾਰੇ ਪੁੱਛ ਸਕਦਾ ਸੀ । ਹਰ ਪਿੰਡ ਦੇ ਚੌਧਰੀ ਕੋਲੋਂ ਇਹ ਬਚਨ ਲਿਆ ਜਾਂਦਾ ਸੀ ਕਿ ਉਹ ਆਪਣੇ ਪਿੰਡ ਵਿਚ ਕਿਸੇ ਵੀ ਸਿੱਖ ਨੂੰ ਨਹੀਂ ਵੜਨ ਦੇਵੇਗਾ । ਸਿੱਖਾਂ ਦੇ ਆ ਜਾਣ ਦੀ ਸੂਰਤ ਵਿਚ ਉਹ ਹਰ ਹਾਲਤ ਵਿਚ ਸਬੰਧਤ ਅਧਿਕਾਰੀ ਨੂੰ

---

1. ਇਸ ਸਾਰੀ ਘਟਨਾ ਨੂੰ ਦੋ ਅੰਗਰੇਜ਼ ਸਫ਼ੀਰ ਆਪਣੀ ਅੱਖੀਂ ਦੇਖ ਰਹੇ ਸਨ । ਉਹਨਾਂ ਨੇ ਆਪਣੇ ਉਸ ਪੱਤਰ ਵਿਚ ਇਸ ਗੱਲ ਦਾ ਹਵਾਲਾ ਦਿਤਾ ਹੈ ਜਿਹੜਾ ਉਹਨਾਂ ਨੇ ਜੂਨ, 1716 ਵਿਚ ਕਲਕੱਤੇ ਵਿਖੇ ਆਪਣੇ ਸੀਨੀਅਰ ਅਧਿਕਾਰੀ ਨੂੰ ਲਿਖਿਆ ਸੀ । ਇਸ ਪੱਤਰ ਨੂੰ ਇਹਨਾਂ ਲੇਖਕਾਂ ਨੇ ਆਪਣੀਆਂ ਲਿਖਤਾਂ ਵਿਚ ਦਿਤਾ ਹੈ : T. T. Wheeler, *Early Records of British India,* London, 1812, p. 180 ; C. R. Wilson, *The Early Annals of the English in Bengal,* vol. II, Calcutta, 1900, pp. 96-98 and Ganda Singh (ed.), *Early European Accounts of the Sikhs,* Calcutta, 1962, p.52.
2. Malcolm, Sketch of the Sikhs (1812), Chandigarh, 1981 (reprint), p. 67.
3. Hari Ram Gupta, *History of the Sikhs,* vol. II, pp. 39-41.
4. ਇਸ ਮਤ ਦੀ ਪੁਸ਼ਟੀ ਲਈ ਹੋਰ ਦੇਖੋ : ਤੇਜਾ ਸਿੰਘ ਗੰਡਾ ਸਿੰਘ, 'ਸਿੱਖ ਇਤਿਹਾਸ' (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985, ਪੰਨਾ 136.

ਇਸ ਦੀ ਜਾਣਕਾਰੀ ਦੇਵੇਗਾ । ਪਿੰਡਾਂ ਵਿਚ ਫੌਜ ਦੇ ਘੋੜ ਸਵਾਰ ਸਿੱਖਾਂ ਦੀ ਤਲਾਸ਼ ਲਈ ਦਿਨ ਰਾਤ ਗਸ਼ਤ ਕਰਦੇ ਰਹਿੰਦੇ ਸਨ ।

ਇਕ ਪਾਸੇ ਤਾਂ ਇਹ ਹਾਲਾਤ ਸਨ । ਸਿੱਖ ਪਰਿਵਾਰ ਘਰਾਂ ਵਿਚੋਂ ਨਿਕਲ ਗਏ ਸਨ। ਅਜਿਹੇ ਸਮੇਂ ਵਿਚ ਤਾਂ ਸੰਘਣੇ ਜੰਗਲਾਂ ਦੇ ਅਜਿਹੇ ਘੋਰਣੇ ਸਿਖਾਂ ਦੀ ਛੁਪਣਗਾਹ ਸਨ ਜਿਥੇ ਕੋਈ ਵੀ ਵਿਅਕਤੀ ਪਹੁੰਚ ਨਹੀਂ ਸੀ ਕਰ ਸਕਦਾ ਜਾਂ ਉਹ ਮਾਰੂਥਲ ਸਨ ਜਿਥੇ ਨਾ ਪੀਣ ਨੂੰ ਪਾਣੀ ਮਿਲਦਾ ਸੀ ਅਤੇ ਨਾ ਹੀ ਖਾਣ ਲਈ ਕੋਈ ਵਸਤੂ ਮਿਲਦੀ ਸੀ । ਅਜਿਹੀਆਂ ਅਣ-ਮਨੁਖੀ ਛੁਪਣਗਾਹਾਂ ਜਾਂ ਕੰਧਰਾਂ ਸਿੱਖਾਂ ਦੇ ਰਹਿਣ ਦੇ ਕੰਮ ਆਉਂਦੀਆਂ ਸਨ । ਇਸ ਤਰਾਂ ਦੀਆਂ ਥਾਵਾਂ ਤੇ ਕਿਹੋ ਜਿਹਾ ਮਨੁਖੀ ਜੀਵਨ ਹੋਵੇਗਾ ਇਸ ਦਾ ਸਹਿਜੇ ਹੀ ਅੰਦਾਜ਼ਾ ਲਗ ਸਕਦਾ ਹੈ । ਨ ਖਾਣ ਲਈ ਜ਼ਰੂਰੀ ਅਨਾਜ, ਨਾ ਪਹਿਨਣ ਲਈ ਲੋੜੀਂਦੇ ਕਪੜੇ, ਨਾ ਰਹਿਣ ਲਈ ਕੋਈ ਛੱਤ, ਅਜਿਹਾ ਜੀਵਨ ਸੀ ਸਿੱਖਾਂ ਦਾ । ਔਰਤਾਂ, ਬੱਚਿਆਂ, ਬੁੱਢਿਆਂ ਅਤੇ ਬਿਮਾਰ ਵਿਅਕਤੀਆਂ ਨੇ ਕੁਦਰਤ ਦੇ ਰਹਿਮ ਉੱਪਰ ਹੀ ਦਿਨ ਗੁਜਾਰਣੇ ਸਨ । ਸਿੱਖਾਂ ਨੇ ਇਸ ਤੰਗੀ ਵਿਚ ਵੀ ਅਕਾਲ ਪੁਰਖ ਉਪਰ ਇਹ ਉਮੀਦ ਰਖੀ ਹੋਈ ਸੀ ਕਿ ਇਕ ਦਿਨ ਇਹ ਦਿਨ ਵੀ ਜ਼ਰੂਰ ਖ਼ਤਮ ਹੋਣਗੇ ਅਤੇ ਉਹ ਰਾਜ ਭਾਗ ਦੇ ਮਾਲਕ ਬਣਨਗੇ । ਅਕਾਲ ਪੁਰਖ ਦਾ ਆਸਰਾ ਹੀ ਸਿੱਖਾਂ ਦਾ ਇਕੋ ਇਕ ਖਜ਼ਾਨਾ ਸੀ ।[1]

ਇਥੇ ਹੀ ਬਸ ਨਹੀਂ ਸੀ ਮੁਗਲ ਫੌਜ ਸਿੱਖਾਂ ਨੂੰ ਅਜਿਹੀਆਂ ਥਾਵਾਂ ਤੋਂ ਕੱਢਣ ਲਈ ਸੰਘਣੇ ਜੰਗਲਾਂ ਦੇ ਝੁੰਡਾਂ ਨੂੰ ਅੱਗ ਲਗਾ ਦਿੰਦੀ ਸੀ । ਇਕ ਪਾਸੇ ਅੱਗ ਦੇ ਭਾਂਬੜ ਅਤੇ ਦੂਜੇ ਪਾਸੇ ਫੌਜ ਅਤੇ ਮੁਲਖ਼ਈਆ । ਉਹ ਸਿੱਖਾਂ ਨੂੰ ਅੱਗ ਵਿਚ ਸੜਦਿਆਂ ਨੂੰ ਦੇਖ ਕੇ ਜਾਂ ਅੱਗ ਤੋਂ ਬਚ ਕੇ ਭਜਦਿਆਂ ਨੂੰ ਦੇਖ ਕੇ ਆਨੰਦ ਲੈਂਦੇ ਸਨ ਅਤੇ ਆਪਣੇ ਕਾਬੂ ਆਏ ਸਿੱਖ ਨੂੰ ਤੜਪਾ ਤੜਪਾ ਕੇ ਮਾਰਦੇ ਸਨ ।

ਇਕ ਪਾਸੇ ਤਾਂ ਅਜਿਹੇ ਹਾਲਾਤ ਸਨ ਪਰ ਦੂਜੇ ਪਾਸੇ ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਹਨ ਸਿੰਘ ਵਰਗੇ ਖਾਨਦਾਨੀ ਸਿਖ ਨੇਤਾ ਸਰਕਾਰ ਕੋਲੋਂ ਨੌਕਰੀਆਂ ਅਤੇ ਜਾਗੀਰਾਂ ਪਰਾਪਤ ਕਰ ਰਹੇ ਸਨ ।[2] ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਪਿਛੋਂ ਜੋ ਪਹਿਲੀ ਦਿਵਾਲੀ ਆਈ ਸੀ ਉਸ ਸਮੇਂ ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਹਨ ਸਿੰਘ ਨੇ ਸਰਕਾਰ ਦੀ ਸਹਾਇਤਾ ਨਾਲ

---

1. ਰਤਨ ਸਿੰਘ ਭੰਗੂ ਨੇ ਇਸ ਜੀਵਨ ਦਾ ਇਉਂ ਨਕਸ਼ਾ ਚਿਤਰਿਆ ਹੈ :
   ਨਾਹਿੰ ਜ਼ਖੀਰੇ ਸਿੰਘਨ ਪਾਸ । ਸ਼ਸਤਰ ਬਸਤਰ ਹੀਨ ਸੁ ਖਾਸ ।
   ਨਾਂਗੇ ਖਰੇ ਔ ਭੂਖੇ ਪਯਾਸੇ । ਦਾਰੂ ਸਿਕਾ ਨਹਿੰ ਕਛੁ ਪਾਸੇ ।
   ਹਾਟ ਪਟਨ ਬਾਜ਼ਾਰ ਸੁ ਨਾਹੀਂ । ਰੋਗੀ ਔਖਧ ਬਿਨ ਮਰ ਜਾਹੀ ।
   ਗੁਰਬਚਨਨ ਕੀ ਉਨ ਕੋਂ ਆਸ । ਯਹੀ ਖ਼ਜ਼ਾਨੋ ਉਸ ਕੇ ਪਾਸ ।
   'ਪ੍ਰਾਚੀਨ ਪੰਥ ਪ੍ਰਕਾਸ਼', ਪੰਨੇ 304-5.
2. ਇਨ੍ਹਾਂ ਦੇ ਅਜਿਹੇ ਕਿਰਦਾਰ ਨੂੰ ਰਤਨ ਸਿੰਘ ਭੰਗੂ ਨੇ ਇਉਂ ਚਿਤਰਿਆ ਹੈ :
   ਟਿਹਣ ਬਿਨੋਦ ਸਿੰਘ ਕਾ ਭਾਈ ਕਾਨ ਸਿੰਘ । ਕਾਨ੍ਹ ਸਿੰਘ ਕਾ ਸੁਤ ਮੀਰੀ ਭੁਝੰਗ ।
   ਲਈ ਤੁਰਕਨ ਸੋ ਉਨ ਜੁਗਤ ਮਿਲਾਇ । ਦਈ ਸਭ ਉਸ ਗਲ ਸਮਝਾਇ ।
   ਕਾਨ੍ਹ ਸਿੰਘ ਕਈ ਬੰਦਯੋ ਜੁਦਾਈ । ਲਈ ਤੁਰਕੰਨ ਸਯੋਂ ਬਾਤ ਬਨਾਈ ।
   ਰੁਪਏ ਪੰਜ ਸੈ ਨਿਤ ਲੈਣ ਠਹਿਰਾਯੋ । ਅਸਵਾਰ ਪੰਜ ਸੈ ਸਾਥ ਰਖਾਯੋ ।
   ਤੁਰਕਨ ਲਿਖੇ ਨਿਜ ਠਾਣੇਦਾਰਨ । ਹੁਇ ਨ ਦੰਗੋ ਕਹੂ ਸੰਗਤਿ ਵਾਰਨ ।
   ਅੰਮ੍ਰਿਤਸਰ ਇਨ ਦੀਓ ਪਹੁੰਚਾਇ । ਰਖੋ ਹਿਫ਼ਾਜਤ ਇਨ ਕੋ ਰਾਹੁ ।
   'ਪ੍ਰਾਚੀਨ ਪੰਥ ਪ੍ਰਕਾਸ਼' ਪੰਨੇ 163-170.

ਸਿਰੀ ਦਰਬਾਰ ਸਾਹਿਬ ਵਿਖੇ ਸਿੱਖ ਸੰਗਤਾਂ ਦਾ ਮੇਲਾ ਲਗਾਇਆ ਸੀ । ਸਰਕਾਰ ਪੱਖੀ ਸਿੱਖਾਂ ਦੀ ਹਿਫ਼ਾਜ਼ਤ ਲਈ ਫੌਜ ਦਾ ਪੂਰਾ ਪਰਬੰਧ ਕੀਤਾ ਗਿਆ ਸੀ । ਹਿਫ਼ਾਜ਼ਤੀ ਪਰਬੰਧ ਉਨ੍ਹਾਂ ਸਿੰਘਾਂ ਕੋਲੋਂ ਕੀਤੇ ਗਏ ਸਨ ਜਿਨ੍ਹਾਂ ਨੂੰ ਇਹ ਲੋਕ ਬੰਦਈ ਸਿੱਖ ਆਖ ਰਹੇ ਸਨ । ਬੰਦਾ ਸਿੰਘ ਬਹਾਦਰ ਦੇ ਜਿਹੜੇ ਸਾਥੀ ਸਿੰਘ ਗੁਰਦਾਸ ਨੰਗਲ ਦੀ ਗੜ੍ਹੀ ਤੋਂ ਬਾਹਰ ਰਹਿ ਗਏ ਸਨ ਉਨ੍ਹਾਂ ਨੇ ਹਕੂਮਤ ਦੀ ਈਨ ਨਹੀਂ ਮੰਨੀ ਸੀ ਅਤੇ ਹਥਿਆਰਾਂ ਸਮੇਤ ਜੰਗਲਾਂ ਪਹਾੜਾਂ ਵਿਚ ਚਲੇ ਗਏ ਸਨ । ਇਨ੍ਹਾਂ ਬਾਵਿਆਂ ਨੂੰ ਡਰ ਸੀ ਕਿ ਇਹ ਸਿੰਘ ਜੇ ਕਿਤੇ ਮੇਲੇ ਵਿਚ ਪਹੁੰਚ ਗਏ ਤਾਂ ਇਨ੍ਹਾਂ ਸਰਕਾਰ ਪੱਖੀ ਨੇਤਾਵਾਂ ਨੂੰ ਮਾਰ ਮਕਾਉਣਗੇ । ਪਰ ਸੁਰੱਖਿਆ ਦੇ ਬਾਵਜੂਦ ਇਹ ਸਿੰਘ ਲੁਕਦੇ ਛਿਪਦੇ ਆ ਪਹੁਚੇ ਸਨ । ਇਨ੍ਹਾਂ ਨੇ ਆਉਣ ਸਾਰ ਹਾਜ਼ਰ ਸੰਗਤ ਨੂੰ ਇਨਾਂ ਬਾਵਿਆਂ ਦੇ ਰੋਲ ਬਾਰੇ ਦਸਣਾ ਸ਼ੁਰੂ ਕਰ ਦਿਤਾ ਜਿਸ ਦੇ ਸਿੱਟੇ ਵਜੋਂ ਉਥੇ ਹਾਜ਼ਰ ਸਾਰੀ ਸੰਗਤ ਬਾਵਿਆਂ ਦੇ ਖਿਲਾਫ਼ ਹੋ ਗਈ। ਜਦੋਂ ਇਨ੍ਹਾਂ ਬਾਵਿਆਂ ਨੇ ਦੇਖਿਆ ਕਿ ਉਨ੍ਹਾਂ ਦੀ ਖੇਡ ਖ਼ਤਮ ਹੋ ਰਹੀ ਹੈ ਤਾਂ ਉਨ੍ਹਾਂ ਨੇ ਉਥੇ ਹਾਜ਼ਰ ਦਰੋਗੇ ਨੂੰ ਕਿਹਾ ਕਿ ਉਹ ਆਪਣੀ ਫੌਜੀ ਤਾਕਤ ਵਰਤ ਕੇ ਇਨ੍ਹਾਂ ਨੂੰ ਹਟਾਵੇ । ਸੰਗਤਾਂ ਨੂੰ ਵਰਗਲਾਉਣ ਲਈ ਇਹ ਸ਼ੋਸ਼ਾ ਛਡ ਦਿਤਾ ਕਿ ਅਸਲੀ ਖਾਲਸਾ ਕਿਹੜਾ ਹੈ ਇਸ ਦਾ ਫੈਸਲਾ ਸਰੋਵਰ ਵਿਚ ਪਰਚੀਆਂ ਪਾ ਕੇ ਕਰ ਲੈਂਦੇ ਹਾਂ ।[1] ਦਰੋਗੇ ਨੇ ਆਪਣੀ ਸੈਨਿਕ ਟੁਕੜੀ ਉਥੇ ਲਿਆਂਦੀ ਅਤੇ ਉਸੇ ਦੀ ਮੌਜੂਦਗੀ ਵਿਚ ਦੋ ਪਰਚੀਆਂ ਸਰੋਵਰ ਵਿਚ ਸੁਟੀਆਂ ਗਈਆਂ । ਇਕ ਪਰਚੀ ਤੇ ਤੱਤ ਖਾਲਸਾ ਅਤੇ ਦੂਜੀ ਪਰਚੀ ਤੇ ਬੰਦਈ ਖਾਲਸਾ ਲਿਖਿਆ ਹੋਇਆ ਸੀ । ਜਦੋਂ ਸੁਟੀਆਂ ਹੋਈਆਂ ਪਰਚੀਆਂ ਨੂੰ ਦੋਵਾਂ ਧਿਰਾਂ ਦੇ ਮੁਦਈ-ਸਿਖ ਦੇਖਣ ਲਈ ਅੰਗੇ ਵਧੇ ਤਾਂ ਦਰੋਗੇ ਨੇ ਡੰਡੇ ਮਾਰ ਮਾਰ ਕੇ ਸਭ ਨੂੰ ਪਿਛੇ ਧਕ ਦਿਤਾ ਅਤੇ ਆਪ ਹੀ ਇਕ ਪਰਚੀ ਚੁਕ ਕੇ ਐਲਾਨ ਕਰ ਦਿਤਾ ਕਿ ਤੱਤ ਖਾਲਸੇ ਦੀ ਪਰਚੀ ਉਪਰ ਆਈ ਹੈ ਅਤੇ ਬੰਦਈ ਖਾਲਸੇ ਦੀ ਪਰਚੀ ਡੁੱਬ ਗਈ ਹੈ । ਤੱਤ ਖਾਲਸਾ ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਹਨ ਸਿੰਘ ਵਾਲਾ ਧੜਾ ਸੀ । ਬੰਦਈ ਦੂਸਰੇ ਹਥਿਆਰਬੰਦ ਸਿੰਘ ਸਨ । ਦਰੋਗੇ ਦੇ ਐਲਾਨ ਕਰਨ ਸਾਰ ਹੀ ਕਈਆਂ ਨੂੰ ਕੁੱਟਿਆ ਗਿਆ ਅਤੇ ਗਰਿਫ਼ਤਾਰ ਕਰ ਲਿਆ ਗਿਆ । ਕਈਆਂ ਨੂੰ ਕੁਟ ਕੇ ਭਜਾ ਦਿੱਤਾ ਗਿਆ।[2] ਮਤਲਬ ਉਨ੍ਹਾਂ ਦਾ ਸਿਰਫ਼ ਇਹ ਹੀ ਸੀ ਕਿ ਉਥੇ ਸਿਰਫ ਉਹ ਵਿਅਕਤੀ ਹੀ ਰਹਿਣ ਜਿਹੜੇ ਤੱਤ ਖਾਲਸਿਆਂ ਦੇ ਹਮਾਇਤੀ ਹੋਣ। ਇਸ ਕੰਮ ਨੂੰ ਸਰਕਾਰੀ ਕਰਿੰਦਿਆਂ ਨੇ ਸਰੋਵਰ ਵਿਚ ਪਰਚੀਆਂ ਪਾਉਣ ਦਾ ਡਰਾਮਾ ਕਰ ਕੇ ਪੂਰਾ ਕਰ ਦਿਤਾ ਸੀ ।

---

1. ਕੇਸਰ ਸਿੰਘ ਛਿਬਰ ਨੇ ਇਸ ਬਾਰੇ ਇਉਂ ਲਿਖਿਆ ਹੈ :
   ਤੁਰਕ ਆਹੇ ਡਰੇ ਹੋਏ ਬੰਦੇ ਦੇ ਲਗੇ ਆਖਨ ।
   ਮਤ ਇਹੁ ਜਮੀਅਤ ਕਰਿ ਬਹਿਨ । ਇਨਾਂ ਨੂੰ ਇਕੱਠੇ ਹੋਵਨ ਨ ਦੀਜੈ ।
   ਜੋ ਰਹੇ ਪਿਛੈ ਤਿਨਾਂ ਨਾਲ ਜੁਧ ਕਰੀਜੈ ।
   'ਬੰਸਾਵਲੀ ਨਾਮਾ', ਚਰਣ 13, ਬੰਦ 28-29.
   ਰਤਨ ਸਿੰਘ ਭੰਗੂ ਨੇ ਇਉਂ ਲਿਖਿਆ ਹੈ :
   ਬੰਦਈ ਸੰਗਤ ਯੌਂ ਬਧਤੀ ਭਈ । ਬਹੁ ਕਰਾਮਾਤ ਬੰਦਿਉ ਲਈ ।...
   ਬਹੁਤ ਸੰਗਤ ਬੰਦੇ ਕੀ ਭਈ । ਦੇਖ ਬੰਦਈਅਨ ਨਜ਼ਰ ਫੁਲ ਗਈ ।...
   ਬੰਦਈਅਨ ਡੇਰਾ ਇਕਵਲ ਲਾਯਾ । ਝੰਡੇ ਬੁੰਗੇ ਢਿਗ ਬਗਲ ਬਗਲਾਯਾ ।...
   'ਪ੍ਰਾਚੀਨ ਪੰਥ ਪ੍ਰਕਾਸ਼', ਪੰਨੇ 164-65.
2. ਦੋਊ ਔਰ ਤੇ ਪਕੜਨ ਦੌੜੇ । ਫੜ ਫੜ ਸ਼ਸ਼ਤਰ ਆਗੇ ਧੌੜੇ ।
   ਤਹਿ ਹੁਤੇ ਦਰੋਗੇ ਤੁਰਕਨ ਕੇਊ । ਕਹੀ ਮੁਨਸਬੋਂ ਦੇਖੈ ਤੇਊ ।
   ਤੁਰਤ ਦਰੋਗੇ ਪਕੜ ਮੰਗਾਯੋ । ਪੜ੍ਹ ਕਰ ਖਾਲਸੇ ਹਥ ਫੜਾਯੋ ।
   ਰਤਨ ਸਿੰਘ ਭੰਗੂ, ਪੰਨੇ 167-68, ਅਤੇ ਗਯਾਨੀ ਗਯਾਨ ਸਿੰਘ, ਪੰਨਾ 357.

ਉਕਤ ਰੌਲੇ ਗੌਲੇ ਵਿਚ ਬਾਹਰੋਂ ਆਏ ਹਥਿਆਰਬੰਦ ਸਿੰਘ ਢਿਲੇ ਪੈ ਗਏ । ਉਨ੍ਹਾਂ ਦੀ ਕੋਈ ਪੇਸ਼ ਨਾ ਗਈ । ਪਿਛੇ ਸੰਗਤ ਵਿਚ ਜੋ ਲੋਕ ਉਨ੍ਹਾਂ ਦੇ ਹਮਾਇਤੀ ਰਹਿ ਗਏ ਸਨ ਉਨ੍ਹਾਂ ਨੇ ਇਨ੍ਹਾਂ ਪਰਚੀਆਂ ਦੇ ਪਾਖੰਡ ਬਾਰੇ ਰੌਲਾ ਪਾਉਣਾ ਸ਼ੁਰੂ ਕਰ ਦਿਤਾ । ਅਖੀਰ ਤੇ ਤੱਤ ਖਾਲਸਿਆਂ ਨੇ ਕਿਹਾ ਕਿ ਬੰਦਈਆਂ ਦਾ ਬੰਦਾ ਉਨ੍ਹਾਂ ਦੇ ਬੰਦੇ ਨਾਲ ਘੁਲੇ, ਜਿਹੜਾ ਘੋਲ ਵਿਚ ਢਹਿ ਜਾਵੇ ਉਸ ਦਾ ਧੜਾ ਹਾਰ ਮੰਨ ਜਾਵੇ । ਖਾੜਕੂ ਹਥਿਆਰਬੰਦ ਸਿੰਘ (ਜਿਨ੍ਹਾਂ ਨੂੰ ਉਸ ਸਮੇਂ ਬੰਦਈ ਕਿਹਾ ਜਾਂਦਾ ਸੀ) ਇਤਨੇ ਜਜ਼ਬਾਤਾਂ ਵਿਚ ਸਨ ਕਿ ਉਹ ਘੋਲ ਕਰਨਾ ਮੰਨ ਗਏ । ਦੋਹਾਂ ਧਿਰਾਂ ਦੇ ਦੋ ਬੰਦੇ ਘੁਲੇ । ਤੱਤ ਖਾਲਸਿਆਂ ਦਾ ਮੀਰੀ ਸਿੰਘ ਸੀ ਜੋ ਉਸ ਬਾਵਾ ਕਾਹਨ ਸਿੰਘ ਦਾ ਪੁਤਰ ਸੀ ਜਿਹੜਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਸਮੇਂ ਦਿੱਲੀ ਤੋਂ ਭੱਜ ਆਇਆ ਸੀ ਅਤੇ ਬੰਦਈਆਂ ਦਾ ਸੰਗਤ ਸਿੰਘ ਸੀ । ਉਥੇ ਹਾਜ਼ਰ ਪੁਲਿਸ ਫੌਜ ਅਤੇ ਉਸ ਦੇ ਹਮਾਇਤੀ ਲੋਕਾਂ ਨੇ ਹਾ ਹਾ ਹੂ ਹੂ ਕਰ ਕੇ ਤੱਤ ਖਾਲਸਿਆਂ ਦੇ ਬੰਦੇ ਨੂੰ ਜਿਤਿਆ ਕਰਾਰ ਦੇ ਦਿਤਾ ਅਤੇ ਜਬਰਦਸਤੀ ਬੰਦਈ ਸਿੰਘਾਂ ਨੂੰ ਮਾਸ ਖੁਆਇਆ ਗਿਆ ।[1] ਹਾਰੇ ਹੋਏ ਧੜੇ ਨੂੰ ਮਾਸ ਇਸ ਤਰ੍ਹਾਂ ਖੁਆਇਆ ਗਿਆ ਸੀ ਜਿਵੇਂ ਇਹ ਸਿਖ ਧਰਮ ਵਿਚ ਬਹੁਤ ਹੀ ਪਵਿਤਰ ਵਸਤੂ ਹੁੰਦੀ ਹੈ । ਸਿਖ ਧਰਮ ਵਿਚ ਜੇਕਰ ਮਾਸ ਖਾਣ ਤੇ ਕੋਈ ਸਿਧੀ ਪਾਬੰਧੀ ਵਾਲੀ ਗਲ ਨਹੀਂ ਹੈ ਤਾਂ ਸਿਖ ਧਰਮ ਵਿਚ ਮਾਸ ਖਾਣ ਦੀ ਕੋਈ ਇਜ਼ਾਜ਼ਤ ਵੀ ਤਾਂ ਨਹੀਂ ਹੈ•ਪਰ ਪਰੰਪਰਾ ਦੇ ਤੌਰ ਤੇ ਮਾਸ ਖਾਣ ਦੀ ਮਨਾਹੀ ਜਰੂਰ ਹੈ ਇਸ ਲਈ ਤੱਤ ਖਾਲਸਿਆਂ ਵਲੋਂ ਹਾਰੇ ਹੋਏ ਜਾਂ ਸਾਜ਼ਿਸ਼ ਰਾਹੀਂ ਹਰਾਏ ਗਏ ਬੰਦਾ ਸਿੰਘ ਬਹਾਦਰ ਦੇ ਸਾਥੀ ਸਿੰਘਾਂ ਨੂੰ ਮਾਸ ਖੁਆਉਣ ਦੀ ਗਲ ਆਪਣੇ ਆਪ ਹੀ ਸਿਖ ਵਿਰੋਧੀ ਗਲ ਹੈ ।

ਇਸ ਤਰਾਂ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਪਿਛੋਂ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਉਨਾਂ ਲੋਕਾਂ ਦਾ ਕਬਜ਼ਾ ਕਰਵਾਇਆ ਗਿਆ ਸੀ ਜੋ ਸਰਕਾਰ ਦੇ ਪਿਠੂ ਸਨ ਅਤੇ ਬੰਦਾ ਸਿੰਘ ਬਹਾਦਰ ਦੇ ਵਿਰੁਧ ਲੜੇ ਸਨ । ਇਨਾਂ ਲੋਕਾਂ ਨੇ ਉਨਾਂ ਸਿੰਘਾਂ ਨੂੰ ਬੰਦਈ ਬੰਦਈ ਕਹਿ ਕੇ ਭੰਡਣਾ ਸ਼ੁਰੂ ਕਰ ਦਿਤਾ ਸੀ ਜਿਨਾਂ ਨੇ ਬੰਦਾ ਸਿੰਘ ਬਹਾਦਰ ਦੀ ਅਦੁਤੀ ਸ਼ਹਾਦਤ ਪਿਛੋਂ ਵੀ ਹਥਿਆਰ ਨਹੀਂ ਸੁੱਟੇ ਸਨ । ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਹਨ ਸਿੰਘ ਸਰਕਾਰ ਦੀਆਂ ਨਿਗਾਹਾਂ ਵਿਚ ਇਤਨੇ ਵਿਸ਼ਵਾਸ ਪਾਤਰ ਸਨ ਕਿ ਜਿਨਾਂ ਸਿਖਾਂ ਦੀ ਉਹ ਸਿਫਾਰਸ਼ ਕਰਦੇ ਸਨ ਉਨਾਂ ਨੂੰ ਸਰਕਾਰੀ ਮਹਿਕਮਿਆਂ ਵਿਚ ਨੌਕਰੀਆਂ ਮਿਲ ਜਾਂਦੀਆਂ ਸਨ । ਇਸ ਤਰਾਂ ਇਨਾਂ ਨੇ ਮਾਝੇ ਦੀਆਂ ਸਿਖ ਸੰਗਤਾਂ ਨੂੰ ਕਾਫੀ ਵਡੀ ਗਿਣਤੀ ਵਿਚ ਆਪਣੇ ਪਿਛੇ ਲਾ ਲਿਆ ਸੀ । ਇਹ ਲੋਕ ਆਪਣੇ ਟੋਲੇ ਬਣਾ ਕੇ ਹਥਿਆਰਬੰਦ ਸਿੰਘਾਂ ਨੂੰ ਫੜਾਉਣ ਲਈ ਸਰਕਾਰੀ ਫੌਜਾਂ ਨਾਲ ਜੰਗਲਾਂ, ਪਹਾੜਾਂ ਵਿਚ ਚਲੇ ਜਾਂਦੇ ਸਨ । ਅਜਿਹੇ ਹਾਲਾਤ ਚਾਰ ਪੰਜ ਸਾਲ ਤਕ ਚਲਦੇ ਰਹੇ । ਅਖੀਰ ਨੂੰ ਹਕੂਮਤ ਦਾ ਪੂਰਾ ਜ਼ੋਰ ਪੈ ਜਾਣ ਕਰਕੇ ਕਿਧਰੇ ਵੀ ਕੋਈ ਖਾੜਕੂ ਸਿੰਘ ਨਹੀਂ ਰਿਹਾ ਸੀ । ਪੰਜਾਬ ਵਿਚ ਪੂਰਨ ਸ਼ਾਂਤੀ ਹੋ ਗਈ ਸੀ । ਅਬਦੁਸ ਸਮੁੰਦ ਖਾਂ ਦਾ ਦਿਮਾਗ, ਸਿੰਘਾਂ ਨੂੰ ਦਬਾਏ ਜਾਣ ਕਰ ਕੇ ਇਤਨਾ ਉਤਾਂਹ ਚੜ ਗਿਆ ਸੀ ਕਿ ਉਹ

---

1. ਮੀਰੀ ਸਿੰਘ ਸੁਤ ਕਾਹਨ ਕੇ ਔ ਸੰਗਤ ਸਿੰਘ ਕਲਾਲ ।
   ਬੁੰਗੇ ਘੁਲੇ ਅਕਾਲ ਤਲ ਸਭ ਪੰਥ ਦੇਖਨ ਵਾਲ । .........
   ਝਟ ਕਰ ਝਟਕਾ ਲਯੋ ਮੰਗਾਇ । ਸੂਰ ਡਲਾ ਮੁਖ ਡਲਯੋ ਪਾਇ ।...
   ਕਹਿਯੋ ਖਾਲਸੈ ਛਡ ਜਾਹੁ ਡੇਰਾ । ਮੰਨੀ ਨ ਗਲ ਉਸ ਮਚ ਗਯੋ ਰੇਰਾ ।
   ਰਤਨ ਸਿੰਘ ਭੰਗੂ, ਪੰਨਾ 169.
   ਗਯਾਨ ਸਿੰਘ : ਤੱਤ ਖਾਲਸੇ ਨੇ ਤੱਤ ਛਿਨ ਫਿਰ ਮਾਸ ਮਦ ਅਨਵਾਇ ।
   ਪਿਤ ਪੂਤ ਦੋਊ ਕੋ ਛਕਾਯੋ ਲਏ ਸਿੰਘ ਮਿਲਾਇ । ਪੰਨਾ 358.

ਹੌਲੀ ਹੌਲੀ ਰਾਜ ਭਾਗ ਵਲੋਂ ਬਿਲਕੁਲ ਬੇਪਰਵਾਹ ਹੋ ਗਿਆ ਸੀ ਅਤੇ ਅਯਾਸ਼ੀ ਦੇ ਵਿਚ ਡੁਬ ਗਿਆ ਸੀ । ਨਤੀਜਾ ਇਸ ਦਾ ਇਹ ਹੋਇਆ ਕਿ 1725 ਈ. ਦੇ ਸਮੇਂ ਦੇ ਨੇੜੇ ਤੇੜੇ ਜੰਗਲਾਂ ਪਹਾੜਾਂ ਵਿਚ ਛੁਪੇ ਸਿੰਘ ਹੌਲੀ ਹੌਲੀ ਕਰ ਕੇ ਫਿਰ ਵਾਪਸ ਆਉਣ ਲਗ ਪਏ । ਛੋਟੀਆਂ ਮੋਟੀਆਂ ਵਾਰਦਾਤਾਂ ਕਰਨੀਆਂ ਸ਼ੁਰੂ ਕਰ ਦਿੰਦੇ ਅਤੇ ਅਖੀਰ ਨੂੰ ਫਿਰ ਛੋਟੇ ਛੋਟੇ ਜਥਿਆਂ ਵਿਚ ਜਥੇਬੰਦ ਹੋ ਕੇ ਸਰਕਾਰੀ ਖ਼ਜ਼ਾਨਿਆਂ ਉਪਰ ਹਮਲੇ ਕਰਨੇ ਸ਼ੁਰੂ ਕਰ ਦਿਤੇ । ਸਰਕਾਰੀ ਕਰਿੰਦੇ ਮਾਰੇ ਜਾਣ ਲਗੇ । ਸਭ ਪਾਸੇ ਫਿਰ ਗੜਬੜ ਹੋਣੀ ਸ਼ੁਰੂ ਹੋ ਗਈ ਅਤੇ ਸਿੱਟੇ ਵਜੋਂ ਦਿਲੀ ਦੇ ਹਾਕਮ ਇਸ ਗੜਬੜ ਤੋਂ ਖਿਝ ਕੇ ਅਬਦੁਸ ਸਮੁੰਦ ਖਾਂ ਦੇ ਵਿਰੁੱਧ ਹੋ ਗਏ ।

ਕੇਂਦਰ ਵਿਚ ਬਾਦਸ਼ਾਹ ਦਾ ਪਰਧਾਨ ਵਜ਼ੀਰ ਕਮਰੂਦੀਨ ਸੀ । ਇਹ ਅਬਦੁਸ ਸਮੁੰਦ ਖਾਂ ਦਾ ਕੁੜਮ ਸੀ । ਅਬਦੁਸ ਸਮੁੰਦ ਖਾਂ ਦਾ ਵੱਡਾ ਪੁਤਰ ਜ਼ਕਰੀਆ ਖਾਂ ਕਮਰੂਦੀਨ ਦਾ ਜੁਆਈ ਸੀ । ਕਮਰੂਦੀਨ ਚਾਹੁੰਦਾ ਸੀ ਕਿ ਉਸ ਦੇ ਜੁਆਈ ਨੂੰ ਪੰਜਾਬ ਦਾ ਗਵਰਨਰ ਬਣਾਇਆ ਜਾਵੇ। ਇਸ ਲਈ ਉਸ ਨੇ 1726 ਈ. ਵਿਚ ਅਬਦੁਸ ਸਮੁੰਦ ਖਾਂ ਨੂੰ ਲਾਹੌਰ ਤੋਂ ਬਦਲ ਕੇ ਮੁਲਤਾਨ ਦਾ ਸੂਬੇਦਾਰ ਬਣਾ ਦਿਤਾ ਅਤੇ ਲਾਹੌਰ ਦਾ ਗਵਰਨਰ ਜ਼ਕਰੀਆ ਖਾਂ ਨੂੰ ਬਣਾ ਦਿਤਾ । ਜ਼ਕਰੀਆ ਖਾਂ ਨੇ ਆਉਂਦਿਆਂ ਹੀ ਤਾਜ਼ਾਦਮ, ਸਿੰਘਾਂ ਦੇ ਖਿਲਾਫ਼ ਕਾਰਵਾਈ ਸ਼ੁਰੂ ਕਰ ਦਿਤੀ । ਇਸ ਦਾ ਸਿਟਾ ਇਹ ਹੋਇਆ ਕਿ ਸਿੰਘਾਂ ਨੂੰ ਇਕ ਵਾਰ ਫਿਰ ਜੰਗਲਾਂ ਅਤੇ ਪਹਾੜਾਂ ਦਾ ਸਹਾਰਾ ਲੈਣਾ ਪਿਆ । ਇਹ ਕਾਰਵਾਈ ਵੀ ਤਿੰਨ ਚਾਰ ਕੁ ਸਾਲ ਚਲਦੀ ਰਹੀ । ਹੌਲੀ ਹੌਲੀ ਜ਼ਕਰੀਆ ਖਾਂ ਦੇ ਖਿਲਾਫ਼ ਵੀ ਬਗਾਵਤਾਂ ਹੋਣ ਲਗ ਪਈਆਂ । ਇਸ ਦਾ ਪਰਭਾਵ ਇਹ ਹੋਇਆ ਕਿ ਜ਼ਕਰੀਆਂ ਖਾਂ ਦਾ ਧਿਆਨ ਸਿੰਘਾਂ ਵਲੋਂ ਹਟਦਾ ਗਿਆ ਅਤੇ ਸਿੰਘਾਂ ਨੂੰ ਮੁੜ ਤੋਂ ਇਕਠਿਆ ਹੋਣ ਦਾ ਸਮਾਂ ਮਿਲ ਗਿਆ । ਉਨਾਂ ਦੀਆਂ ਗੁਰੀਲਾ ਕਾਰਵਾਈਆਂ ਸ਼ੁਰੂ ਹੋ ਗਈਆਂ । ਇਸ ਕਰਕੇ ਸਰਕਾਰ ਨੂੰ ਮੁਆਮਲਾ ਉਗਰਾਹੁਣਾ ਔਖਾ ਹੋ ਗਿਆ ਅਤੇ ਸਰਕਾਰੀ ਖ਼ਜ਼ਾਨੇ ਲੁਟੇ ਜਾਣ ਲਗ ਪਏ । ਸਿੰਘ ਹਰ ਪਿੰਡ ਵਿਚ ਰਹਿੰਦੇ ਸਨ । ਜਿਸ ਪਿੰਡ ਵਿਚੋਂ ਵੀ ਮੁਆਮਲਾ ਇਕਠਾ ਕੀਤਾ ਜਾਂਦਾ ਸੀ ਉਸ ਦੀ ਸੂਹ ਸਿੰਘਾਂ ਨੂੰ ਮਿਲ ਜਾਂਦੀ ਸੀ । ਜਿਉਂ ਹੀ ਮੁਆਮਲਾ ਇਕਠਾ ਕਰਨ ਵਾਲੀ ਪਾਰਟੀ ਪਿੰਡ ਵਿਚੋਂ ਬਾਹਰ ਨਿਕਲਦੀ ਸੀ ਸਿਖਾਂ ਦਾ ਗੁਰੀਲਾਂ ਜਥਾ ਉਸ ਉਤੇ ਸ਼ੇਰ ਦੀ ਤਰਾਂ ਝਪਟ ਪੈਂਦਾ ਸ਼ੀ ਅਤੇ ਸਭ ਕੁਝ ਖੋਹ ਕੇ ਜੰਗਲਾਂ ਵਿਚ ਚਲਾ ਜਾਂਦਾ ਸੀ । ਇਸੇ ਤਰ੍ਹਾਂ ਅਨਾਜ ਦੇ ਭੰਡਾਰ ਵੀ ਲੁਟੇ ਜਾਂਦੇ ਸਨ । ਜਿਹੜੇ ਲੋਕ ਸਿੰਘਾਂ ਦੀ ਸੂਹ ਸਰਕਾਰ ਤਕ ਪਹੁੰਚਾਉਂਦੇ ਸਨ ਮੌਕਾ ਪੈਣ ਤੇ ਸਿੰਘ ਵੀ ਉਨਾਂ ਦੀਆਂ ਫਸਲਾਂ ਉਜਾੜ ਦਿੰਦੇ ਸਨ ਅਤੇ ਉਨਾਂ ਦਾ ਸ਼ਰੇਆਮ ਘੁੰਮਣਾ ਫਿਰਨਾ ਵੀ ਮੁਸ਼ਕਲ ਬਣਾ ਦਿਤਾ ਜਾਂਦਾ ਸ਼ੀ ।

ਜ਼ਕਰੀਆ ਖਾਨ ਦੀ ਆਪਣੇ ਮਾਤਹਿਤ ਅਧਿਕਾਰੀਆਂ ਵਲੋਂ ਬਗਾਵਤੀ ਕਾਰਵਾਈਆਂ ਅਤੇ ਸਿੰਘਾਂ ਦੇ ਜਥਿਆਂ ਦੀਆਂ ਗੁਰੀਲਾ ਕਾਰਵਾਈਆਂ ਨੇ ਪੰਜਾਬ ਦੇ ਰਾਜ ਪਰਬੰਧ ਨੂੰ ਹਲੂਣ ਕੇ ਰਖ ਦਿਤਾ ਸੀ । ਹਕੂਮਤ ਬੇਬਸ ਹੋ ਗਈ ਸੀ । ਇਸ ਬੇਬਸੀ ਵਿਚ ਸਿੰਘ ਜਥੇ ਹੋਲੀ ਹੌਲੀ ਸਿਰੀ ਦਰਬਾਰ ਸਾਹਿਬ ਅੰਮਰਿਤਸਰ ਆਉਣ ਲਗੇ । ਸਿੰਘਾਂ ਦੀ ਪਹਿਲੀ ਕੋਸ਼ਿਸ਼ ਦਰਬਾਰ ਸਾਹਿਬ ਕੰਪਲੈਕਸ ਵਿਚੋਂ ਬਿਨੋਦ ਸਿੰਘ ਅਤੇ ਕਾਹਨ ਸਿੰਘ ਵਰਗੇ ਸਰਕਾਰ ਪੱਖੀ ਲੋਕਾਂ ਨੂੰ ਬਾਹਰ ਕਢਣ ਦੀ ਹੀ ਸੀ । ਅਜਿਹੇ ਲੋਕਾਂ ਨੂੰ ਬਾਹਰ ਕਢ ਕੇ ਸਾਰਾ ਪਰਬੰਧ ਭਾਈ ਮਨੀ ਸਿੰਘ ਜੀ ਦੇ ਸਪੁਰਦ ਕੀਤਾ । ਇਸ ਦਾ ਸਿਟਾ ਇਹ ਹੋਇਆ ਕਿ ਸਿਖ ਸੰਗਤਾਂ ਸਵੇਰੇ ਸ਼ਾਮ ਸਿਰੀ ਅਕਾਲ ਤਖ਼ਤ ਸਾਹਿਬ ਤੇ ਇਕਠੀਆਂ ਹੋਣੀਆਂ ਸ਼ੁਰੂ ਹੋ ਗਈਆਂ । ਗੁਰੀਲੇ ਸਿਖ ਜਥੇ ਇਥੇ ਆ ਕੇ ਇਕਠੇ ਹੁੰਦੇ ਅਤੇ ਆਪਸੀ ਸਲਾਹ ਮਸ਼ਵਰਾ ਕਰ ਕੇ ਫਿਰ ਜੰਗਲਾਂ ਵਿਚ ਵਾਪਸ ਚਲੇ ਜਾਂਦੇ। ਇਸ ਤਰਾਂ ਮੁੜ ਤੋਂ ਫਿਰ ਅਕਾਲ ਤਖ਼ਤ ਸਿਖ ਗਤੀਵਿਧੀਆਂ ਦਾ ਕੇਂਦਰ ਬਣ ਗਿਆ । ਭਾਈ

ਮਨੀ ਸਿੰਘ ਸਿਖ ਜਥਿਆਂ ਦਾ ਕੇਂਦਰੀ ਬਿੰਦੂ ਸਨ । ਗੁਰੀਲਾ ਸਿਖ ਜਥਿਆਂ ਦਾ ਕੋਈ ਵੀ ਇਕ ਸਾਂਝਾ ਨੇਤਾ ਨਹੀਂ ਸੀ । ਇਸ ਕਰਕੇ ਸਾਰੇ ਜਥੇ ਵੇਲੇ ਕੁਵੇਲੇ ਆ ਕੇ ਭਾਈ ਸਾਹਿਬ ਤੋਂ ਸਲਾਹ ਮਸ਼ਵਰਾ ਲੈਂਦੇ ਸਨ । ਭਾਵੇਂ ਭਾਈ ਸਾਹਿਬ ਬਜ਼ੁਰਗ ਅਵਸਥਾ ਵਿਚ ਸਨ । ਇਸ ਤਰਾਂ ਵਡੇਰੀ ਉਮਰ ਦੇ ਹੋਣ ਕਰਕੇ ਵੀ ਭਾਈ ਸਾਹਿਬ ਪੰਥ ਵਿਚ ਸਤਿਕਾਰੇ ਜਾਂਦੇ ਸਨ । ਭਾਈ ਸਾਹਿਬ ਦੀ ਉਮਰ ਇਸ ਵੇਲੇ 85-90 ਸਾਲਾਂ ਦੇ ਵਿਚਕਾਰ ਸੀ ਪਰ ਪੰਥਕ ਜਜ਼ਬਾ ਐਸਾ ਸੀ ਕਿ ਉਹ ਸਾਰੇ ਗੁਰੀਲਾ ਜਥਿਆਂ ਨੂੰ ਅਤੇ ਸਿਖ ਸੰਗਤਾਂ ਨੂੰ ਸੰਭਾਲੀ ਬੈਠੇ ਸਨ । ਜਿਉਂ ਜਿਉਂ ਸਰਕਾਰੀ ਮਜ਼ਬੂਰੀਆਂ ਦੇ ਕਾਰਨ ਸਿੰਘਾਂ ਨੂੰ ਸਮਾਂ ਮਿਲਦਾ ਗਿਆ ਤਿਉਂ ਤਿਉਂ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਸਿਖ ਗਤੀਵਿਧੀਆਂ ਵਧਦੀਆਂ ਗਈਆਂ । ਜ਼ਕਰੀਆਂ ਖਾਂ ਚਾਰੇ ਪਾਸਿਓਂ ਘਿਰਿਆ ਬੈਠਾ ਸੀ । ਸਿੰਘਾਂ ਨੇ ਇਸ ਹਾਲਾਤ ਦਾ ਪੂਰਾ ਫਾਇਦਾ ਉਠਾਇਆ । ਭਾਈ ਮਨੀ ਸਿੰਘ ਜੀ ਨੇ ਸਭ ਸਿਖ ਜਥਿਆਂ ਨੂੰ ਇਕ ਸਾਂਝਾ ਅਤੇ ਸਰਬ-ਪਰਵਾਣਤ ਆਗੂ ਚੁਣਨ ਦੀ ਸਲਾਹ ਦਿਤੀ। ਇਸ ਅਨੁਸਾਰ ਸਿੰਘਾਂ ਦੇ ਸਭ ਖਿੰਡੇ-ਪੁੰਡੇ ਜਥੇ ਅਕਾਲ ਤਖ਼ਤ ਉਪਰ ਇਕਠੇ ਹੋਏ ਅਤੇ ਸਰਬਤ ਖਾਲਸੇ ਦੇ ਰੂਪ ਵਿਚ ਸਰਬ-ਸੰਮਤੀ ਨਾਲ ਕਪੂਰ ਸਿੰਘ ਫੈਜ਼ੁਲਪੁਰੀਏ ਨੂੰ ਸਾਰੇ ਜਥਿਆਂ ਦਾ ਸਾਂਝਾ ਨੇਤਾ ਚੁਣ ਲਿਆ ਗਿਆ । ਇਹ ਗਲ 1733-34 ਈ. ਦੀ ਹੈ । ਇਸ ਚੋਣ ਤੋਂ ਸਮੁਚਾ ਖਾਲਸਾ ਇਤਨਾ ਖੁਸ਼ ਸੀ ਕਿ ਉਸ ਨੇ ਆਪਣੇ ਆਪ ਨੂੰ ਪੰਜਾਬ ਸਰਕਾਰ ਦੀ ਮੁਕਾਬਲੇ ਦੀ ਸਰਕਾਰ ਸਮਝਣਾ ਸ਼ੁਰੂ ਕਰ ਦਿਤਾ । ਇਸ ਭਾਵਨਾ ਤਹਿਤ ਇਹ ਮੰਨ ਲਿਆ ਗਿਆ ਕਿ ਕਪੂਰ ਸਿੰਘ ਫੈਜ਼ੁਲਪੁਰੀਆ ਹੀ ਉਨਾਂ ਦਾ ਨਵਾਬ ਹੈ ਅਤੇ ਉਨਾਂ ਨੇ ਸਿਰਫ ਇਸ ਦਾ ਹੁਕਮ ਹੀ ਮੰਨਣਾ ਹੈ । ਇਹੀ ਕਾਰਨ ਸੀ ਕਿ ਕਪੂਰ ਸਿੰਘ ਨੂੰ ਨਵਾਬ ਕਪੂਰ ਸਿੰਘ ਕਹਿ ਕੇ ਬੁਲਾਇਆ ਜਾਣਾ ਸ਼ੁਰੂ ਹੋ ਗਿਆ ।[1]

ਨਵਾਬ ਕਪੂਰ ਸਿੰਘ ਦੀ ਅਗਵਾਈ ਵਿਚ ਜੁੜੇ ਖਾਲਸੇ ਨੇ ਫੈਸਲਾ ਕਰ ਲਿਆ ਸੀ ਕਿ ਪਿੰਡਾਂ ਵਿਚੋਂ ਸਰਕਾਰ ਨੂੰ ਮੁਆਮਲਾ ਨਾ ਉਗਰਾਹੁਣ ਦਿਤਾ ਜਾਵੇ ਅਤੇ ਸਰਕਾਰੀ ਅਧਿਕਾਰੀਆਂ ਉਪਰ ਹਮਲੇ ਕੀਤੇ ਜਾਣ ਅਤੇ ਉਨਾਂ ਦੇ ਘੋੜੇ ਅਤੇ ਹਥਿਆਰ ਖੋਹ ਲਏ ਜਾਣ । ਇਸ ਫੈਸਲੇ ਅਨੁਸਾਰ ਸਿਖ ਜਥਿਆਂ ਨੇ ਗੁਰੀਲਾ ਕਾਰਵਾਈਆਂ ਕਰ ਕੇ ਪੰਜਾਬ ਦੇ ਸਾਰੇ ਪੇਂਡੂ ਇਲਾਕੇ ਨੂੰ ਆਪਣੀਆਂ ਗਤੀਵਿਧੀਆਂ ਦਾ ਨਿਸ਼ਾਨਾ ਬਣਾ ਲਿਆ । ਇਸ ਤਰਾਂ ਦਿਨ ਰਾਤ ਸਰਕਾਰੀ ਖ਼ਜ਼ਾਨਿਆਂ ਉਪਰ ਹਮਲੇ ਹੋਣ ਲਗੇ ਅਤੇ ਪੰਜਾਬ ਦਾ ਸਾਰਾ ਪਰਬੰਧ ਹੀ ਤਹਿਸ਼-ਨਹਿਸ਼ ਹੋ ਗਿਆ ।

ਇਥੇ ਇਹ ਗਲ ਦਸ ਦੇਣੀ ਗੈਰ-ਪਰਸੰਗਕ ਨਹੀਂ ਹੋਵੇਗੀ ਕਿ ਨਵਾਬ ਕਪੂਰ ਸਿੰਘ ਨੇ ਖਾਲਸੇ ਦਾ ਜੰਗੀ ਨੇਤਾ ਬਣਨ ਉਪਰੰਤ ਸਮੁਚੇ ਸਰਗਰਮ ਖਾਲਸੇ ਨੂੰ ਮੁਖ ਰੂਪ ਵਿਚ ਦੋ ਭਾਗਾਂ ਵਿਚ ਵੰਡ ਦਿਤਾ ਸੀ । ਇਕ ਬੁਢਾ ਦਲ ਅਤੇ ਦੂਜਾ ਤਰੁਣਾ ਦਲ । ਬੁਢੀ ਉਮਰ ਦੇ ਸਿੰਘ ਬੁਢਾ ਦਲ ਵਿਚ ਭਰਤੀ ਕੀਤੇ ਗਏ ਸਨ ਅਤੇ ਇਨਾਂ ਦਾ ਕੰਮ ਸਿਖ ਗੁਰਧਾਮਾਂ ਦੀ ਸੇਵਾ-ਸੰਭਾਲ ਕਰਨਾ ਸੀ । ਜੁਆਨ ਉਮਰ ਦੇ ਸਿੰਘਾਂ ਨੂੰ ਤਰੁਣਾ ਦਲ ਵਿਚ ਭਰਤੀ ਕੀਤਾ ਗਿਆ ਸੀ ਅਤੇ ਇਸ ਦਾ ਮੁਖ ਕੰਮ ਗੁਰੀਲਾ ਕਾਰਵਾਈਆਂ ਕਰਨਾ ਸੀ । ਤਰੁਣਾ ਦਲ ਨੂੰ ਅਗੋਂ ਹੋਰ ਪੰਜ ਜਥਿਆਂ ਵਿਚ ਵੰਡ ਦਿਤਾ ਗਿਆ ਸੀ । ਇਨਾਂ ਪੰਜ ਜਥਿਆਂ ਦੇ ਪੰਜ ਮੁਖੀ ਇਹ ਸਨ :

---

1. ਨਵਾਬ ਕਪੂਰ ਸਿੰਘ ਬਾਰੇ ਜਿਹੜੀ ਇਹ ਗਲ ਜੁੜੀ ਹੋਈ ਹੈ ਕਿ ਉਨਾਂ ਨੂੰ ਨਵਾਬੀ ਦਾ ਖ਼ਿਤਾਬ ਸਰਕਾਰ ਨੇ ਖਾਲਸੇ ਨੂੰ ਜਾਗੀਰ ਦੇਣ ਸਮੇਂ ਪਰਦਾਨ ਕੀਤਾ ਸੀ, ਸਰਾਸਰ ਗਲਤ ਹੈ । ਖਾਲਸੇ ਨੂੰ ਜਾਗੀਰ ਦੇਣ ਦੀ ਅਤੇ ਕਪੂਰ ਸਿੰਘ ਨੂੰ ਨਵਾਬੀ ਦਾ ਖ਼ਿਤਾਬ ਦੇਣ ਦੀ ਗਲ ਕਿਸੇ ਵੀ ਇਤਿਹਾਸਕ ਗਵਾਹੀ ਉਪਰ ਆਧਾਰਤ ਨਹੀਂ ਹੈ । ਇਸ ਗਲ ਦੇ ਮੁਖ ਬੁਲਾਰੇ ਰਤਨ ਸਿੰਘ ਭੰਗੂ ਅਤੇ ਗਯਾਨੀ ਗਯਾਨ ਸਿੰਘ ਹੀ ਹਨ ਅਤੇ ਇਹ ਵਿਚਾਰ ਸਿਰਫ ਇਨਾਂ ਦੀ ਹੀ ਘਾੜਤ ਹੈ ।

ਬਾਬਾ ਦੀਪ ਸਿੰਘ, ਭਾਈ ਧਰਮ ਸਿੰਘ, ਭਾਈ ਦਸੌਂਧਾ ਸਿੰਘ, ਬੀਰ ਸਿੰਘ ਅਤੇ ਜੀਵਨ ਸਿੰਘ। ਇਨਾਂ ਪੰਜ ਜਥਿਆਂ ਦੇ ਪੰਜ ਹੀ ਡੇਰੇ (ਹੈਡਕੁਆਰਟਰ) ਨੀਅਤ ਕੀਤੇ ਗਏ । ਨਵਾਬ ਕਪੂਰ ਸਿੰਘ ਸਮੁਚੇ ਖਾਲਸੇ ਦਾ ਸਾਂਝਾ ਨੇਤਾ ਸੀ । ਇਨਾਂ ਨਾਲ ਹੇਠ ਲਿਖੇ ਮੁਖੀ ਸਿਖ ਹਰ ਸਮੇਂ ਰਹਿੰਦੇ ਸਨ : ਸ਼ਾਮ ਸਿੰਘ ਨਾਰੋ ਕੇ, ਗੁਰਬਖਸ਼ ਸਿੰਘ ਰੋੜਾਂਵਾਲਾ, ਬਾਘ ਸਿੰਘ ਹਲੋਵਾਲੀਆ, ਅਤੇ ਭਾਗ ਸਿੰਘ । ਤਰੁਣਾ ਤਲ ਦੇ ਜਥੇ ਗੁਰੀਲਾ ਕਾਰਵਾਈਆਂ ਕਰਦੇ ਕਰਦੇ ਦੂਰ ਦੂਰ ਤਕ ਨਿਕਲ ਜਾਇਆ ਕਰਦੇ ਸਨ । ਇਸ ਦਾ ਸਿੱਟਾ ਇਹ ਹੋਇਆ ਕਿ ਜ਼ਕਰੀਆ ਖਾਂ ਨੇ ਇਕ ਵਾਰ ਫਿਰ ਹੋਰ ਸਭ ਪਾਸਿਆਂ ਤੋਂ ਆਪਣਾ ਧਿਆਨ ਹਟਾ ਕੇ ਸਾਰੀ ਸਰਕਾਰੀ ਸ਼ਕਤੀ ਸਿਖਾਂ ਨੂੰ ਦਬਾਉਣ ਤੇ ਲਗਾ ਦਿਤੀ ।

ਇਕ ਵਾਰ ਜ਼ਕਰੀਆ ਖਾਂ ਦੇ ਦਰਬਾਰ ਵਿਚ ਭੰਡ ਆਪਣੀਆਂ ਨਕਲਾਂ ਦਿਖਾ ਰਹੇ ਸਨ । ਇਕ ਭੰਡ ਨੇ ਕਿਹਾ ਕਿ ਕੱਲ ਬੜੀ ਜ਼ੋਰਦਾਰ ਵਰਖਾ ਹੋਈ ਸੀ । ਇਸ ਵਰਖਾ ਦੇ ਪਿਛੋਂ ਸਾਰੀ ਧਰਤੀ ਡਡੂਆਂ, ਕੀੜਿਆਂ-ਮਕੌੜਿਆਂ ਅਤੇ ਹੋਰ ਜੀਵਾਂ ਨਾਲ ਭਰ ਗਈ ਸੀ । ਉਸ ਨੇ ਨਾ ਹੀ ਵਰਖਾ ਤੋਂ ਪਹਿਲਾਂ ਇਹ ਜੀਵ ਦੇਖੇ ਸਨ ਅਤੇ ਨਾ ਹੀ ਵਰਖਾ ਦੇ ਵਿਚ ਡਿਗਦੇ ਵੇਖੇ ਸਨ । ਤਾਂ ਫਿਰ ਇਤਨੀ ਵਡੀ ਮਾਤਰਾ ਵਿਚ ਇਹ ਜੀਵ ਕਿਥੋਂ ਆ ਗਏ ਸਨ ? ਦੂਜੇ ਭੰਡ ਨੇ ਜਵਾਬ ਦਿਤਾ ਕਿ ਪਾਣੀ, ਹਵਾ ਅਤੇ ਮਿਟੀ ਦੇ ਮਿਸ਼ਰਣ ਨਾਲ ਇਹ ਜੀਵ ਬਣ ਗਏ ਹਨ । ਪਹਿਲੇ ਭੰਡ ਨੇ ਫਿਰ ਸਵਾਲ ਕੀਤਾ ਕਿ ਇਹ ਤਾਂ ਠੀਕ ਹੈ ਕਿ ਇਹ ਜੀਵ ਇਕ ਵਿਸ਼ੇਸ਼ ਮਿਸ਼ਰਣ ਰਾਹੀਂ ਬਣੇ ਹਨ ਪਰ ਜਿਹੜੇ ਜੀਵ ਲੰਮੇ ਲੰਮੇ ਵਾਲਾਂ ਵਾਲੇ, ਦਾੜੀ-ਮੁਛਾਂ ਵਾਲੇ, ਵਡੇ ਵਡੇ ਕੱਦਕਾਠਾਂ ਵਾਲੇ ਇਸ ਧਰਤੀ ਤੇ ਫਿਰ ਰਹੇ ਹਨ । ਉਹ ਭਾਰੀ ਕਤਲਿਆਮ ਕਰਨ ਦੇ ਬਾਵਜੂਦ ਵੀ ਕਿਥੋਂ ਪੈਦਾ ਹੁੰਦੇ ਹਨ ? ਦੂਜੇ ਭੰਡ ਨੇ ਬੜੇ ਠਰੰਮੇ ਨਾਲ ਕਿਹਾ ਕਿ ਜਿਵੇਂ ਪਾਣੀ, ਹਵਾ ਅਤੇ ਮਿਟੀ ਦੇ ਮਿਸ਼ਰਣ ਨਾਲ ਕੀੜੇ-ਮਕੌੜੇ ਆਦਿ ਪੈਦਾ ਹੁੰਦੇ ਹਨ ਉਸੇ ਤਰਾਂ ਅੰਮਰਿਤਸਰ ਦੇ ਪਾਣੀ ਅਤੇ ਅਕਾਲ ਤਖ਼ਤ ਦੇ ਸੰਗਮ ਵਿਚੋਂ ਇਹ ਸਿੰਘ ਪੈਦਾ ਹੁੰਦੇ ਹਨ ।[1]

ਇਸ ਗਲ ਨੂੰ ਜ਼ਕਰੀਆ ਖਾਂ ਨੇ ਆਪਣੇ ਮਨ ਵਿਚ ਵਸਾ ਲਿਆ ਸੀ । ਉਸ ਨੇ ਮਨ ਹੀ ਮਨ ਨਿਸ਼ਚਾ ਕਰ ਲਿਆ ਸੀ ਕਿ ਅੰਮਰਿਤ ਸਰੋਵਰ ਦਾ ਅਤੇ ਅਕਾਲ ਤਖ਼ਤ ਦਾ ਸੰਗਮ ਨਹੀਂ ਹੋਣ ਦੇਣਾ । ਇਸ ਨੀਤੀ ਤਹਿਤ ਉਸ ਦਾ ਪਹਿਲਾ ਵਾਰ ਭਾਈ ਮਨੀ ਸਿੰਘ ਉਪਰ ਹੋਇਆ। ਉਹ ਸਮਝਦਾ ਸੀ ਭਾਈ ਸਾਹਿਬ ਸਿਖਾਂ ਲਈ ਇਕ ਪਰੇਰਨਾ ਸਰੋਤ ਬਜ਼ੁਰਗ ਹਨ । ਜੇ ਇਸ ਨੂੰ ਖ਼ਤਮ ਕਰ ਦਿਤਾ ਜਾਵੇ ਤਾਂ ਸਿਖਾਂ ਦਾ ਇਕ ਕੇਂਦਰ ਖ਼ਤਮ ਹੋ ਜਾਵੇਗਾ । ਭਾਈ ਸਾਹਿਬ ਨੂੰ ਗਰਿਫ਼ਤਾਰ ਕਰ ਲਿਆ ਗਿਆ । ਉਨਾਂ ਕੋਲੋਂ ਗੁਰੀਲਾ ਸਿਖ ਜਥਿਆਂ ਦੀਆਂ ਛੁਪਣਗਾਹਾਂ ਬਾਰੇ ਪੁਛਿਆ ਗਿਆ । ਜੋ ਧੰਨ ਲਿਆ ਕੇ ਭਾਈ ਸਾਹਿਬ ਅਗੇ ਵੰਡਣ ਲਈ ਰਖਿਆ ਜਾਂਦਾ ਸੀ ਉਸ ਬਾਰੇ ਪੁਛਿਆ ਗਿਆ । ਭਾਈ ਸਾਹਿਬ ਜਾਣ ਗਏ ਸਨ ਕਿ ਹੁਣ ਹਕੂਮਤ ਨੇ ਉਨਾਂ ਨੂੰ ਛਡਣਾ ਤਾਂ ਹੈ ਨਹੀਂ ਇਸ ਲਈ ਉਨਾਂ ਨੇ ਆਪਣੀ ਸ਼ਹਾਦਤ ਦੇਣ ਦਾ ਨਿਸ਼ਚਾ ਕਰ ਲਿਆ । ਭਾਈ ਸਾਹਿਬ ਨੂੰ ਭਾਂਤ ਭਾਂਤ ਦੇ ਤਸੀਹੇ ਦਿਤੇ ਗਏ ਪਰ ਭਾਈ ਸਾਹਿਬ ਦਿਰੜ ਰਹੇ ਅਤੇ ਅਖੀਰ ਉਨਾਂ ਨੂੰ ਸਰੀਰ ਦਾ ਬੰਦ ਬੰਦ ਕੱਟ ਕੇ ਸ਼ਹੀਦ ਕਰ ਦਿਤਾ । ਇਹ ਵਾਕਿਆ ਜੂਨ, 1734 ਦਾ ਸੀ ।[1]

---

1. cf. Hari Ram Gupta, *of. cit.*, p. 58.
1. ਕੋਇਰ ਸਿੰਘ, ਗੁਰਬਿਲਾਸ ਪਾਤਸ਼ਾਹੀ ੧੦ (ਸੰ. ਸ਼ਮਸ਼ੇਰ ਸਿੰਘ ਅਸ਼ੋਕ), ਪੰਜਾਬੀ ਯੂਨੀਵਰਸਿਟੀ ਪਟਿਆਲਾ, 1968, ਪੰਨਾ 294 ਅਤੇ ਭੱਟ ਵਹੀ ਮੁਲਤਾਨੀ ਸਿੰਧੀ "ਮਨੀ ਸਿੰਘ ਮਾਈਦਾਸ ਕਾ ਪੋਤਾ ਬਲੂ ਕਾ ਪੜਪੋਤਾ ਮੂਲੇ ਕਾ..... ਸ਼ਾਹੀ ਹੁਕਮ ਗੈਲ ਅਸਾਢ ਸੁਦੀ ਪੰਚਮੀ ਸੰਮਤ 1791 ਕੋ ਲਾਹੌਰ ਕੇ ਮਲਹਾਨ 6 ਘੜੀ ਦਿਨ ਚੜੇ ਬੰਦ ਬੰਦ ਕਾਟਾ ।"
ਸ਼ਹੀਦ ਬਿਲਾਸ ਵਿਚ ਦਿਤੇ ਹਵਾਲੇ ਅਨੁਸਾਰ, ਪੰਨਾ 92.

ਭਾਈ ਮਨੀ ਸਿੰਘ ਜੀ ਦੇ ਨਾਲ ਜਿਨੇ ਵੀ ਸਿੰਘ ਸਿਰੀ ਦਰਬਾਰ ਸਾਹਿਬ ਵਿਖੇ ਰਹਿੰਦੇ ਸਨ ਉਨਾਂ ਸਭ ਨੂੰ ਵੀ ਭਾਈ ਸਾਹਿਬ ਦੇ ਨਾਲ ਫੜ ਲਿਆ ਸੀ । ਬੱਚਾ ਅਤੇ ਬਿਰਧ ਕੋਈ ਨਹੀਂ ਸੀ ਛਡਿਆ । ਇਨਾਂ ਸਭ ਨੂੰ ਵੀ ਭਾਈ ਸਾਹਿਬ ਦੇ ਨਾਲ ਹੀ ਧਹੀਦ ਕਰ ਦਿਤਾ ਸੀ । ਸ਼ਹੀਦ ਬਿਲਾਸ ਵਿਚ ਭਾਈ ਸਾਹਿਬ ਨਾਲ ਸ਼ਹੀਦ ਹੋਣ ਵਾਲੇ ਸਿੰਘਾਂ ਦੇ ਕੁਝ ਨਾਂ ਦਿਤੇ ਹੋਏ ਹਨ । ਜੋ ਇਸ ਤਰਾਂ ਹਨ: ਮੋਹਕਮ ਸਿੰਘ ਚੂਹੜ ਮਲ ਓਹਰੀ ਅੰਮਰਿਤਸਰ ਦਾ ਪੁਤਰ, ਚੈਨ ਸਿੰਘ, ਕੀਰਤ ਸਿੰਘ, ਆਲਮ ਸਿੰਘ ਅਉਲੀਆ, ਸੰਗਤ ਸਿੰਘ ਅਤੇ ਕਾਨ੍ਹ ਸਿੰਘ । ਇਨਾਂ ਸਭ ਸਿੰਘਾਂ ਦੀ ਸ਼ਹਾਦਤ ਦੇ ਨਾਲ ਨਾਲ ਪਵਿਤਰ ਅੰਮਰਿਤਸਰ ਸਰੋਵਰ ਨੂੰ ਵੀ ਬਹੁਤ ਨੁਕਸਾਨ ਪਹੁੰਚਾਇਆ ਗਿਆ ਸੀ । ਦਰਬਾਰ ਸਾਹਿਬ ਦੀ ਪੂਰੀ ਬੇਅਦਬੀ ਵੀ ਕੀਤੀ ਗਈ ਸੀ । ਸਮੁਚਾ ਦਰਬਾਰ ਸਾਹਿਬ ਕੰਪਲੈਕਸ ਸਿੰਘਾਂ ਤੋਂ ਖਾਲੀ ਕਰਵਾ ਲਿਆ ਗਿਆ ਸੀ । ਇਥੇ ਆਉਣ ਤੇ ਪਾਬੰਦੀ ਲਗਾ ਦਿਤੀ ਗਈ ਸੀ । ਦਿਨ ਦਿਹਾੜੇ ਸਿਖਾਂ ਦੇ ਕਤਲਿਆਮ ਹੋਣੇ ਸ਼ੁਰੂ ਹੋ ਗਏ ਸਨ । ਇਹ ਜ਼ੁਲਮ ਚਾਰ ਪੰਜ ਸਾਲ ਤਕ ਚਲਦਾ ਰਿਹਾ । ਦਿਨ ਦਿਹਾੜੇ ਮੁਗਲ ਫੌਜ ਦਾ ਰਾਜ ਹੁੰਦਾ ਪਰ ਰਾਤ ਸਮੇਂ ਸਿਖਾਂ ਦੇ ਗੁਰੀਲਾ ਜਥੇ ਆਪਣਾ ਕੰਮ ਕਰ ਜਾਂਦੇ ਸਨ । ਦਿਨ ਵੇਲੇ ਛੁਪੇ ਰਹਿਣਾ ਅਤੇ ਰਾਤ ਸਮੇਂ ਬਾਹਰ ਨਿਕਲਣਾ ਇਹੀ ਸਿਖਾਂ ਦਾ ਰੋਜ਼ਾਨਾ ਦਾ ਜੀਵਨ ਸੀ । ਜੰਗਲੀ ਦਰਖ਼ਤਾਂ ਤੋਂ ਫਲ ਬਗੈਰਾ ਅਤੇ ਕਚੀਆਂ ਸਬਜ਼ੀਆਂ ਜਾਂ ਜੜੀਆਂ ਬੂਟੀਆਂ ਜਾਂ ਜੰਗਲੀ ਜਾਨਵਰਾਂ ਦਾ ਸ਼ਿਕਾਰ ਖਾ ਕੇ ਗੁਜ਼ਾਰਾ ਕਰਨਾ ਹੀ ਇਕੋ ਇਕ ਸਾਧਨ ਸੀ । ਸਿਖਾਂ ਦਾ ਨਾਂ ਕੋਈ ਦੋਸਤ ਸੀ ਨਾ ਕੋਈ ਹਮਦਰਦ । ਗੰਦੀਆਂ ਤੋਂ ਗੰਦੀਆਂ ਥਾਵਾਂ ਇਨਾਂ ਦੀਆਂ ਛੁਪਣਗਾਹਾਂ ਸਨ ਕਿਉਂਕਿ ਅਜਿਹੀਆਂ ਥਾਵਾਂ ਤੇ ਕੋਈ ਪਹੁੰਚਦਾ ਨਹੀਂ ਸੀ । ਇਕ ਜੰਗਲੀ ਜਾਨਵਰ ਵੀ ਆਪਣੀ ਛੁਪਣਗਾਹ ਉਥੇ ਬਣਾਉਂਦਾ ਹੈ ਜਿਥੇ ਕੁਝ ਖਾਣ ਪੀਣ ਦੀ ਸਹੂਲਤ ਹੋਵੇ ਪਰ ਸਿਖ ਆਪਣੀ ਛੁਪਣਗਾਹ ਉਥੇ ਬਣਾਉਂਦੇ ਸਨ ਜਿਥੇ ਨਾ ਪੀਣ ਲਈ ਪਾਣੀ ਹੁੰਦਾ ਸੀ ਅਤੇ ਨਾ ਖਾਣ ਲਈ ਕੋਈ ਵਸਤੂ ਹੁੰਦੀ ਸੀ । ਅਜਿਹੀਆਂ ਥਾਵਾਂ ਕਿਉਂਕਿ ਸੁਰਖਿਆ ਦੇ ਪਖੋਂ ਸੁਰਖਿਅਤ ਹੁੰਦੀਆਂ ਸਨ ਇਸ ਕਰਕੇ ਸਿਖ ਅਜਿਹੀਆਂ ਥਾਵਾਂ ਨੂੰ ਹੀ ਚੁਣਦੇ ਸਨ । ਭਾਵ ਕਿ ਜੰਗਲੀ ਜਾਨਵਰਾਂ ਤੋਂ ਵੀ ਭੈੜਾ ਜੀਵਨ ਪੱਧਰ ਸੀ ਸਿਖਾਂ ਦਾ ।

ਇਹ ਕੁਦਰਤ ਦਾ ਅਸੂਲ ਹੈ ਕਿ ਜਦੋਂ ਹਕੂਮਤ ਹੀ ਆਪਣੇ ਲੋਕਾਂ ਨੂੰ ਮਾਰਨ ਤੇ ਤੁਲੀ ਹੋਈ ਹੋਵੇ ਤਾਂ ਉਸ ਤੋਂ ਖਹਿੜਾ ਛੁਡਾਉਣ ਲਈ ਇਕ ਹੋਰ ਧਿਰ ਆ ਜਾਂਦੀ ਹੈ । ਠੀਕ ਇਸੀ ਤਰਾਂ,ਇਸ ਸਮੇਂ ਹੋਇਆ । 1739 ਵਿਚ ਨਾਦਰ ਸ਼ਾਹ ਹਿੰਦੁਸਤਾਨ ਤੇ ਹਮਲਾਵਰ ਹੋ ਕੇ ਆਇਆ। ਇਸ ਹਮਲੇ ਸਾਹਮਣੇ ਪੰਜਾਬ ਦੀ ਸਰਕਾਰ ਕੱਖਾਂ ਕਾਨਿਆਂ ਵਾਂਗ ਰੁੜ ਗਈ ਸੀ । ਭਾਵੇਂ ਨਾਦਰ ਸ਼ਾਹ ਦੇ ਹਮਲੇ ਸਾਹਮਣੇ ਬੇਬਸ ਹੋਈ ਪੰਜਾਬ ਸਰਕਾਰ ਦੀ ਕਮਜ਼ੋਰੀ ਦਾ ਸਿਖਾਂ ਨੂੰ ਉਤਨਾ ਫਾਇਦਾ ਨਹੀਂ ਹੋਇਆ ਜਿਨਾਂ ਇਸ ਤਰਾਂ ਦੀ ਗੜਬੜ ਵਿਚੋਂ ਹੋਣਾ ਚਾਹੀਦਾ ਸੀ । ਇਸ ਦੇ ਕਈ ਕਾਰਨ ਸਨ । ਸਭ ਤੋਂ ਵਡਾ ਕਾਰਨ ਇਹ ਸੀ ਕਿ ਉਹੀ ਜ਼ਕਰੀਆ ਖਾਂ, ਜਿਹੜਾ ਪਹਿਲਾਂ ਦਿਲੀ ਦੀ ਸਰਕਾਰ ਦਾ ਮਾਤਹਿਤ ਸੀ ਹੁਣ ਨਾਦਰ ਸ਼ਾਹ ਦਾ ਮਾਤਹਿਤ ਬਣ ਗਿਆ ਸੀ । ਉਸ ਲਈ ਸਿਰਫ ਮਾਲਕ ਹੀ ਬਦਲਿਆ ਸੀ । ਦੂਜਾ ਕਾਰਨ ਸੀ ਕਿ ਸਿਖਾਂ ਪਾਸ ਮਜ਼ਬੂਤ ਜਥੇਬੰਦੀ ਨਹੀਂ ਸੀ । ਪਰ ਫਿਰ ਵੀ ਸਿਖਾਂ ਨੂੰ ਇਹ ਸੰਤੁਸ਼ਟੀ ਸੀ ਕਿ ਜਿਹੜੀ ਹਕੂਮਤ ਸਿਖਾਂ ਦੇ ਪਿਛੇ ਪਈ ਹੋਈ ਸੀ ਉਸ ਨੂੰ ਨਾਦਰ ਸ਼ਾਹ ਨੇ ਮਧੋਲ ਸੁਟਿਆ ਸੀ । ਇਸ ਗੜਬੜ ਭਰੇ ਮਹੌਲ ਵਿਚ ਸਿਖ ਤਾਕਤਵਰ ਹੋ ਕੇ ਹੀ ਉਭਰੇ ਸਨ । ਉਨਾਂ ਨੇ ਜ਼ਕਰੀਆ ਖਾਂ ਦੀ ਸਰਕਾਰ ਨੂੰ ਰੁਲਦੀ ਹੋਈ ਨੂੰ ਵੀ ਦੇਖ ਲਿਆ ਸੀ ਅਤੇ ਆਪ ਨਾਦਰ ਸ਼ਾਹ ਦੀ ਮੁੜਦੀ ਹੋਈ ਫੌਜ ਉਪਰ ਟੁੱਟ ਕੇ ਪੈ ਗਏ ਸਨ । ਸਿੰਘ ਥੋੜੀ ਜਿਹੀ ਤਾਕਤ ਹੋਣ ਤੇ ਵੀ ਨਾਦਰ ਸ਼ਾਹ ਦੀਆਂ ਮੁੜ ਰਹੀਆਂ ਫੌਜਾਂ ਉਪਰ

ਹਮਲੇ ਕਰਨੋ ਨਹੀਂ ਹਟੇ । ਸਿਟੇ ਵਜੋਂ ਸਿੰਘਾਂ ਨੇ ਨਾਦਰ ਸ਼ਾਹ ਦੇ ਲੁਟੇ ਹੋਏ ਮਾਲ ਵਿਚੋਂ ਕਾਫੀ ਮਾਲ ਲੁਟ ਲਿਆ ਸੀ ।[1] ਸਿੰਘਾਂ ਦੇ ਇਨਾਂ ਗੁਰੀਲਿਆਂ ਹਮਲਿਆਂ ਤੋਂ ਨਾਦਰ ਸ਼ਾਹ ਇਤਨਾ ਹੈਰਾਨ ਅਤੇ ਪਰੇਸ਼ਾਨ ਸੀ ਕਿ ਉਹ ਜ਼ਕਰੀਆਂ ਖਾਂ ਨੂੰ, ਜਿਹੜਾ ਕਿ ਉਸ ਦੇ ਨਾਲ ਨਾਲ ਰਿਹਾ ਸੀ, ਸਿਖਾਂ ਬਾਰੇ ਭਾਂਤ ਭਾਂਤ ਦੇ ਸਵਾਲ ਪੁਛ ਰਿਹਾ ਸੀ । ਇਕ ਸਵਾਲ ਇਹ ਸੀ ਕਿ ਇਹ ਲੋਕ ਰਹਿੰਦੇ ਕਿਥੇ ਹਨ । ਜ਼ਕਰੀਆ ਖਾਂ ਦਾ ਜਵਾਬ ਜੀ ਕਿ ਘੋੜਿਆਂ ਦੀਆਂ ਕਾਠੀਆਂ ਅਤੇ ਸੰਘਣੇ ਜੰਗਲਾਂ ਦੇ ਝੁੰਡ ਹੀ ਇਨਾਂ ਦੇ ਘਰ ਹਨ । ਇਹ ਸੁਣ ਕੇ ਨਾਦਰ ਸ਼ਾਹ ਨੇ ਕਿਹਾ ਸੀ ਕਿ ਇਨਾਂ ਲੋਕਾਂ ਕੋਲੋਂ ਸਾਵਧਾਨ ਰਹੋ ਨਹੀਂ ਤਾਂ ਇਕ ਦਿਨ ਇਹ ਲੋਕ ਇਸ ਧਰਤੀ ਦੇ ਮਾਲਕ ਹੋਣਗੇ ।[2] ਇਸ ਤਰਾਂ ਭਾਵੇਂ ਨਾਦਰ ਸ਼ਾਹ ਦੇ ਹਮਲੇ ਨੇ ਸਿੰਘਾਂ ਨੂੰ ਕੁਝ ਹੱਦ ਤਕ ਰਾਹਤ ਤਾਂ ਪਹੁੰਚਾਈ ਪਰ ਜ਼ਕਰੀਆਂ ਖਾਂ ਵਲੋਂ ਨਾਦਰ ਦੀ ਅਧੀਨਤਾ ਕਬੂਲ ਕਰ ਲੈਣ ਕਰਕੇ ਉਸ ਦੀ ਤਾਕਤ ਵੀ ਪਹਿਲਾਂ ਨਾਲੋਂ ਵਧ ਗਈ ਸੀ । ਸੋ ਜ਼ਕਰੀਆ ਖਾਂ ਨੇ ਨਾਦਰ ਕੋਲੋਂ ਵਿਹਲਾ ਹੋ ਕੇ ਸਿੰਘਾਂ ਦੇ ਖਿਲਾਫ ਫਿਰ ਤੋ ਜ਼ਿਹਾਦ ਆਰੰਭ ਦਿਤਾ ਸੀ ।

ਅੰਮਰਿਤਸਰ ਦੇ ਆਲੇ ਦੁਆਲੇ ਸਖ਼ਤ ਫੌਜੀ ਪਹਿਰੇ ਲਾ ਦਿਤੇ ਗਏ ਸਨ । ਕਿਸੇ ਨੂੰ ਵੀ ਇਥੇ ਆਉਣ ਨਹੀਂ ਦਿਤਾ ਜਾਂਦਾ ਸੀ । ਸਿੰਘਾਂ ਲਈ ਇਹ ਇਕ ਨਵਾਂ ਫਰੰਟ ਖੁਲ੍ਹ ਗਿਆ ਸੀ । ਉਹ ਸਿਰੀ ਦਰਬਾਰ ਸਾਹਿਬ, ਪਵਿਤਰ ਸਰੋਵਰ ਅਤੇ ਅਕਾਲ ਤਖ਼ਤ ਦੇ ਦਰਸ਼ਨਾਂ ਤੋਂ ਵਾਂਝਿਆਂ ਰਹਿਣ ਲਗੇ । ਅਜਿਹੀ ਹਾਲਤ ਵਿਚ ਸਿੰਘਾਂ ਨੇ ਵੀ ਨਿਸ਼ਚਾ ਧਾਰ ਲਿਆ ਸੀ ਕਿ ਆਪਣੇ ਧਾਰਮਿਕ ਅਸਥਾਨਾਂ ਦੇ ਦਰਸ਼ਨ ਜ਼ਰੂਰ ਕਰਨੇ ਹਨ ਅਤੇ ਅੰਮਰਿਤ ਸਰੋਵਰ ਵਿਚ ਹਰ ਹਾਲਤ ਵਿਚ ਇਸ਼ਨਾਨ ਕਰਨਾ ਹੈ । ਇਸ ਮਕਸਦ ਲਈ ਸਿੰਘ ਆਪਣੀਆਂ ਜਾਨਾਂ ਦੀ ਵੀ ਪਰਵਾਹ ਨਹੀਂ ਸੀ ਕਰਦੇ । ਉਨਾਂ ਨੂੰ ਜਦੋਂ ਵੀ ਮੌਕਾ ਮਿਲਦਾ ਉਹ ਘੋੜੇ ਤੇ ਸਵਾਰ ਹੋ ਕੇ ਸਮੇਤ ਕਪੜਿਆਂ ਦੇ ਹੀ ਅੰਮਰਿਤ ਸਰੋਵਰ ਵਿਚ ਇਸ਼ਨਾਨ ਕਰਦੇ ਅਤੇ ਘੋੜੇ ਤੇ ਝਟ ਹੀ ਅਸਵਾਰ ਹੋ ਕੇ ਫੌਜਾਂ ਵਿਚੋਂ ਦੀ ਚੀਰ ਕੇ ਲੰਘ ਜਾਂਦੇ । ਅਜਿਹੀ ਕਾਰਵਾਈ ਕਰਦਿਆਂ ਕਈ ਵਾਰ ਸਿੰਘ ਦੁਸ਼ਮਣ ਦੇ ਹੱਥ ਵੀ ਆ ਜਾਂਦੇ ਸਨ ਅਤੇ ਜ਼ਖ਼ਮੀ ਵੀ ਹੋ ਜਾਂਦੇ ਸਨ । ਉਸ ਸਮੇਂ ਦਾ ਇਕ ਸਮਕਾਲੀ ਲੇਖਕ ਖੁਸ਼ਵਕਤ ਰਾਇ ਆਪਣੀ ਲਿਖਤ ਤਾਰੀਖ-ਏ-ਪੰਜਾਬ ਵਿਚ ਲਿਖਦਾ ਹੈ ਕਿ ਸਿੰਘ ਅੰਮਰਿਤ ਸਰੋਵਰ ਵਿਚ ਆਪਣੀ ਜਾਨ ਦੀ ਬਾਜ਼ੀ ਲਾ ਕੇ ਵੀ ਇਸ਼ਨਾਨ ਕਰਨ ਆਉਂਦੇ ਸਨ ਅਤੇ ਅਕਾਲ ਤਖ਼ਤ ਸਾਹਿਬ ਅਗੇ ਅਰਦਾਸ ਕਰਦੇ ਸਨ ।[3]

ਰਤਨ ਸਿੰਘ ਭੰਗੂ ਨੇ ਇਸ ਸਮੇਂ ਦੀ ਇਕ ਸਾਖੀ ਦਿਤੀ ਹੈ ਜਿਸ ਵਿਚ ਲਿਖਿਆਂ ਹੈ ਕਿ ਜਦੋਂ ਮੁਗਲਾਂ ਨੇ ਪੂਰੀ ਸਖਤਾਈ ਨਾਲ ਅੰਮਰਿਤਸਰ ਨੂੰ ਘੇਰਿਆ ਹੋਇਆ ਸੀ ਤਾਂ ਕਾਜ਼ੀ ਅਤੇ ਮੌਲਾਣੇ ਗਲਾਂ ਕਰਦੇ ਸਨ ਕਿ ਹੁਣ ਕੋਈ ਸਿਖ ਵੀ ਇਥੇ ਆ ਕੇ ਇਸ਼ਨਾਨ ਨਹੀਂ ਕਰ ਸਕਦਾ । ਇਹ ਗਲ ਭਾਈ ਸੁਖਾ ਸਿੰਘ ਨੇ ਸੁਣ ਲਈ । ਉਸ ਨੇ ਨਿਸ਼ਚਾ ਕਰ ਲਿਆ ਸੀ ਕਿ

1. See Forster, *A Journey From Bengal To England, vol.* I, London, 1788, p. 313 ; Cunningham, *A History of The Sikhs,* London, 1849, p. 83 and Gordon, *The Sikhs*, language Department Punjab, Patiala, 1970 (reprint), P. 58.
2. ਪੁਛ ਪੁਛ ਨਾਦਰ ਸਭ ਸੁਨ ਲਯੋ । ਸਭੋ ਭੇਤ ਤਬ ਖਾਨੂੰ ਦਯੋ ।...
ਤਬ ਨਾਦਰ ਸੁਨ ਸੀਸ ਹਿਲਾਯੋ । ਅਪਨੋ ਕੀਨੋ ਅਬ ਤੁਮ ਪਾਯੋ ।
ਸੋ ਅਬ ਜੀਤੇ ਜਾਵੈ ਨਾਹੀ । ਜਿਨ ਕੈ ਸਾਹਿਬ ਆਪ ਪਨਾਹੀਂ ।
ਰਤਨ ਸਿੰਘ ਭੰਗੂ, ਪੰਨਾ 252.
3. ਹਰੀ ਰਾਮ ਗੁਪਤਾ ਦੇ ਹਵਾਲੇ ਅਨੁਸਾਰ, ਪਿਠਅੰਕਤ, ਜਿਲਦ ਦੂਜੀ, ਪੰਨਾ 63.

ਉਸ ਨੇ ਦਿਨ ਦਿਹਾੜੇ ਜਾ ਕੇ ਇਸ਼ਨਾਨ ਕਰਨਾ ਹੈ । ਉਹ ਸਵੇਰੇ ਹੀ ਮੁਸਲਮਾਨ ਕਿਰਸਾਨ ਦਾ ਭੇਸ ਬਣਾ ਕੇ ਅੰਮਿਰਤਸਰ ਸਰੋਵਰ ਤੇ ਜਾ ਪਹੁੰਚਿਆ । ਜਦੋਂ ਭੇਸ ਲਾਹ ਕੇ ਇਸਨਾਨ ਕੀਤਾ ਤਾਂ ਪਹਿਰੇਦਾਰਾਂ ਨੂੰ ਪਤਾ ਲਗਾ । ਇਸ ਤੇ ਸੁਖਾ ਸਿੰਘ ਨੇ ਕਿਹਾ ਕਿ ਜਾਂ ਤਾਂ ਸਾਰੇ ਵਾਰੀ ਵਾਰੀ ਮੁਕਾਬਲਾ ਕਰੋ ਨਹੀਂ ਤਾਂ ਪਰੇ ਹੋ ਜਾਓ । ਇਸ ਤਰਾਂ ਤਲਵਾਰ ਨੂੰ ਲਹਿਰਾਉਂਦਾ ਉਹ ਦੁਸ਼ਮੰਣ ਦੇ ਵਿਚੋਂ ਦੀ ਲੰਘ ਗਿਆ ਸੀ ।[2]

ਇਸ ਤਰਾਂ ਸਿੰਘਾਂ ਨੇ ਅੰਮਿਰਤਸਰ ਵਿਖੇ ਆਉਣ ਦਾ ਪੱਕਾ ਨੀਯਮ ਹੀ ਬਣਾ ਲਿਆ ਸੀ ਇਸੇ ਨੀਯਮ ਵਿਚੋਂ ਹੀ ਦਿਵਾਲੀ ਅਤੇ ਬਿਸਾਖੀ ਸਮੇਂ ਇਕਠ ਕਰਨ ਦਾ ਹੌਂਸਲਾ ਹੋਇਆ । ਇਨਾਂ ਇਕਠਾਂ ਨੂੰ ਸਿਖ ਸਰਬੱਤ ਖਾਲਸੇ ਦਾ ਨਾਂ ਦੇਣ ਲਗ ਪਏ ਸਨ । ਇਨਾਂ ਸਮਾਗਮਾਂ ਵਿਚ ਗੁਰਮਤੇ ਪਾਸ ਕੀਤੇ ਜਾਣ ਲਗੇ । ਇਸ ਤਰਾਂ ਆਉਣ ਵਾਲੇ ਸਮੇਂ ਵਿਚ ਸਿਖਾਂ ਨੇ ਕੀ ਕਰਨਾ ਹੁੰਦਾ ਸੀ ਇਸ ਬਾਰੇ ਗੁਰਮਤੇ ਕਰ ਕੇ ਫਿਰ ਜੰਗਲਾਂ, ਪਹਾੜਾਂ ਜਾਂ ਰੇਗਸਥਾਨਾਂ ਵਲ ਦੌੜ ਜਾਂਦੇ ਸਨ ਅਤੇ ਜਦੋਂ ਤਕ ਪਾਸ ਕੀਤੇ ਗਏ ਗੁਰਮਤਿਆਂ ਨੂੰ ਪੂਰਾ ਨਹੀਂ ਸੀ ਕਰ ਲਿਆ ਜਾਂਦਾ ਉਦੋਂ ਤਕ ਦੂਸਰਾ ਸਰਬਤ ਖਾਲਸਾ ਸਮਾਗਮ ਨਹੀਂ ਸੀ ਕਰਦੇ । ਸਿੰਘਾਂ ਦੀ ਕੋਸ਼ਿਸ਼ ਹੁੰਦੀ ਸੀ ਕਿ ਅਗਲੇ ਸਮਾਗਮ ਤੋਂ ਪਹਿਲਾਂ ਪਹਿਲਾਂ ਮਿਥੇ ਹੋਏ ਪਰੋਗਰਾਮ ਜ਼ਰੂਰ ਪੂਰੇ ਕਰ ਲਏ ਜਾਣ । ਸਾਰਾ ਮਾਝਾ ਏਰੀਆ ਸਿੰਘਾਂ ਦਾ ਹਮਦਰਦ ਸੀ । ਇਥੋਂ ਦੇ ਕਿਰਸਾਨ ਉਨਾਂ ਨਾਲ ਹੀ ਸਬੰਧਤ ਸਨ। ਇਹ ਸਿੰਘਾਂ ਦੀ ਔਖੇ ਵੇਲੇ ਮਦਦ ਕਰਦੇ ਸਨ । ਇਹ ਆਪਣੇ ਖੇਤਾਂ ਵਿਚ ਸਿੰਘਾਂ ਨੂੰ ਛੁਪਾ ਕੇ ਰਖਦੇ ਸਨ ਅਤੇ ਉਨਾਂ ਨੂੰ ਅੰਨ-ਪਾਣੀ ਮੁਹਈਆ ਕਰਦੇ ਸਨ ।[2]

ਇਹ ਲੁਕਣਮੀਚੀ ਦੀ ਖੇਡ ਜ਼ਕਰੀਆ ਖਾਨ ਦੇ ਅੰਤਮ ਸਮੇਂ ਤਕ ਚਲਦੀ ਰਹੀ । ਇਸ ਸਮੇਂ ਫ਼ਰਕ ਸਿਰਫ ਇਹੀ ਸੀ ਕਿ ਹੁਣ ਸਿੰਘਾਂ ਦੇ ਗੁਰੀਲੇ ਜਥੇ ਛੇਤੀ ਜਾਂ ਦੇਰ ਨਾਲ ਸਰਕਾਰ ਵਲੋਂ ਕੀਤੇ ਗਏ ਜ਼ੁਲਮਾਂ ਦਾ ਬਦਲਾ ਜਰੂਰ ਲੈ ਲੈਂਦੇ ਸਨ । ਜੁਲਾਈ, 1745 ਈ. ਵਿਚ ਜ਼ਕਰੀਆ ਖਾਨ ਮਰ ਗਿਆ ਸੀ । ਇਸ ਦੇ ਮਰਨ ਨਾਲ ਪੰਜਾਬ ਦੇ ਇਤਿਹਾਸ ਦਾ ਇਕ ਕਾਂਡ ਸਮਾਪਤ ਹੋ ਜਾਂਦਾ ਹੈ । ਇਸ ਦੀ ਮੌਤ ਨਾਲ ਪੰਜਾਬ ਦੀ ਸਿਆਸਤ ਨੇ ਇਕ ਨਵਾਂ ਮੋੜ ਕਟਿਆ ਸੀ । ਭਾਵੇਂ ਇਹ ਮੋੜ ਵੀ ਸਿੰਘਾਂ ਲਈ ਪਹਿਲਾਂ ਵਾਂਗ ਹੀ ਜਬਰ-ਜ਼ੁਲਮ ਵਾਲਾ ਸੀ ਪਰ ਸਿਖ ਇਸ ਸਮੇਂ ਆਪਣੇ ਆਪ ਵਿਚ ਹੀ ਇਕ ਸੈਨਿਕ ਸ਼ਕਤੀ ਬਣ ਗਏ ਸਨ । ਇਸ ਕਰਕੇ ਪੰਜਾਬ ਵਿਚ ਵਾਪਰਨ ਵਾਲੀ ਕੋਈ ਵੀ ਘਟਨਾ ਸਿਖਾਂ ਦੀ ਹੋਂਦ ਦਾ ਅਹਿਸਾਸ ਕਰੇ ਬਗੈਰ ਨਹੀਂ ਰਹਿੰਦੀ ਸੀ

---

1. 'ਪ੍ਰਾਚੀਨ ਪੰਥ ਪ੍ਰਕਾਸ਼', ਪੰਨੇ 256-57.
2. Henery T. Prinsep, *Origin of The Sikh Power In the Punjab*, Language Department Punjab, Patiala, 1970 (reprint), P.4.

ਚੈਪਟਰ ਚੌਥਾ

# ਦਲ ਖਾਲਸਾ ਅਤੇ ਸਿਰੀ ਅਕਾਲ ਤਖ਼ਤ ਸਾਹਿਬ

## 1734-1765-66

ਦਲ ਖਾਲਸਾ ਅਠਾਰਵੀਂ ਸਦੀ ਵਿਚ ਖਾਲਸਾ ਪੰਥ ਦੀ ਰਾਸ਼ਟਰੀ ਸੈਨਾ ਸੀ । ਇਹ ਸੈਨਾ ਸਿਰੀ ਅਕਾਲ ਤਖ਼ਤ ਸਾਹਿਬ ਦੀ ਛਤਰ ਛਾਇਆ ਹੇਠ ਹੀ ਸਥਾਪਤ ਕੀਤੀ ਗਈ ਸੀ ਅਤੇ ਇਸ ਨੇ ਇਸ ਮਹਾਨ ਸੰਸਥਾ ਅਧੀਨ ਰਹਿ ਕੇ ਹੀ ਆਪਣੀ ਰਾਜਨੀਤੀ ਚਲਾਈ ਸੀ । ਇਹ ਸੈਨਾ 1748 ਈ. ਵਿਚ ਬਣਾਈ ਗਈ ਸੀ ਅਤੇ 1765 ਤਕ ਹਥਿਆਰਬੰਦ ਸੰਘਰਸ਼ ਵਿਚ ਜੂਝਦੀ ਰਹੀ । ਇਸ ਦਾ ਟਕਰਾਅ ਮੀਰ ਮਨੂੰ, ਆਦੀਨਾ ਬੇਗ, ਮਰਹੱਟਿਆਂ ਅਤੇ ਅਹਿਮਦ ਸ਼ਾਹ ਅਬਦਾਲੀ ਨਾਲ ਹੋਇਆ ਅਤੇ ਅੰਤ ਵਿਚ ਉਕਤ ਸਭ ਧਿਰਾਂ ਨੂੰ ਹਰਾ ਕੇ ਇਹ ਸੈਨਾ ਪੰਜਾਂ ਦਰਿਆਵਾਂ ਦੀ ਧਰਤੀ ਪੰਜਾਬ ਦੀ ਮਾਲਕ ਬਣ ਕੇ ਸਾਹਮਣੇ ਆਈ । ਇਸ ਸਮੁਚੇ ਸਮੇਂ ਵਿਚ ਇਸ ਨੇ ਅਨੇਕਾਂ ਉਤਰਾਅ-ਚੜ੍ਹਾਅ ਦੇਖੇ ਅਤੇ ਅਨੇਕਾਂ ਵਾਰ ਘਰੋਂ ਬੇਘਰ ਹੋ ਕੇ ਜੰਗਲਾਂ ਬੇਲਿਆਂ ਵਿਚ ਸਮਾਂ ਗੁਜ਼ਾਰਨਾ ਪਿਆ । ਇਹ ਜਥੇਬੰਦੀ ਕਿਸ ਤਰਾਂ ਸਿਰੀ ਅਕਾਲ ਤਖ਼ਤ ਸਾਹਿਬ ਜੈਸੀ ਮਹਾਨ ਸੰਸਥਾ ਤੋਂ ਸੇਧ ਲੈਂਦੀ ਰਹੀ ਇਹੀ ਇਸ ਚੈਪਟਰ ਦਾ ਮੁਖ ਵਿਸ਼ਾ ਹੈ ।

ਪੰਜਾਬ ਦਾ ਮਜ਼ਬੂਤ ਗਵਰਨਰ ਜ਼ਕਰੀਆ ਖਾਨ ਪਹਿਲੀ ਜੁਲਾਈ, 1745 ਨੂੰ ਮਰ ਗਿਆ ਸੀ। ਉਸ ਦੇ ਮਰਨ ਨਾਲ ਪੰਜਾਬ ਦੀ ਰਾਜਨੀਤੀ ਵਿਚ ਇਕ ਵਿਸ਼ੇਸ਼ ਕਿਸਮ ਦਾ ਖਲਾਅ ਪੈਦਾ ਹੋ ਗਿਆ ਸੀ। ਇਸੇ ਖਲਾਅ ਨੇ ਹੀ ਸਿੰਘਾਂ ਨੂੰ ਜੰਗਲਾਂ ਬੇਲਿਆ, ਪਹਾੜਾਂ ਅਤੇ ਰੇਗਸਤਾਨਾਂ ਵਿਚੋਂ ਨਿਕਲ ਕੇ ਪੰਜਾਬ ਦੀ ਸਮਾਜਿਕ ਪਰਣਾਲੀ ਵਿਚ ਵਿਚਰਨ ਦਾ ਮੌਕਾ ਦਿਤਾ । ਇਸ ਖਲਾਅ ਵਾਲੇ ਸਮੇਂ ਦੌਰਾਨ ਯਾਹੀਆ ਖਾਂ ਅਤੇ ਸ਼ਾਹ ਨਿਵਾਜ਼ ਖਾਂ ਲਾਹੌਰ ਦੇ ਗਵਰਨਰ ਬਣੇ ਜਿਹੜੇ ਭਾਵੇਂ ਆਪਸ ਵਿਚ ਸਕੇ ਭਰਾ ਸਨ ਪਰ ਇਕ ਦੂਜੇ ਦੇ ਕੱਟੜ ਦੁਸ਼ਮਣ ਸਨ । ਇਹ ਦੋਵੇਂ ਹੀ ਦਿਲੀ ਦੀ ਹਕੂਮਤ ਦੇ ਪਰਧਾਨ ਮੰਤਰੀ ਕਮਰੂਦੀਨ ਦੇ ਦੋਹਤੇ ਸਨ । ਕਮਰੂਦੀਨ ਵਡਾ ਵਜ਼ੀਰ ਹੋਣ ਦੇ ਬਾਵਜੂਦ ਵੀ ਆਪਣੇ ਦੋਵੇਂ ਦੋਹਤਿਆਂ ਵਿਚ ਸੁਲਹਾ ਨਹੀਂ ਕਰਵਾ ਸਕਿਆ। ਅਖ਼ੀਰ ਨੂੰ ਸ਼ਾਹ ਨਿਵਾਜ਼ ਖਾਂ ਹੀ ਅਹਿਮਦ ਸ਼ਾਹ ਅਬਦਾਲੀ ਨੂੰ ਹਮਲਾ ਕਰਨ ਲਈ ਉਕਸਾਉਣ ਵਿਚ ਮੁਖ ਜ਼ਿੰਮੇਵਾਰ ਬਣਿਆ ਭਾਵੇਂ ਕਿ ਅਬਦਾਲੀ ਦੇ ਲਾਹੌਰ ਪਹੁੰਚਦੇ ਸਮੇਂ ਤਕ ਉਹ ਆਪਣੇ ਨਾਨਾ ਕਮਰੂਦੀਨ ਨਾਲ ਰਲ ਗਿਆ ਸੀ । ਭਾਵੇਂ ਅਬਦਾਲੀ ਆਪਣੇ ਪਹਿਲੇ ਹਮਲੇ ਸਮੇਂ ਹਾਰ ਗਿਆ ਸੀ ਪਰ ਇਸ ਹਾਰ ਨੇ ਪੰਜਾਬ ਲਈ ਇਕ ਤਾਕਤਵਰ ਗਵਰਨਰ ਮੀਰ ਮਨੂੰ ਦੇ ਰੂਪ ਵਿਚ ਦੇ ਦਿਤਾ ਸੀ । ਯਾਹੀਆਂ ਖਾਂ ਅਤੇ ਸ਼ਾਹ ਨਿਵਾਜ਼ ਖਾਂ ਦੇ ਗੜਬੜੀ ਭਰਭੂਰ ਰਾਜ ਨੂੰ ਮੀਰ ਮਨੂੰ ਨੇ ਸਥਿਰਤਾ ਪਰਧਾਨ ਕੀਤੀ ਅਤੇ ਇਹੀ ਸਥਿਰਤਾ ਸਿੰਘਾਂ ਲਈ ਬਿਪਤਾ ਬਣ ਕੇ ਆਈ ਸੀ ।

ਜਿਹੜਾ ਸਮਾਂ 1745 ਤੋਂ ਲੈ ਕੇ 1748 ਦੇ ਸਾਲਾਂ ਦਾ ਗੜਬੜੀ ਵਾਲਾ ਸੀ ਇਸੇ ਸਮੇਂ ਵਿਚ ਸਿੰਘਾਂ ਨੇ ਆਪਣੇ ਆਪ ਨੂੰ ਮੁੜ ਤੋਂ ਜਥੇਬੰਦ ਕਰ ਲਿਆ ਸੀ । ਪਹਿਲਾਂ 1733-34 ਦੇ

ਸਾਲਾਂ ਦੌਰਾਨ ਨਵਾਬ ਕਪੂਰ ਸਿੰਘ ਨੇ ਖਾਲਸੇ ਦੀ ਸਮੁਚੀ ਸ਼ਕਤੀ ਨੂੰ ਦੋ ਭਾਗਾਂ- ਬੁੱਢਾ ਦਲ ਅਤੇ ਤਰੁਣਾ ਦਲ- ਵਿਚਕਾਰ ਜਿਸ ਤਰਾਂ ਵੰਡਿਆ ਸੀ ਇਸ ਨੇ ਚੰਗੇ ਨਤੀਜੇ ਦਿਖਾਏ ਸਨ। ਤਰੁਣਾ ਤਲ ਦੇ ਸਿੰਘਾਂ ਦੀ ਲੜਾਈ ਦੇ ਮੈਦਾਨ ਵਿਚ ਸਰਗਰਮੀ ਨੇ, ਗਿਣਤੀ ਛੇਤੀ ਹੀ ਬਹੁਤ ਵਧਾ ਦਿਤੀ ਸੀ । ਇਸ ਕਰ ਕੇ ਇਸ ਨੂੰ ਮੁੜ ਤੋਂ ਜਥੇਬੰਦ ਕਰਨ ਦੀ ਜਰੂਰਤ ਸੀ । ਇਸ ਜਰੂਰਤ ਨੂੰ ਪੰਜ ਜਥਿਆਂ ਵਿਚ ਵੰਡ ਕੇ ਪੂਰਾ ਕੀਤਾ ਗਿਆ । ਪਰ ਕੁਝ ਅਰਸੇ ਬਾਦ ਇਨਾਂ ਪੰਜਾਂ ਜਥਿਆਂ ਦੀ ਸੰਖਿਆ ਵੀ ਬਹੁਤ ਵਧ ਗਈ ਸੀ ਅਤੇ ਇਨਾਂ ਨੂੰ ਵੀ ਪੁਨਰ-ਜਥੇਬੰਦ ਕਰਨ ਦੀ ਲੋੜ ਪਈ ।

ਹਾਲਾਤ ਨੇ ਖਾਲਸੇ ਨੂੰ ਜੋ ਸਮਾਂ ਪਰਦਾਨ ਕੀਤਾ ਸੀ ਉਸ ਵਿਚ ਖਾਲਸਾ ਪੰਥ ਇਕ ਵਿਸ਼ੇਸ਼ ਦਿਸ਼ਾ ਨਿਰਧਾਰਤ ਕਰ ਕੇ ਚਲਿਆ ਸੀ । ਇਹ ਵਿਸ਼ੇਸ਼ ਦਿਸ਼ਾ ਸੀ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਸਰਬੱਤ ਖਾਲਸਾ ਸਮਾਗਮਾਂ ਦੀ । ਇਸ ਸਮੇਂ ਸਿਖਾਂ ਦੀ ਜੋ ਵੀ ਲੀਡਰਸ਼ਿਪ ਸਾਹਮਣੇ ਆਈ ਸੀ ਜਾਂ ਜੋ ਵੀ ਜਥੇਬੰਦਕ ਢਾਂਚਾ ਉਸਾਰਿਆ ਗਿਆ ਸੀ ਉਹ ਸਭ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਹੋਏ ਸਰਬੱਤ ਖਾਲਸਾ ਸਮਾਗਮਾਂ ਦੀ ਹੀ ਦੇਣ ਸੀ ਇਸ ਕਰਕੇ ਇਹ ਲੀਡਰਸ਼ਿਪ ਆਪਣੇ ਹਰ ਮਸਲੇ ਦੇ ਹੱਲ ਲਈ ਸਿਰੀ ਅਕਾਲ ਤਖ਼ਤ ਸਾਹਿਬ ਦੀ ਮਹਾਨ ਸੰਸਥਾ ਤੋਂ ਹੀ ਸੇਧ ਲੈਂਦੀ ਸੀ । ਇਹ ਹੈ ਵੀ ਕੁਦਰਤੀ ਗਲ ਸੀ । ਅਕਾਲ ਤਖ਼ਤ ਸਾਹਿਬ ਤੋਂ ਕਾਇਮ ਹੋਈ ਜਥੇਬੰਦੀ ਨੇ ਅਕਾਲ ਤਖ਼ਤ ਸਾਹਿਬ ਤੋਂ ਹੀ ਸੇਧ ਲੈਣੀ ਸੀ । ਇਸ ਕਰਕੇ ਇਸ ਸਮੇਂ ਦੌਰਾਨ ਖਾਲਸੇ ਦੀ ਲੀਡਰਸ਼ਿਪ ਨੇ ਸਾਲ ਵਿਚ ਦੋ ਮੌਕੇ ਐਸੇ ਨਿਸ਼ਚਤ ਕਰ ਰਖੇ ਸਨ ਜਿਨਾਂ ਤੋਂ ਉਹ ਅਕਾਲ ਤਖ਼ਤ ਸਾਹਿਬ ਉਪਰ ਇਕਠੇ ਹੁੰਦੇ ਸਨ । ਇਹ ਮੌਕੇ ਸਨ ਬਿਸਾਖੀ ਅਤੇ ਦਿਵਾਲੀ। ਭਾਵੇਂ ਹਕੂਮਤ ਅਜਿਹੇ ਸਮਾਗਮਾਂ ਦੀ ਵਿਰੋਧੀ ਸੀ ਅਤੇ ਹਰ ਹਾਲਤ ਵਿਚ ਇਨਾਂ ਨੂੰ ਰੋਕਣਾ ਚਾਹੁੰਦੀ ਸੀ ਪਰ ਇਸ ਸਭ ਕੁਝ ਦੇ ਬਾਵਜੂਦ ਵੀ ਹਕੂਮਤ ਇਨਾਂ ਨੂੰ ਰੋਕ ਨਹੀਂ ਸਕੀ ਸੀ ਕਿਉਂਕਿ ਆਪਸੀ ਫੁਟ ਦੇ ਕਾਰਣ ਅਤੇ ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਕਾਰਨ ਹਕੂਮਤ ਸਿੰਘਾਂ ਵਲ ਪੂਰਾ ਧਿਆਨ ਨਹੀਂ ਦੇ ਸਕੀ ਸੀ । ਇਥੋਂ ਹੀ ਸਰਬੱਤ ਖਾਲਸਾ ਸਮਾਗਮਾਂ ਦੀ ਸ਼ੁਰੂਆਤ ਹੁੰਦੀ ਹੈ ।

**1746 ਦੀ ਦੀਵਾਲੀ ਤੇ ਸਰਬੱਤ ਖਾਲਸਾ ਸਮਾਗਮ** : ਆਪਣੇ ਆਪ ਨੂੰ ਪੰਜਾਬ ਦੀ ਰਾਜਨੀਤੀ ਵਿਚ ਪਰਭਾਵਸ਼ਾਲੀ ਢੰਗ ਤਰੀਕੇ ਅਨੁਸਾਰ ਸਥਾਪਤ ਕਰਨ ਲਈ ਪੰਥਕ ਜਥੇ ਨਵਾਬ ਕਪੂਰ ਸਿੰਘ ਦੀ ਅਗਵਾਈ ਹੇਠ 1746 ਦੀ ਦੀਵਾਲੀ ਦੇ ਤਿਉਹਾਰ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਤੇ ਸਰਬੱਤ ਖਾਲਸੇ ਦੇ ਰੂਪ ਵਿਚ ਇਕਠੇ ਹੋਏ । ਇਸ ਸਮਾਗਮ ਵਿਚ ਸਭ ਖਿੰਡੇ-ਪੁੰਡੇ ਜਥਿਆਂ ਨੂੰ 25 ਜਥਿਆਂ ਵਿਚ ਜਥੇਬੰਦ ਕਰਨ ਦਾ ਗੁਰਮਤਾ ਪਾਸ ਕੀਤਾ ਗਿਆ । ਇਹ 25 ਜਥੇ ਇਸ ਪਰਕਾਰ ਸਨ :

1. ਸ਼ਾਮ ਸਿੰਘ ਨਾਰੋ ਕੇ
2. ਗੁਰਬਖ਼ਸ਼ ਸਿੰਘ ਕਲਸੀਆਂ
3. ਕਰੋੜਾ ਸਿੰਘ ਪੈਜਗੜ
4. ਕਰਮ ਸਿੰਘ ਪੈਜਗੜ
5. ਗੁਰਦਿਆਲ ਸਿੰਘ ਡਲੇਵਾਲ
6. ਨੌਧ ਸਿੰਘ ਸ਼ੁਕਰਚੱਕੀਆ
7. ਚੰਦਾ ਸਿੰਘ ਸ਼ੰਧਾਵਾਲੀਆ
8. ਕਾਲਾ ਸਿੰਘ
9. ਖਿਆਲਾ ਸਿੰਘ ਕੰਗ
10. ਧਰਮ ਸਿੰਘ ਮੁਜੰਗ
11. ਬਾਘ ਸਿੰਘ
12. ਜੱਸਾ ਸਿੰਘ ਆਹਲੂਵਾਲੀਆ
13. ਹਰੀ ਸਿੰਘ ਭੰਗੀ
14. ਛੱਜਾ ਸਿੰਘ ਪੰਜਵੜ

15. ਦੀਪ ਸਿੰਘ ਸ਼ਹੀਦ
16. ਭੋਮਾ ਸਿੰਘ
17. ਜੈ ਸਿੰਘ ਕਾਹਨਾ ਕਾਛਾ
18. ਸਦਾ ਸਿੰਘ ਦੋਦੀਆ
19. ਹੀਰਾ ਸਿੰਘ ਨਕਈ
20. ਅੱਘੜ ਸਿੰਘ
21. ਸੁਖਾ ਸਿੰਘ
22. ਮਦਨ ਸਿੰਘ ਮਜ਼ਹਬੀ
23. ਬੀਰ ਸਿੰਘ ਮਜ਼ਹਬੀ
24. ਕਰਮ ਸਿੰਘ ਨਾਰਲੀ ਅਤੇ
25. ਨਵਾਬ ਕਪੂਰ ਸਿੰਘ।[1]

ਨਵਾਬ ਸਾਹਿਬ ਸਮੁਚੇ ਜਥਿਆਂ ਦੇ ਸੁਪਰੀਮ ਕਮਾਂਡਰ ਸਨ ।.ਇਨਾਂ ਪੰਝੀ ਜਥਿਆਂ ਦੇ ਰੂਪ ਵਿਚ ਖਾਲਸਾ ਇਕ ਪਰਭਾਵਸ਼ਾਲੀ ਰਾਜਨੀਤਕ ਤਾਕਤ ਬਣ ਗਿਆ ਸੀ। ਕਿਰਸਾਨੀ ਤਬਕਾ ਸਿੰਘਾਂ ਦਾ ਹਮਾਇਤੀ ਸੀ । ਸਰਕਾਰੀ ਕਰਿੰਦਿਆਂ ਦੀ ਭੁਖ ਨੂੰ ਪੂਰਾ ਕਰਨ ਵਾਲਾ ਕਿਰਸਾਨੀ ਤਬਕਾ ਹੀ ਸੀ । ਜਦੋਂ ਵੀ ਸਰਕਾਰ ਨੂੰ ਪੈਸੇ ਇਕਠੇ ਕਰਨ ਦੀ ਲੋੜ ਪੈਂਦੀ ਸੀ ਤਾਂ ਉਹ ਕਿਰਸਾਨਾ ਨੂੰ ਹੀ ਲੁਟਦੀ ਸੀ। ਇਸ ਲੁਟ ਨਾਲ ਕਿਰਸਾਨ ਸਰਕਾਰ ਦੇ ਦੁਸ਼ਮਣ ਬਣੇ ਬੈਠੇ ਸਨ । ਸਿੰਘ ਜਥੇ ਰਾਤਾਂ ਨੂੰ ਖੇਤਾਂ ਅਤੇ ਜੰਗਲਾਂ ਵਿਚ ਹੀ ਰਹਿੰਦੇ ਸਨ ਇਸ ਕਰਕੇ ਰਾਤ ਨੂੰ ਖੇਤਾਂ ਵਿਚ ਸਿੰਘਾਂ ਦਾ ਹੀ ਰਾਜ ਹੁੰਦਾ ਸੀ । ਜਿਹੜੇ ਵੀ ਸਰਕਾਰੀ ਕਰਿੰਦੇ ਦਿਨੇ ਕਿਰਸਾਨਾਂ ਤੋਂ ਅਨਾਜ ਦੇ ਰੂਪ ਵਿਚ ਮੁਆਮਲਾ ਉਗਰਾਹੁਣ ਆਉਂਦੇ ਸਨ ਸਿੰਘ ਜਥੇ ਉਨਾਂ ਨੂੰ ਮਾਰ ਦਿੰਦੇ ਸਨ । ਇਸ ਤਰਾਂ ਸਿੰਘਾਂ ਦਾ ਅਤੇ ਕਿਰਸਾਨੀ ਤਬਕੇ ਦਾ ਦੁਸ਼ਮਣ ਸਾਂਝਾ ਸੀ । ਪਰਿੰਸੈਪ ਲਿਖਦਾ ਹੈ ਕਿ ਸਿੰਘਾਂ ਨੇ ਪਹਿਲਾਂ ਪਹਿਲ ਇਕ-ਦੁਕਾ ਵਾਰਦਾਤਾਂ ਕਰ ਕੇ ਆਪਣੀਆਂ ਗੁਪਤ ਜਥੇਬੰਦੀਆਂ ਬਣਾ ਕੇ ਆਪਣੀ ਤਾਕਤ ਨੂੰ ਸੁਰਜੀਤ ਕੀਤਾ । ਉਹ ਦਸ ਦਸ-ਬੀਹ ਬੀਹ ਦੀ ਗਿਣਤੀ ਵਿਚ ਟੋਲੇ ਬਣਾ ਕੇ ਆਵਾਜਾਈ ਵਾਲੇ ਰਸਤਿਆਂ ਤੇ ਹਮਲੇ ਕਰਦੇ, ਪਿੰਡਾਂ ਅਤੇ ਸ਼ਹਿਰਾਂ ਵਿਚਲੇ ਸਰਕਾਰੀ ਕਰਿੰਦਿਆਂ ਨੂੰ ਲੁਟ ਲੈਂਦੇ ਸਨ । ਹਕੂਮਤ ਦੇ ਅਵੇਸਲੇਪਣ ਨੇ ਇਨਾਂ ਜਥਿਆਂ ਦੀਆਂ ਗਤੀਵਿਧੀਆਂ ਨੂੰ ਵਧਾਉਣ ਵਿਚ ਮਦਦ ਕੀਤੀ । ਇਸ ਤਰਾਂ ਜ਼ਿਆਦਾ ਲੁਟਾਂ ਕਰਨ ਵਾਲੇ ਕਾਮਯਾਬ ਆਗੂਆਂ ਨੇ ਵਧ ਤੋਂ ਵਧ ਘੋੜੇ ਅਤੇ ਹਥਿਆਰ ਇਕਠੇ ਕੀਤੇ ਅਤੇ ਆਪਣੇ ਜਥੇ ਦੀ ਨਵੀਂ ਭਰਤੀ ਕਰ ਕੇ ਗਿਣਤੀ ਵਧਾਈ । ਉਨਾਂ ਦੀਆਂ ਸਫਲਤਾ ਪੂਰਬਕ ਕੀਤੀਆਂ ਗਈਆਂ ਲੁਟਾਂ ਨੇ ਨੌਜੁਆਨ ਤਬਕੇ ਨੂੰ ਬਹੁਤ ਪਰੇਰਿਤ ਕੀਤਾ । ਇਉਂ ਉਨਾਂ ਦੀ ਤਾਕਤ ਦਿਨ-ਬ-ਦਿਨ ਵਧਦੀ ਗਈ ।[2] 1746 ਵਿਚ ਲਾਹੌਰ ਦੇ ਹਾਲਾਤ ਨੂੰ ਲਿਖਣ ਵਾਲਾ ਆਨੰਦ ਰਾਮ, ਜੋ ਦਿਲੀ ਦੇ ਵਜ਼ੀਰ ਕਮਰੁਦੀਨ ਦਾ ਨਿਜੀ ਸਹਾਇਕ ਸੀ, ਆਪਣੀ ਲਿਖਤ ਵਿਚ ਦਸਦਾ ਹੈ ਕਿ "ਸਮਾਜ ਵਿਚੋਂ ਛੇਕੇ ਹੋਏ, ਲੁਟੇਰੇ ਅਤੇ ਨਵੀਆਂ ਮੱਲਾਂ ਮਾਰਨ ਵਾਲੇ ਲੋਕ (ਸਿਖ) ਹੁਣ ਆਪਣੀਆਂ ਛੁਪਣਗਾਹਾਂ ਵਿਚੋਂ ਬਾਹਰ ਨਿਕਲ ਆਏ, ਸਮੁਚੇ ਰਾਜ-ਪਰਬੰਧ ਨੂੰ ਬਿਗਾੜਨਾ ਸ਼ੁਰੂ ਕਰ ਦਿਤਾ ਅਤੇ ਪਰਿਵਾਰਾਂ ਦੇ ਪਰਿਵਾਰ

---

1. See also hari Ram Gupta, *History of The Sikhs*, vol.II (Evolution of Sikh confederacies: 1708-1769), New Delhi, 1978, P. 71 (fn.).
ਧਿਆਨ ਰਹੇ ਕਿ ਇਹ ਜਥੇ ਸਿਖ ਮਿਸਲਾਂ ਦੀ ਬੁਨਿਆਦ ਸਨ । ਪਿਛੋਂ ਜਾ ਕੇ ਇਹੀ ਜਥੇਦਾਰ ਹੀ ਮਿਸਲਦਾਰ ਬਣੇ ਸਨ।
2. Prinsep, *Origin of The Sikh Power In The Punjab And Political Life of Maharaja Ranjit Singh*, Languages Department, Punjab, Patiala, 1970 (reprint), PP.2-3.

ਤਬਾਹ ਕਰ ਕੇ ਸ਼ਹਿਰਾਂ ਅਤੇ ਪਿੰਡਾਂ ਨੂੰ ਉਜਾੜ ਦਿਤਾ । ਜ਼ਕਰੀਆਂ ਖਾਂ ਦੇ ਇਨਸਾਫ ਭਰੇ ਰਾਜ-ਪਰਬੰਧ ਦੁਆਰਾ ਸਥਾਪਤ ਕੀਤੀ ਗਈ ਖੁਸ਼ਹਾਲੀ ਅਤੇ ਸ਼ਾਂਤੀ ਖ਼ਤਮ ਕਰ ਦਿਤੀ ਗਈ । ਸਾਰੇ ਪਰਾਂਤ ਵਿਚ ਬਦਅਮਨੀ ਫੈਲ ਗਈ ਹੈ ਇਥੋਂ ਤਕ ਕਿ ਇਸ ਸਮੇਂ 23 ਅਗਸਤ 1746 ਨੂੰ ਜਦੋਂ ਕਿ ਮੈਂ ਇਹ ਲਿਖਤ ਲਿਖ ਰਿਹਾ ਹਾਂ ਜ਼ਕਰੀਆ ਖਾਂ ਦੇ ਮਰਨ ਦੇ ਇਕ ਸਾਲ, ਇਕ ਮਹੀਨਾ ਅਤੇ ਤੇਈ ਦਿਨਾਂ ਦੇ ਪਿਛੋਂ।'' ਇਸ ਬਿਆਨ ਰਾਹੀਂ ਭਾਵੇਂ ਲੇਖਕ ਨੇ ਸਿੰਘਾਂ ਨੂੰ ਲੁਟੇਰੇ ਅਤੇ ਸਮਾਜ ਵਿਚੋਂ ਛੇਕੇ ਹੋਏ ਲੋਕ ਲਿਖ ਕੇ ਆਪਣੇ ਆਪ ਨੂੰ ਇਕ ਫਿਰਕੂ, ਪੱਖਪਾਤੀ ਅਤੇ ਅਸਲੀਅਤ ਤੋਂ ਅਣਜਾਣ ਲੇਖਕ ਹੀ ਦਰਸਾਇਆ ਹੈ ਪਰ ਉਸ ਦੀ ਲਿਖਤ ਤੋਂ ਇਸ ਗੱਲ ਦੀ ਪਰੋੜਤਾ ਜਰੂਰ ਹੋ ਜਾਂਦੀ ਹੈ ਕਿ ਸਿੰਘਾਂ ਦੇ ਗੁਰੀਲੇ ਜੱਥਿਆਂ ਨੇ ਲਾਹੌਰ ਦੀ ਹਕੂਮਤ ਦਾ ਨੱਕ ਵਿਚ ਦਮ ਕਰ ਦਿਤਾ ਸੀ।

**30 ਮਾਰਚ, 1747 ਦਾ ਸਰਬੱਤ ਖਾਲਸਾ ਸਮਾਗਮ** : ਇਸ ਤਰਾਂ ਦੀਆਂ ਸਫਲਤਾ ਪੂਰਬਕ ਗਤੀਵਿਧੀਆਂ ਨਾਲ ਖਾਲਸੇ ਦੇ ਗੁਰੀਲਾ ਜਥਿਆਂ ਦੇ ਹੌਂਸਲੇ ਇਤਨੇ ਵਧ ਗਏ ਸਨ ਕਿ ਹੁਣ ਉਨਾਂ ਨੇ ਖੁਲੇ ਰੂਪ ਵਿਚ ਇਕ ਥਾਂ ਤੇ ਆਪਣੀ ਸ਼ਕਤੀ ਨੂੰ ਕੇਂਦਰਿਤ ਕਰਨ ਦਾ ਮਨ ਬਣਾ ਲਿਆ ਸੀ । 30 ਮਾਰਚ, 1747 ਨੂੰ ਸਮੂਹ ਜਥੇ ਨਵਾਬ ਕਪੂਰ ਸਿੰਘ ਦੀ ਅਗਵਾਈ ਹੇਠ ਸਿਰੀ ਅਕਾਲ ਤਖ਼ਤ ਸਾਹਿਬ ਤੇ ਇਕਠੇ ਹੋਏ ਅਤੇ ਗੁਰਮਤਾ ਕੀਤਾ ਕਿ ਖਾਲਸੇ ਨੂੰ ਆਪਣੀ ਇਕ ਐਸੀ ਕਿਲਾਨੁਮਾ ਗੜੀ ਉੱਸਾਰ ਲੈਣੀ ਚਾਹੀਦੀ ਹੈ ਜਿਥੇ ਉਹ ਆਪਣਾ ਜੰਗੀ ਸਮਾਨ ਅਤੇ ਅਨਾਜ ਇਕਠਾ ਕਰ ਕੇ ਰਖ ਸਕਦਾ ਹੋਵੇ ।[1] ਫਲਸਰੂਪ ਸਿੰਘਾਂ ਨੇ ਅੰਮਰਿਤਸਰ ਵਿਖੇ ਹੀ ਉਸ ਅਸਥਾਨ ਤੇ ਕੱਚੀ ਗੜੀ ਉਸਾਰਨ ਦਾ ਕੰਮ ਸ਼ੁਰੂ ਕਰ ਦਿਤਾ ਜਿਥੇ ਗੁਰੂ ਹਰਿ ਗੋਬਿੰਦ ਸਾਹਿਬ ਨੇ ਕਿਲਾ ਲੋਹਗੜ ਉਸਾਰ ਕੇ ਆਪਣੇ ਸਮੇਂ ਦੇ ਹਾਕਮਾਂ ਨਾਲ ਜੰਗ ਕੀਤੀ ਸੀ । ਇਸ ਥਾਂ ਨੂੰ ਆਲੇ ਦੁਆਲਿਓਂ ਇਕ ਡੂੰਘੀ ਖਾਈ ਪੁਟ ਕੇ ਬਗਲਿਆ ਗਿਆ । ਖਾਈ ਵਿਚੋਂ ਨਿਕਲੀ ਮਿਟੀ ਦੀ ਕਚੀ ਕੰਧ ਉਸਾਰੀ ਗਈ । ਵਿਚਕਾਰ ਲੋੜ ਅਨੁਸਾਰ ਮਿਟੀ ਦੀਆਂ ਹੀ ਕੁਝ ਕੋਠੜੀਆਂ ਉਸਾਰੀਆਂ ਗਈਆਂ ਅਤੇ ਇਸ ਦਾ ਨਾਂ ਸਿਰੀ ਗੁਰੂ ਰਾਮ ਦਾਸ ਜੀ ਦੀ ਯਾਦ ਵਿਚ ਰਾਮ ਰੌਣੀ ਰਖਿਆ ਗਿਆ ।

ਇਹ ਗਲ ਭਾਵੇਂ ਹੈਰਾਨੀ ਵਾਲੀ ਲਗੇਗੀ ਕਿ ਅੰਮਰਿਤਸਰ ਸ਼ਹਿਰ, ਜਿਥੇ ਖਾਲਸੇ ਨੇ ਆਪਣੀ ਰਾਮ ਰੌਣੀ ਉਸਾਰੀ ਸੀ, ਲਾਹੌਰ ਹਕੂਮਤ ਦੀ ਐਨ ਬੁਕਲ ਵਿਚ ਸੀ । ਇਸ ਕਰ ਕੇ ਸੁਰਖਿਆ ਅਤੇ ਗੁਰੀਲਾ ਕਾਰਵਾਈਆਂ ਦੇ ਪਖੋਂ ਇਹ ਸਥਾਨ ਭਾਵੇਂ ਜ਼ਿਆਦਾ ਠੀਕ ਨਾ ਲਗੇ ਪਰ ਖਾਲਸੇ ਦੇ ਦਿਲਾਂ ਵਿਚ ਅੰਮਰਿਤਸਰ ਬਾਰੇ ਇਹ ਵਿਸ਼ਵਾਸ ਘਰ ਕਰ ਚੁਕਿਆ ਸੀ ਕਿ ਉਹ ਇਥੋਂ ਪਰੇਰਨਾ ਲੈ ਕੇ ਹੀ ਲੜ ਸਕਦੇ ਹਨ । ਇਸ ਪਵਿਤਰ ਭੂਮੀ ਤੇ ਗੁਰੂ ਉਨਾਂ ਦੇ ਅੰਗ-ਸੰਗ ਹੁੰਦਾ ਹੈ।[2] ਇਤਿਹਾਸ ਨੇ ਸਿੰਘਾਂ ਦੇ ਇਸ ਵਿਸ਼ਵਾਸ ਨੂੰ ਪੂਰਾ ਕਰ ਕੇ ਵੀ ਦਿਖਾ

---

1. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਅੰਮਰਿਤਸਰ, 1982, ਪੰਨੇ 325-26; ਗਯਾਨੀ ਗਯਾਨ ਸਿੰਘ, ਸ੍ਰੀ ਗੁਰ ਪੰਥ ਪ੍ਰਕਾਸ਼ (ਪੱਥਰ ਛਾਪ ਪਹਿਲੀ) , ਅੰਮਰਿਤਸਰ, 1889, ਪੰਨਾ 439 ਅਤੇ ਤਵਾਰੀਖ ਸ਼ਮਸ਼ੇਰ ਖ਼ਾਲਸਾ (ਪੱਥਰ ਛਾਪ ਪਹਿਲੀ), ਸਿਆਲਕੋਟ, 1892, ਪੰਨਾ 171.
2. ਛੋਡ ਅੰਮ੍ਰਿਤਸਰ ਗੁਰਦਰਬਾਰ । ਕੈਰੋਂ ਪਾਂਡੋ ਮੂਏ ਭੂਮ ਵਿਚਾਰ ।
   ਜੈਸੀ ਭੂਮ ਕੁਲਛੇਤਰੀ ਤੈਸੀ ਢਿਗ ਗੁਰਦੁਆਰ ।
   ਮਰੈ ਸੁ ਢਿਗ ਗੁਰਦੁਆਰੇ ਕੇ ਸਿਖ ਹੋ ਸੁ ਜਨਮ ਹਜ਼ਾਰ ।
   ਈਹਾਂ ਸੁ ਕੰਧ ਬਣਾਇ ਕਿਛ ਤੁਰਕਨ ਸੌਂ ਕਰੌਂ ਜੰਗ ।
   ਮਰੈ ਤਾਂ ਸ਼ਵਰਗ ਸਿਧਾਰ ਹੈਂ ਬਚ ਲਏਂ ਪਾਤਿਸ਼ਾਹੀ ਅੰਗ ।
   ਰਤਨ ਸਿੰਘ ਭੰਗੂ, ਪੰਨਾ 325.

ਦਿਤਾ ਹੈ । ਸਿੰਘ ਲਾਹੌਰ ਦੀ ਹਕੂਮਤ ਦੀ ਐਨ ਬੁਕਲ ਵਿਚ ਹੋਣ ਦੇ ਬਾਵਜੂਦ ਵੀ ਅਖੀਰ ਨੂੰ ਵਿਜਈ ਹੋ ਕੇ ਲਾਹੌਰ ਦੇ ਹੁਕਮਰਾਨ ਬਣੇ ਸਨ ।

ਸਿੰਘਾਂ ਵਲੋਂ ਰਾਮ ਰੌਣੀ ਦੀ ਕੀਤੀ ਗਈ ਉਸਾਰੀ ਜ਼ਿਆਦਾ ਸਮਾਂ ਹਕੂਮਤ ਦੀਆਂ ਨਿਗਾਹਾਂ ਤੋਂ ਬਚ ਨਹੀਂ ਸਕੀ । ਇਸ ਸਮੇਂ ਸ਼ਾਹ ਨਿਵਾਜ਼ ਖਾਂ ਲਾਹੌਰ ਦਾ ਗਵਰਨਰ ਸੀ । ਉਸ ਨੇ ਆਦੀਨਾ ਬੇਗ ਖਾਂ ਦੀ ਅਗਵਾਈ ਵਿਚ ਇਕ ਸੈਨਿਕ ਟੁਕੜੀ ਰਾਮ ਰੌਣੀ ਨੂੰ ਘੇਰਾ ਪਾਉਣ ਲਈ ਭੇਜ ਦਿਤੀ ਸੀ । ਇਸ ਨੇ ਕਈ ਦਿਨਾਂ ਤਕ ਰਾਮ ਰੌਣੀ ਨੂੰ ਘੇਰਾ ਪਾ ਕੇ ਰਖਿਆ । ਸਿੰਘ ਅੰਦਰੋਂ ਪੂਰੀ ਦਲੇਰੀ ਨਾਲ ਮੁਕਾਬਲਾ ਕਰਦੇ ਰਹੇ । ਅਖੀਰ ਜਦੋਂ ਦਸੰਬਰ, 1747 ਵਿਚ ਅਹਿਮਦ ਸ਼ਾਹ ਅਬਦਾਲੀ ਨੇ ਪਹਿਲਾ ਹਮਲਾ ਕੀਤਾ ਤਾਂ ਸ਼ਾਹ ਨਿਵਾਜ਼ ਖਾਂ ਨੂੰ ਮਜ਼ਬੂਰਨ ਇਹ ਘੇਰਾ ਚੁਕਣਾ ਪਿਆ ਸੀ । ਇਸ ਤਰਾਂ ਰਾਮ ਰੌਣੀ ਉਪਰੋਂ ਪਹਿਲੀ ਬਲਾਅ ਟਲ ਗਈ ਸੀ । ਭਾਵੇਂ ਪ੍ਰਹਿਲੇ ਹਮਲੇ ਸਮੇਂ ਅਬਦਾਲੀ ਦੀਆਂ ਫੌਜਾਂ ਨੂੰ ਹਾਰ ਹੋਈ ਸੀ ਪਰ ਇਸ ਜਿਤ ਦਾ ਮੁਖ ਜ਼ਿੰਮੇਵਾਰ ਵਜ਼ੀਰ ਕਮਰੂਦੀਨ ਲੜਾਈ ਵਿਚ ਮਾਰਿਆ ਗਿਆ ਸੀ । ਉਸ ਦਾ ਪੁਤਰ ਮੀਰ ਮਨੂੰ ਲਾਹੌਰ ਦਾ ਗਵਰਨ ਬਣਿਆ । ਇਸ ਤਰਾਂ ਅਬਦਾਲੀ ਦੇ ਪਹਿਲੇ ਹਮਲੇ ਦਾ ਇਕ ਸਿਧਾ ਪਰਭਾਵ ਪੰਜਾਬ ਤੇ ਇਹ ਹੋਇਆ ਕਿ ਇਸ ਨੂੰ ਮੀਰ ਮਨੂੰ ਦੇ ਰੂਪ ਵਿਚ ਇਕ ਮਜ਼ਬੂਤ ਗਵਰਨਰ ਮਿਲ ਗਿਆ ਸੀ ।

ਅਬਦਾਲੀ ਮਾਰਚ, 1748 ਵਿਚ ਇਥੋਂ ਵਾਪਸ ਮੁੜ ਗਿਆ ਸੀ । ਮੁੜਦੇ ਜਾਂਦੇ ਨੂੰ ਸਿੰਘਾਂ ਦੇ ਜਥਿਆਂ ਨੇ ਉਸ ਨੂੰ ਖੂਬ ਲੁਟਿਆ । ਮਾਰਚ ਦਾ ਸਾਰਾ ਮਹੀਨਾ ਗੜਬੜ ਵਾਲਾ ਹੀ ਮਹੀਨਾ ਸੀ । ਇਸ ਗੜਬੜ ਦਾ ਸਹਾਰਾ ਲੈ ਕੇ ਨਵਾਬ ਕਪੂਰ ਸਿੰਘ ਨੇ ਸਾਰੇ ਸਿੰਘ ਜਥਿਆਂ ਨੂੰ ਵਿਸਾਖੀ ਦੇ ਤਿਉਹਾਰ ਤੇ ਸਿਰੀ ਅਕਾਲ ਤਖ਼ਤ ਸਾਹਿਬ ਤੇ ਇਕਠੇ ਹੋਣ ਦੀਆਂ ਹਦਾਇਤਾਂ ਭੇਜੀਆਂ । ਯਾਦ ਰਹੇ ਕਿ ਜੋ 25 ਜਥੇ ਨਵਾਬ ਸਾਹਿਬ ਨੇ ਸਿੰਘਾਂ ਦੇ, ਪਹਿਲਾਂ 1746 ਵਿਚ ਬਣਾਏ ਸਨ ਹੁਣ ਫਿਰ ਉਨਾਂ ਨੂੰ ਮੁੜ ਤੋਂ ਜਥੇਬੰਦ ਕਰਨ ਦੀ ਲੋੜ ਪੈ ਗਈ ਸੀ । ਇਨਾਂ ਜਥਿਆਂ ਦੀ ਗਿਣਤੀ ਵਧ ਕੇ ਪੈਂਹਟ ਤਕ ਪੁਜ ਗਈ ਸੀ ਇਸ ਕਰਕੇ ਇਕ ਕੇਂਦਰੀ ਕਮਾਂਡ ਹੇਠ ਮੁੜ ਤੋਂ ਜਥੇ ਸਥਾਪਤ ਕਰਨੇ ਸਨ । ਇਨਾਂ ਪੈਂਹਟ ਜਥਿਆਂ ਦੇ ਜਥੇਦਾਰਾਂ ਦੇ ਨਾਂ ਇਸ ਤਰਾਂ ਸਨ :

1. ਸਰਦਾਰ ਜੱਸਾ ਸਿੰਘ ਆਹਲੂਵਾਲੀਆ
2. ਨਵਾਬ ਕਪੂਰ ਸਿੰਘ
3. ਹਰੀ ਸਿੰਘ ਭੰਗੀ ਪਿੰਡ ਪੰਜਵੜ
4. ਝੰਡਾ ਸਿੰਘ ਪੰਜਵੜ
5. ਗੰਡਾ ਸਿੰਘ ਪੰਜਵੜ
6. ਗੁਲਾਬ ਸਿੰਘ
7. ਚੜਤ ਸਿੰਘ ਸ਼ੁਕਰ ਚੱਕ
8. ਗੁੱਜਰ ਸਿੰਘ
9. ਗਰਜਾ ਸਿੰਘ
10. ਨਿਬਾਹੂ ਸਿੰਘ
11. ਲਹਿਣਾ ਸਿੰਘ ਮੁਸਤਫਾਬਾਦ
12. ਫੂਲਾ ਸਿੰਘ ਰੋੜਾਂਵਾਲਾ
13. ਮੰਗਲ ਸਿੰਘ ਰੰਧਾਵਾ
14. ਗੁਰਬਖ਼ਸ਼ ਸਿੰਘ ਪਿੰਡ ਦੋਦਾ
15. ਧੰਨਾ ਸਿੰਘ ਕਲਾਲਵਾਲਾ
16. ਤਾਰਾ ਸਿੰਘ ਚੈਨਪੁਰ
17. ਪੰਜਾਬ ਸਿੰਘ ਪਿੰਡ ਸਈਅਦ ਮਹਿਮੂਦ
18. ਹਕੀਕਤ ਸਿੰਘ
19. ਜੈ ਸਿੰਘ ਕਾਹਨਾ ਕਾਛਾ
20. ਝੰਡਾ ਸਿੰਘ ਕਾਹਨਾ ਕਾਛਾ
21. ਮਹਿਤਾਬ ਸਿੰਘ
22. ਤਾਰਾ ਸਿੰਘ ਕਾਹਨਾ ਕਾਛਾ
23. ਮਨੋਹਰ ਸਿੰਘ ਕਾਹਨਾ ਕਾਛਾ
24. ਸੋਭਾ ਸਿੰਘ ਕਨਈਆ
25. ਭੀਮ ਸਿੰਘ ਕਨਈਆ
26. ਅਮਰ ਸਿੰਘ ਬਾਘਾ
27. ਸੋਭਾ ਸਿੰਘ ਭੀਖਾ
28. ਦੀਵਾਨ ਸਿੰਘ

29. ਬਘੇਲ ਸਿੰਘ ਝੁਬਾਲ
30. ਗੁਲਾਬ ਸਿੰਘ ਡਲੇਵਾਲੀਆ
31. ਹਰੀ ਸਿੰਘ ਡਲੇਵਾਲੀਆ
32. ਨੱਥਾ ਸਿੰਘ
33. ਨੌਧ ਸਿੰਘ ਸ਼ੁਕਰਚੱਕ
34. ਗੁਲਾਬ ਸਿੰਘ (ਨੌਧ ਸਿੰਘ ਦਾ ਸਹੁਰਾ)
35. ਮਹਿਤਾਬ ਸਿੰਘ
36. ਕਰੋੜਾ ਸਿੰਘ
37. ਹਰਾ ਸਿੰਘ
38. ਲੱਭਾ ਸਿੰਘ
39. ਨੰਦ ਸਿੰਘ ਸੰਘਾਣੀਆ
40. ਕਪੂਰ ਸਿੰਘ ਸੋਰਿਆਂਵਾਲਾ
41. ਅਮਰ ਸਿੰਘ ਕੀਂਗੜਾ
42. ਸਾਹਿਬ ਸਿੰਘ
43. ਦੀਪ ਸਿੰਘ
44. ਜੀਵਨ ਸਿੰਘ (ਸਾਹਿਬ ਸਿੰਘ ਸਿਆਲਕੋ-ਟੀਆ)
45. ਨੱਥਾ ਸਿੰਘ ਸ਼ਹੀਦ
46. ਮੋਹਰ ਸਿੰਘ ਰਾਣੀਆਂ
47. ਮਹਾਂ ਸਿੰਘ ਰਾਣੀਆਂ
48. ਬਾਘ ਸਿੰਘ ਲੰਕਾਫੂਕੀਆਂ
49. ਝੰਡਾ ਸਿੰਘ ਸੁਲਤਾਨੋ ਕਾ
50. ਮਿਰਜ਼ਾ ਸਿੰਘ ਕਾਹਲੋਂ
51. ਸ਼ਾਮ ਸਿੰਘ ਮਾਨ (ਬੁਲਾਕੀ ਚੱਕ)
52. ਮਾਲਾ ਸਿੰਘ (ਬੁਲਾਕੀ ਚੱਕ).
53. ਬਹਾਲ ਸਿੰਘ ਸ਼ੇਖੂਪੁਰਾ
54. ਅਮੀਰ ਸਿੰਘ ਸ਼ੇਖੂਪੁਰਾ
55. ਹੀਰਾ ਸਿੰਘ
56. ਗੰਗਾ ਸਿੰਘ
57. ਲਾਲ ਸਿੰਘ
58. ਅਮਰ ਸਿੰਘ
59. ਮਹਿਤਾਬ ਸਿੰਘ
60. ਰੂਪ ਸਿੰਘ
61. ਅਨੂਪ ਸਿੰਘ ਨਕਈ
62. ਦਸੌਂਧਾ ਸਿੰਘ
63. ਤਾਰਾ ਸਿੰਘ ਘੈਬਾ
64. ਧਰਮ ਸਿੰਘ ਅੰਮਰਿਤਸਰ
65. ਸੁਖਾ ਸਿੰਘ ਮਾੜੀ ਕੰਬੋਹ ।[1]

**ਦਲ ਖਾਲਸਾ ਬਣਾਉਣ ਦਾ ਗੁਰਮਤਾ** : ਉਪਰ ਵਰਨਣ ਕੀਤੇ ਅਨੁਸਾਰ ਰਾਜ-ਨੀਤਕ ਗੜਬੜ ਨੇ ਖਾਲਸੇ ਨੂੰ ਅੰਮਰਿਤਸਰ ਵਿਖੇ ਇਕਠਾ ਹੋਣ ਦਾ ਇਕ ਵਧੀਆ ਮੌਕਾ ਬਖ਼ਸ਼ਿਆ ਸੀ । ਸਿੰਘਾਂ ਨੇ ਵੀ ਇਸ ਮੌਕੇ ਦਾ ਪੂਰਾ ਫਾਇਦਾ ਉਠਾਇਆ । ਨਵਾਬ ਕਪੂਰ ਸਿੰਘ ਨੇ ਸਮੂਹ ਸਿੰਘਾਂ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਸਾਹਮਣੇ ਇਕਠੇ ਕੀਤਾ ਅਤੇ ਉਨਾਂ ਨੂੰ ਇਕ ਜਥੇਬੰਦੀ ਬਣਾਉਣ ਲਈ ਪਰੇਰਿਤ ਕੀਤਾ । ਇਹ ਸਲਾਹ ਸਰਬਸੰਮਤੀ ਨਾਲ ਮਨਜ਼ੂਰ ਕਰ ਲਈ ਗਈ । ਸਰਬਤ ਖਾਲਸੇ ਦੇ ਸਮਾਗਮ ਵਿਚ ਗੁਰਮਤਾ ਪਾਸ ਕੀਤਾ ਗਿਆ ਕਿ ਖ਼ਾਲਸਾ ਜੀ ਦੇ ਪੈਂਹਟ ਜਥਿਆਂ ਨੂੰ ਭੰਗ ਕਰਕੇ ਸਿਰਫ਼ ਗਿਆਰਾਂ ਜਥਿਆਂ ਉਪਰ ਆਧਾਰਤ ਦਲ ਖਾਲਸਾ ਬਣਾਇਆ ਜਾਵੇ । ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਦਲ ਖਾਲਸੇ ਦਾ ਸੁਪਰੀਮ ਕਮਾਂਡਰ ਚੁਣਿਆਂ ਗਿਆ । ਜਿਹੜੇ ਗਿਆਰਾਂ ਜਥੇ ਦਲ ਖਾਲਸੇ ਦੇ ਬਣਾਏ ਗਏ ਸਨ ਉਨਾਂ ਦੇ ਜਥੇਦਾਰਾਂ ਦੇ ਨਾਂ ਇਸ ਤਰਾਂ ਹਨ :

1. ਜਥਾ ਆਹਲੂਵਾਲੀਆ-ਸਰਦਾਰ ਜੱਸਾ ਸਿੰਘ ਆਹਲੂਵਾਲੀਆਂ ਦੀ ਆਪਣੀ ਅਗਵਾਈ ਹੇਠ ।

---

1. cf. H. R. Gupta, *History of The Sikhs*, vol.II,, New Delhi, p.90.
ਇਨਾਂ ਜਥੇਦਾਰਾਂ ਵਿਚ ਕਈ ਪਿਉ-ਪੁਤਰਾਂ ਦੇ ਜਾਂ ਭਰਾਵਾਂ ਭਰਾਵਾਂ ਦੇ ਜਾਂ ਕੁੜਮਾਂ ਦੇ ਜਾਂ ਇਕੋ ਪਿੰਡ ਦੇ ਵਖ ਵਖ ਵਿਅਕਤੀਆਂ ਦੇ ਵਖਰੇ-ਵਖਰੇ ਜਥੇ ਵੀ ਸਨ । ਇਨਾਂ ਵਿਚ ਮਜ਼੍ਹਬੀ ਸਿੰਘ ਵੀ ਸ਼ਾਮਲ ਸਨ ।

2 ਸਿੰਘ ਪੁਰੀਆ ਜਥਾ- ਨਵਾਬ ਕਪੂਰ ਸਿੰਘ ਦੀ ਅਗਵਾਈ ਹੇਠ ।

3. ਜਥਾ ਭੰਗੀਆਂ- ਹਰੀ ਸਿੰਘ ਭੰਗੀ ਦੀ ਅਗਵਾਈ ਹੇਠ ।

4. ਜਥਾ ਸ਼ੁਕਰਚਕੀਆ- ਨੌਧ ਸਿੰਘ ਦੀ ਅਗਵਾਈ ਹੇਠ ।

5 ਜਥਾ ਨਿਸ਼ਾਨਵਾਲਾ - ਦਸੌਂਧਾ ਸਿੰਘ ਦੀ ਕਮਾਂਡ ਥਲੇ ।

6 ਜਥਾ ਨਕਈ- ਹਰੀ ਸਿੰਘ ਨਕਈ ਦੀ ਕਮਾਂਡ ਹੇਠ ।

7 ਜਥਾ ਡਲੇਵਾਲੀਆ - ਗੁਲਾਬ ਸਿੰਘ ਦੀ ਅਗਵਾਈ ਹੇਠ ।

8 ਜਥਾ ਸ਼ਹੀਦੀ - ਬਾਬਾ ਦੀਪ ਸਿੰਘ ਦੀ ਅਗਵਾਈ ਹੇਠ ।

9. ਜਥਾ ਕਨਈਆ- ਜੈ ਸਿੰਘ ਕਨਈਆ ਦੀ ਅਗਵਾਈ ਹੇਠ ।

10. ਕਰੋੜ ਸਿੰਘੀਆ ਜਥਾ- ਕਰੋੜਾ ਸਿੰਘ ਪੈਜਗੜ ਦੀ ਅਗਵਾਈ ਹੇਠ ।

11. ਰਾਮਗੜੀਆ ਜਥਾ- ਨੰਦ ਸਿੰਘ ਸੰਗਾਣੀਆ ਦੀ ਅਗਵਾਈ ਹੇਠ ।

ਉਕਤ ਗਿਆਰਾਂ ਜਥੇ ਭਾਵੇਂ ਰੋਜਾਨਾਂ ਦੀਆਂ ਗਤੀਵਿਧੀਆਂ ਵਿਚ ਸੁਤੰਤਰ ਸਨ ਪਰ ਸਾਂਝੀ ਮੁਹਿੰਮ ਵੇਲੇ ਇਨਾਂ ਸਾਰੇ ਜਥਿਆਂ ਦਾ ਸੁਪਰੀਮ ਕਮਾਂਡਰ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਹੁੰਦਾ ਸੀ । ਇਨਾਂ ਸਮੁਚੇ ਜਥਿਆਂ ਦੀ ਸਾਂਝੀ ਫੋਰਸ ਨੂੰ 'ਦਲ ਖਾਲਸਾ ਜੀਓ' ਕਿਹਾ ਜਾਂਦਾ ਸੀ ਜਿਸ ਦਾ ਭਾਵ ਸੀ ਕਿ ਇਹ ਖਾਲਸਾ ਜੀ ਦੀ ਸੈਨਾ ਹੈ । ਇਸ ਨੂੰ ਆਧੁਨਿਕ ਬੋਲੀ ਵਿਚ ਸਿਖਾਂ ਦੀ ਰਾਸ਼ਟਰੀ ਸੈਨਾ ਵੀ ਕਿਹਾ ਜਾ ਸਕਦਾ ਹੈ । ਵਡੇ ਦੁਸ਼ਮਣ ਦਾ ਮੁਕਾਬਲਾ ਸਾਰੇ ਜਥੇ ਇਕਠੇ ਹੋ ਕੇ ਕਰਦੇ ਸਨ ।

ਨਵਾਬ ਕਪੂਰ ਸਿੰਘ ਇਸ ਸਮੇਂ ਵਡੀ ਉਮਰ ਦੇ ਬਜ਼ੁਰਗ ਹੋਣ ਕਰਕੇ ਸਰਗਰਮ ਰੂਪ ਵਿਚ ਖਾਲਸੇ ਦੀ ਅਗਵਾਈ ਨਹੀਂ ਕਰ ਸਕਦੇ ਸੀ ਇਸ ਲਈ ਉਨਾਂ ਨੇ ਖਾਲਸੇ ਦੀ ਸਰਗਰਮ ਲੀਡਰਸ਼ਿਪ ਤੋਂ ਅਸਤੀਫਾ ਦੇ ਕੇ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੂੰ ਖਾਲਸੇ ਦਾ ਲੀਡਰ ਬਣਾਇਆ ਸੀ । ਪਰ ਨਵਾਬ ਸਾਹਿਬ ਦਾ ਆਪਣਾ ਵਖਰਾ ਜਥਾ ਜਰੂਰ ਸਤਾਪਤ ਕੀਤਾ ਗਿਆ ਸੀ । ਇਸ ਤਰਾਂ ਅਸੀਂ ਦੇਖਦੇ ਹਾਂ ਕਿ ਦਲ ਖਾਲਸੇ ਦੀ ਸਥਾਪਨਾ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਸਰਬੱਤ ਖਾਲਸੇ ਨੇ ਆਪਣੇ ਸਮਾਗਮ ਵਿਚ ਗੁਰਮਤਾ ਪਾਸ ਕਰ ਕੇ ਕੀਤੀ ਸੀ । ਤਖ਼ਤ ਸਾਹਿਬ ਤੋਂ ਸਥਾਪਤ ਕੀਤੀ ਗਈ ਇਸ ਹਥਿਆਰਬੰਦ ਜਥੇਬੰਦੀ ਨੇ ਪੰਜਾਬ ਦੇ ਇਤਿਹਾਸ ਵਿਚ ਇਕ ਐਸਾ ਯੋਗਦਾਨ ਪਾਇਆ ਸੀ ਜਿਸ ਨੂੰ ਰਹਿੰਦੀ ਦੁਨੀਆ ਤਕ ਯਾਦ ਰਖਿਆ ਜਾਵੇਗਾ । ਇਸ ਦੇ ਰਸਤੇ ਵਿਚ ਅਨੇਕਾਂ ਉਤਰਾਅ-ਚੜਾਅ ਆਏ ਸਨ ਪਰ ਇਹ ਦਲ ਹਮੇਸ਼ਾ ਅਡੋਲ ਰਿਹਾ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦੇ ਨਾਲ ਜੁੜਿਆ ਰਿਹਾ । ਇਸ ਲਈ ਇਸ ਦੇ ਦਰਿੜ ਵਿਸ਼ਵਾਸ ਦੇ ਸਾਹਮਣੇ ਨਾ ਹੀ ਮੀਰ ਮਨੂੰ ਦਾ ਮਜ਼ਬੂਤ ਸ਼ਾਸਨ ਹੀ ਅੜ ਸਕਿਆ, ਨਾ ਹੀ ਅਹਿਮਦ ਸ਼ਾਹ ਅਬਦਾਲੀ ਦੇ ਤੂਫਾਨੀ ਹੱਲੇ ਅੜਿਕਾ ਬਣ ਸਕੇ ਅਤੇ ਨਾ ਹੀ ਮਰਹੱਟਿਆਂ ਦੀਆਂ ਚਲਾਕੀਆਂ ਕੋਈ ਕੰਮ ਕਰ ਸਕੀਆਂ । ਵਿਸ਼ਾ ਸਿਰੀ ਅਕਾਲ ਤਖ਼ਤ ਸਾਹਿਬ ਦਾ ਹੈ ਇਸ ਕਰਕੇ ਇਥੇ ਸਿਰਫ ਇਸ ਨਾਲ ਸਬੰਧਤ ਘਟਨਾਵਾਂ ਦਾ ਹੀ ਵਰਨਣ ਕੀਤਾ ਜਾਵੇਗਾ ।

ਮੀਰ ਮਨੂੰ ਦੀ ਮਦਦ ਕਰਨ ਦਾ ਗੁਰਮਤਾ (ਅਕਤੂਬਰ, 1751): ਜਦੋਂ ਅਹਿਮਦ ਸ਼ਾਹ ਅਬਦਾਲੀ ਨੇ ਭਾਰਤ ਤੇ ਤੀਜਾ ਹਮਲਾ ਕੀਤਾ ਤਾਂ ਪਹਿਲਾਂ ਪਹਿਲ ਮੀਰ ਮਨੂੰ ਨੇ ਉਸ ਦਾ ਮੁਕਾਬਲਾ ਕਰਨ ਦਾ ਇਰਾਦਾ ਬਣਾਇਆ । ਇਸ ਮਕਸਦ ਲਈ ਉਸ ਨੇ ਆਪਣੇ ਦੀਵਾਨ ਕੌੜਾ ਮਲ ਰਾਹੀਂ ਸਿਖਾਂ ਤੋਂ ਵੀ ਸੈਨਿਕ ਮਦਦ ਲੈਣੀ ਚਾਹੀ । ਇਸ ਮਦਦ ਬਦਲੇ ਉਸ ਨੇ ਸਿੰਖਾਂ ਨੂੰ ਕੁਝ ਇਲਾਕਾ ਜਾਗੀਰ ਦੇ ਰੂਪ ਵਿਚ ਦੇਣ ਦਾ ਵੀ ਵਾਅਦਾ ਕੀਤਾ ਸੀ ।[1] ਇਸ ਪੇਸ਼ਕਸ਼ ਤੇ ਦਲ ਕਾਲਸੇ ਦੇ ਜਥਿਆਂ ਨੇਂ ਸਿਰੀ ਅਕਾਲ ਤਖ਼ਤ ਸਾਹਿਬ ਤੇ ਇਕਠਿਆਂ ਹੋ ਕਿ ਉਸ ਦੀ ਮਦਦ ਕਰਨ ਦਾ ਗੁਰਮਤਾ ਕੀਤਾ । ਸਿੱਟੇ ਵਜੋਂ ਤੀਹ ਹਜ਼ਾਰ ਸਿੰਘ ਭਾਈ ਸੁਖਾ ਸਿੰਘ ਮਾੜੀ ਕੰਬੋਅ ਵਾਲੇ ਅਤੇ ਭਾਈ ਸੰਗਤ ਸਿੰਘ ਦੀ ਅਗਵਾਈ ਹੇਠ ਭੇਜੇ ਗਏ । ਪਰ ਮੀਰ ਮਨੂੰ ਨੇ ਲੜਾਈ ਲੜਨ ਤੋਂ ਬਿਨਾ ਹੀ ਅਬਦਾਲੀ ਦੀ ਈਨ ਮੰਨ ਲਈ ਸੀ ਇਸ ਲਈ ਇਹ ਸਮਝੌਤਾ ਵਿਚੇ ਹੀ ਰਹਿ ਗਿਆ ਸੀ ।

**ਤੈਮੂਰ ਤੇ ਹਮਲਾ ਕਰਨ ਦਾ ਗੁਰਮਤਾ** : ਅਬਦਾਲੀ ਦੇ ਚੌਥਾ ਹਮਲਾ ਕਰਨ ਸਮੇਂ (1756-57) ਸਿਰੀ ਦਰਬਾਰ ਸਾਹਿਬ ਦਾ ਕਾਫੀ ਤਕੜਾ ਨੁਕਸਾਨ ਕੀਤਾ ਗਿਆ ਸੀ । ਵਾਪਸੀ ਸਮੇਂ ਅਬਦਾਲੀ ਨੇ ਆਪਣੇ ਪੁਤਰ ਤੈਮੂਰ ਸ਼ਾਹ ਨੂੰ ਲਾਹੌਰ ਦਾ ਗਵਰਨਰ ਬਣਾ ਦਿਤਾ ਸੀ । ਪਿਛੌਂ ਦਲ ਖਾਲਸੇ ਨੇ ਸਿਰੀ ਦਰਬਾਰ ਸਾਹਿਬ ਦੀ ਕੀਤੀ ਗਈ ਬਰਬਾਦੀ ਦਾ ਬਦਲਾ ਲੈਣ ਲਈ ਤੈਮੂਰ ਤੇ ਹੱਲਾ ਕਰਨ ਦਾ ਗੁਰਮਤਾ ਕੀਤਾ । ਇਹ ਹੱਲਾ ਉਸ ਸਮੇਂ ਕੀਤਾ ਗਿਆ ਜਦੋਂ ਤੈਮੂਰ ਆਪਣੇ ਜਰਨੈਲ ਜਹਾਨ ਖਾਨ ਨਾਲ ਸਰਹਿੰਦ ਦੇ ਨੇੜਿਓਂ ਦੀ ਲਾਹੌਰ ਨੂੰ ਜਾ ਰਿਹਾ ਸੀ। ਸਿਟੇ ਵਜੋਂ ਤੈਮੂਰ ਨੂੰ ਦਲ ਖਾਲਸੇ ਕੋਲੋਂ ਹਾਰ ਖਾ ਕੇ ਭਜਣਾ ਪਿਆ ਸੀ ।

**ਲਾਹੌਰ ਤੇ ਕਬਜ਼ਾ ਕਰਨ ਦਾ ਗੁਰਮਤਾ (7 ਨਵੰਬਰ, 1760)** : 1759-60 ਵਿਚ ਜਦੋਂ ਅਬਦਾਲੀ ਆਪਣੇ ਪੰਜਵੇਂ ਹਮਲੇ ਸਮੇਂ ਪਾਣੀਪਤ ਦੇ ਅਸਥਾਨ ਤੇ ਮਰਹੱਟਿਆਂ ਨਾਲ ਲੜਾਈ ਵਿਚ ਉਲਝਿਆ ਹੋਇਆ ਸੀ ਤਾਂ ਪਿਛੌਂ ਦਲ ਖਾਲਸੇ ਨੇ 7 ਨਵੰਬਰ, 1760 ਦੀ ਦੀਵਾਲੀ ਸਮੇਂ ਸਿਰੀ ਅਕਾਲ ਤਖ਼ਤ ਸਾਹਿਬ ਤੇ ਇਕਠਿਆਂ ਹੋ ਕੇ ਗੁਰਮਤਾ ਕੀਤਾ ਕਿ ਲਾਹੌਰ ਤੇ ਕਬਜ਼ਾ ਕਰ ਲਿਆ ਜਾਵੇ ।[2] ਸਿਟੇ ਵਜੋਂ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੀ ਅਗਵਾਈ ਹੇਠ ਦਲ ਖਾਲਸੇ ਦੇ ਦਸ ਹਜ਼ਾਰ ਸਿੰਘਾਂ ਨੇ ਲਾਹੌਰ ਨੂੰ ਘੇਰ ਲਿਆ ਅਤੇ ਇਥੋਂ ਦੇ ਗਵਰਨਰ ਮੀਰ ਮੁਹੰਮਦ ਨੇ ਤੀਹ ਹਜ਼ਾਰ ਦਾ ਨਜ਼ਰਾਨਾ ਦੇ ਕੇ ਖਾਲਸੇ ਨੂੰ ਵਾਪਸ ਮੋੜਿਆ ।

ਪਾਣੀਪਤ ਦੀ ਜਿਤ ਤੋਂ ਪਿਛੌਂ ਵਾਪਸ ਜਾਂਦੇ ਅਬਦਾਲੀ ਦੀ ਕੈਦ ਵਿਚ 2200 ਹਿੰਦੂ ਕੁੜੀਆਂ ਸਨ । ਦਲ ਖਾਲਸਾ ਜੀ ਨੇ ਸਿਰੀ ਅਕਾਲ ਤਖ਼ਤ ਸਾਹਿਬ ਦੇ ਸਨਮੁਖ ਹੋ ਕੇ ਇਨਾਂ ਹਿੰਦੂ ਕੁੜੀਆਂ ਨੂੰ ਅਬਦਾਲੀ ਦੀ ਕੈਦ ਵਿਚੋਂ ਛੁਡਵਾਉਣ ਦੀ ਅਰਦਾਸ ਕੀਤੀ । ਉਪਰੰਤ ਅਬਦਾਲੀ ਦੇ ਮੁੜਦੇ ਸਮੇਂ ਦਲ ਖਾਲਸੇ ਦੇ ਗੁਰੀਲਾ ਜਥਿਆਂ ਨੇ ਹਮਲੇ ਕਰ ਕੇ ਅਬਦਾਲੀ ਦੀ ਸੈਨਾ ਨੂੰ ਵੀ ਲੁਟਿਆ ਅਤੇ ਉਸ ਦੀ ਕੈਦ ਵਿਚੋਂ ਹਿੰਦੂ ਕੁੜੀਆਂ ਨੂੰ ਵੀ ਛੁਡਾ ਲਿਆ । ਇਨਾਂ ਕੁੜੀਆਂ ਨੂੰ ਕੈਦ ਵਿਚੋਂ ਛੁਡਵਾਉਣ ਉਪਰੰਤ ਉਨਾਂ ਦੇ ਘਰੋਂ ਘਰੀਂ ਪਹੁੰਚਾਇਆ ਗਿਆ ।[3]

---

1 ਰਤਨ ਸਿੰਘ ਭੰਗੂ, ਪੰਨੇ 339-40 ਅਤੇ ਗੰਡਾ ਸਿੰਘ, 'ਸਰਦਾਰ ਜੱਸਾ ਸਿੰਘ ਆਹਲੂਵਾਲੀਆ', ਪੰਜਾਬੀ ਯੂਨੀਵਰਸਿਟੀ, ਪਟਿਆਲਾ (ਮਿਤੀ ਨਹੀਂ), ਪੰਨਾ 73.

2. ਕਨਈਆ ਲਾਲ, ਤਾਰੀਖ਼-ਏ-ਪੰਜਾਬ (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ ਪਟਿਆਲਾ, 1968 , ਪੰਨਾ 76; ਤੇਜਾ ਸਿੰਘ ਗੰਡਾ ਸਿੰਘ, 'ਏ ਸ਼ਾਰਟ ਹਿਸਟਰੀ ਆਫ਼ ਦਾ ਸਿਖਸ', ਬੰਬਈ, 1950, ਪੰਨਾ 165 ਅਤੇ ਹਰੀ ਰਾਮ ਗੁਪਤਾ, 'ਪਿਠਅੰਕਤ', ਪੰਨਾ 167.

3. ਕਨਈਆ ਲਾਲ,'ਪਿਠਅੰਕਤ,' ਪੰਨਾ 77; ਐਨ. ਕੇ. ਸਿਨਹਾ, 'ਰਾਈਜ਼ ਆਫ ਦਾ ਸਿਖ ਪਾਵਰ' ਕਲਕੱਤਾ, 1960, ਪੰਨਾ33.

**ਅਬਦਾਲੀ ਦੇ ਸਹਾਇਕਾਂ ਨੂੰ ਮਾਰਨ ਦਾ ਗੁਰਮਤਾ (1761)** : ਅਹਿਮਦ ਸ਼ਾਹ ਅਬਦਾਲੀ ਦੇ ਕਈ ਹਮਲਿਆਂ ਕਾਰਨ ਪੰਜਾਬ ਦਾ ਰਾਜ ਪਰਬੰਧ ਪੂਰੀ ਤਰਾਂ ਬਿਗੜ ਚੁਕਿਆ ਸੀ । ਇਸ ਬਿਗਾੜ ਦੇ ਵਿਚ ਹੀ ਦਲ ਖਾਲਸੇ ਦੀ ਸ਼ੈਨਿਕ ਤਾਕਤ ਵੀ ਵਧਦੀ ਗਈ ਸੀ । ਖਾਲਸੇ ਨੂੰ ਆਪਣੀ ਤਾਕਤ ਦਾ ਅਹਿਸਾਸ ਹੋਣਾ ਵੀ ਸ਼ੁਰੂ ਹੋ ਗਿਆ ਸੀ । ਇਸ ਕਰਕੇ ਦਲ ਖਾਲਸਾ ਜੀ ਨੇ 1761 ਦੀ ਦੀਵਾਲੀ ਅੰਮਿਰਤਸਰ ਪਹੁੰਚ ਕੇ ਪੂਰੀ ਸ਼ਾਨ-ਸ਼ੌਕਤ ਨਾਲ ਮਨਾਈ । ਇਸ ਮੌਕੇ ਤੇ ਸਿਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਸਰਬਤ ਖਾਲਸਾ ਸਮਾਗਮ ਕੀਤਾ ਗਿਆ । ਇਸ ਵਿਚ ਗੁਰਮਤਾ ਕੀਤਾ ਗਿਆ ਕਿ ਅਬਦਾਲੀ ਦੇ ਮੁਖਬਰਾਂ ਅਤੇ ਸੂਹੀਆਂ ਨੂੰ ਪੂਰੀ ਤਰਾਂ ਮਾਰ ਮੁਕਾ ਦਿਤਾ ਜਾਵੇ । ਇਸ ਤਰਾਂ ਦੇ ਮੁਖ਼ਬਰਾਂ ਅਤੇ ਸੂਹੀਆਂ ਵਿਚ ਜੰਡਿਆਲੇ ਦੇ ਆਕਿਲ ਦਾਸ ਦਾ ਮੁਖ ਰੋਲ ਹੁੰਦਾ ਸੀ । ਇਸ ਕਰਕੇ ਪਹਿਲੀ ਵਾਰੀ ਆਕਿਲ ਦਾਸ ਜੰਡਿਆਲਾ[1] ਦੀ ਹੀ ਆਈ । ਜਦੋਂ ਆਕਿਲ ਦਾਸ ਜੰਡਿਆਲਾ ਨੂੰ ਸਿੰਘਾਂ ਦੇ ਹਮਲੇ ਦਾ ਪਤਾ ਲਗਿਆ ਤਾਂ ਉਸ ਨੇ ਝਟ ਹੀ ਅਬਦਾਲੀ ਨੂੰ ਕਾਬਲ ਵਿਖੇ ਖਬਰ ਭੇਜ ਦਿਤੀ । ਆਕਿਲ ਦਾਸ ਖੁਦ ਪਹਿਲੋਂ ਹੀ ਭਜ ਗਿਆ ਸੀ । ਸਿੰਘਾਂ ਦੀ ਕਿਉਂਕਿ ਹਮਲਾ ਕਰਨ ਦੀ ਪੂਰੀ ਤਿਆਰੀ ਕੀਤੀ ਹੋਈ ਸੀ ਅਤੇ ਆਕਿਲ ਦਾਸ ਹਥ ਨਹੀਂ ਲਗਿਆ ਸੀ ਇਸ ਲਈ ਦਲ ਖਾਲਸੇ ਨੇ ਲਗਦੇ ਹਥ ਲਾਹੌਰ ਤੇ ਹਮਲਾ ਕਰ ਦਿਤਾ । ਲਾਹੌਰ ਦਾ ਗਵਰਨਰ ਉਮੇਦ ਖਾਨ ਨਜ਼ਰਾਨਾ ਲੈ ਕੇ ਅਗੋਂ ਆ ਮਿਲਿਆ। ਇਸ ਜਿਤ ਦੀ ਖੁਸ਼ੀ ਵਿਚ ਦਲ ਖਾਲਸੇ ਨੇ ਸਿਰੀ ਅਕਾਲ ਤਖ਼ਤ ਸਾਹਿਬ ਤੇ ਗੁਰਮਤਾ ਕਰ ਕੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ 'ਸੁਲਤਾਨ-ਉਲ-ਕੌਮ' ਦਾ ਖਿਤਾਬ ਦਿਤਾ ।

ਆਕਿਲ ਦਾਸ ਜੰਡਿਆਲਾ ਦੇ ਸੱਦੇ ਤੇ ਅਹਿਮਦ ਸ਼ਾਹ ਅਬਦਾਲੀ ਨੇ ਛੇਵੀਂ ਵਾਰ 1762 ਈ. ਵਿਚ ਭਾਰਤ ਤੇ ਹਮਲਾ ਕੀਤਾ । ਇਸ ਵਾਰ ਉਸ ਦਾ ਇਕੋ ਇਕ ਨਿਸ਼ਾਨਾ ਸਿਰਫ ਸਿੰਘ ਹੀ ਸਨ । ਅਬਦਾਲੀ ਦਾ ਆਉਣਾ ਸੁਣ ਕੇ, ਦਲ ਖਾਲਸਾ ਮਾਝੇ ਵਿਚੋਂ ਨਿਕਲ ਕੇ ਮਾਲਵੇ ਵਿਚ ਆ ਗਿਆ ਸੀ । ਪਰ ਅਬਦਾਲੀ ਨੇ ਪੂਰੀ ਤੇਜ਼ੀ ਨਾਲ ਪਿਛਾ ਕਰ ਕੇ ਦਲ ਖਾਲਸੇ ਦੇ ਵਹੀਰ ਨੂੰ ਮਾਲੇਰ ਕੋਟਲੇ ਦੇ ਇਲਾਕੇ ਵਿਚ ਹੀ ਆ ਘੇਰਿਆ । ਪਿੰਡ ਕੁਪ ਰਹੀੜਾ ਦੇ ਨੇੜੇ ਪਹੁੰਚ ਕੇ ਅਬਦਾਲੀ ਦੀਆਂ ਫੌਜਾਂ ਅਤੇ ਦਲ ਖਾਲਸਾ ਵਿਚਕਾਰ ਗਹਿਗਚ ਲੜਾਈ ਹੋਈ । ਦਲ ਖਾਲਸੇ ਦੇ ਨਾਲ ਉਨਾਂ ਦੇ ਪਰਿਵਾਰ ਵੀ ਸਨ ਇਸ ਲਈ ਸਿੰਘ ਆਪਣੀ ਸ਼ਕਤੀ ਨੂੰ ਪੂਰੀ ਤਰਾਂ ਅਬਦਾਲੀ ਵਲ ਕੇਂਦਰਿਤ ਨਹੀਂ ਕਰ ਸਕੇ । ਉਨਾਂ ਨੂੰ ਆਪਣੇ ਪਰਿਵਾਰਾਂ ਦੀ ਵੀ ਰਾਖੀ ਕਰਨੀ ਪੈਂਦੀ ਸੀ। ਇਸ਼ ਕਰਕੇ ਇਸ ਲੜਾਈ ਵਿਚ ਸਿੰਘਾਂ ਦਾ ਬਹੁਤ ਤਕੜਾ ਜਾਨੀ ਨੁਕਸਾਨ ਹੋਇਆ। ਤਕਰੀਬਨ ਤੀਹ ਹਜ਼ਾਰ ਸਿੰਘ, ਉਨਾਂ ਦੇ ਬਾਲ-ਬੱਚੇ ਅਤੇ ਔਰਤਾਂ ਮਾਰੀਆਂ ਗਈਆਂ ।[2] ਇਤਨੇ ਵਡੇ ਪੱਧਰ ਤੇ ਹੋਈ ਕਤਲਿਆਮ ਕਰਕੇ ਹੀ ਇਸ ਘਟਨਾ ਨੂੰ ਸਿੰਘਾਂ ਦਾ ਵਡਾ ਘਲੂਘਾਰਾ ਕਿਹਾ ਜਾਂਦਾ ਹੈ ।

ਇਸ ਤਰਾਂ ਵਡੀ ਪੱਧਰ ਤੇ ਸਿੰਘਾਂ ਦਾ ਕਤਲਿਆਮ ਕਰ ਕੇ ਅਬਦਾਲੀ ਨੇ ਅੰਮਿਰਤਸਰ ਪਹੁੰਚ ਕੇ ਸਿਰੀ ਦਰਬਾਰ ਸਾਹਿਬ ਨੂੰ ਬਾਰੂਦ ਨਾਲ ਉਡਾ ਦਿਤਾ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਨੂੰ ਢਹਿ ਢੇਰੀ ਕਰ ਦਿਤਾ । ਪਵਿਤਰ ਸਰੋਵਰ ਨੂੰ ਗੰਦੇ ਕੂੜੇ ਕਰਕਟ ਨਾਲ ਅਤੇ ਗਊਆਂ

---

1. ਇਹ ਆਕਿਲ ਦਾਸ ਜੰਡਿਆਲਾ ਹਿੰਦਾਲ ਦਾ ਉਤਰ-ਅਧਿਕਾਰੀ ਸੀ । ਹਿੰਦਾਲ ਨੂੰ ਗੁਰੂ ਅਮਰ ਦਾਸ ਜੀ ਨੇ ਉਸ ਦੀਆਂ ਆਪਹੁਦਰੀਆਂ ਗਲਾਂ ਕਾਰਨ, ਸਿਖ ਸਮਾਜ ਵਿਚੋਂ ਛੇਕ ਦਿਤਾ ਸੀ । ਪਿਛੋਂ ਹਿੰਦਾਲ ਨੇ ਗੁਰੂ ਘਰ ਦੇ ਬਰਾਬਰ ਆਪਣਾ ਗੁਰੂਡੰਮ ਕਾਇਮ ਕਰ ਲਿਆ ਸੀ ਅਤੇ ਆਪਣੀਆਂ ਲਿਖਤਾਂ ਵਿਚ ਸਿਖ ਗੁਰੂ ਸਾਹਿਬਾਨ ਦੀ ਨਿੰਦਿਆ ਵੀ ਕਰਦਾ ਸੀ । ਇਸ ਸਮੇਂ ਤੋਂ ਲਗਾਤਾਰ ਹਿੰਦਾਲ ਦੇ ਉਤਰ-ਅਧਿਕਾਰੀ ਹਮੇਸ਼ਾ ਸਿਖਾਂ ਦੀ ਮੁਖ਼ਾਲਫ਼ਤ ਹੀ ਕਰਦੇ ਰਹੇ ਸਨ ।
2. ਰਤਨ ਸਿੰਘ ਭੰਗੂ, ਪੰਨਾ 372.

ਦੇ ਪਿੰਜਰਾਂ ਨਾਲ ਭਰ ਦਿਤਾ ਗਿਆ ਸੀ ।[1]

**ਘਲੂਘਾਰੇ ਦਾ ਬਦਲਾ ਲੈਣ ਦਾ ਗੁਰਮਤਾ (17 ਅਕਤੂਬਰ, 1762)** : ਇਸ ਘਲੂਘਾਰੇ ਦੀ ਸਿੰਘਾਂ ਦੇ ਦਿਲਾਂ ਵਿਚ ਬੜੀ ਨਮੋਸ਼ੀ ਸੀ । ਘਲੂਘਾਰੇ ਤੋਂ ਪਿਛੋਂ ਸਿੰਘ ਸਹਾਰਾ ਲਭਣ ਲਈ ਮਾਲਵੇ ਦੇ ਪਿੰਡਾਂ ਵਿਚ ਖਿੰਡ-ਪੁੰਡ ਗਏ ਸਨ ਪਰ ਉਸ ਸਾਲ ਦੀ ਦਿਵਾਲੀ ਸਮੇਂ ਇਹ ਸਾਰੇ ਖਿੰਡੇ-ਪੁਡੇਂ ਸਿੰਘ ਅੰਮਰਿਤਸਰ ਆ ਇਕਠੇ ਹੋਏ ਸਨ । ਦਿਵਾਲੀ 17 ਅਕਤੂਬਰ, 1762 ਨੂੰ ਸੀ । ਦਲ ਖਾਲਸੇ ਦੇ ਸਮੂਹ ਜਥੇ ਸਰਬੱਤ ਖਾਲਸੇ ਦੇ ਰੂਪ ਵਿਚ ਸਿਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਇਕਤਰ ਹੋਏ । ਇਸ ਸਮਾਗਮ ਵਿਚ ਵਿਚਾਰ ਕੀਤੀ ਗਈ ਕਿ ਘਲੂਘਾਰੇ ਦਾ ਬਦਲਾ ਲੈਣ ਲਈ ਅਬਦਾਲੀ ਨਾਲ ਇਕ ਵਾਰ ਜਮ ਕੇ ਲੜਾਈ ਲੜੀ ਜਾਵੇ ।[2] ਸਿਟੇ ਵਜੋਂ ਸਿਖਾਂ ਦਾ ਹਰ ਮਰਦ ਇਸ ਲੜਾਈ ਵਿਚ ਸ਼ਾਮਲ ਹੋਣ ਲਈ ਆ ਗਿਆ । ਇਸ ਸਮੇਂ ਦਲ ਖਾਲਸੇ ਵਿਚ ਸੱਠ ਹਜ਼ਾਰ ਸਿੰਘ ਸਨ ।

ਜਦੋਂ ਇਸ ਇਕਠ ਦਾ ਪਤਾ ਅਬਦਾਲੀ ਨੂੰ ਲਾਹੌਰ ਵਿਚ ਲਗਿਆ ਤਾਂ ਉਸ ਨੂੰ ਇਸ ਗਲ ਤੇ ਬਹੁਤ ਹੈਰਾਨੀ ਹੋਈ ।ਉਹ ਤਾਂ ਇਹ ਸਮਝਦਾ ਸੀ ਕਿ ਕੁਪ ਰਹੀੜੇ ਦੀ ਕਤਲਿਆਮ ਸਾਂਹਮਣੇ ਹੁਣ ਅਗੇ ਤੋਂ ਕਾਫੀ ਚਿਰ ਸਿੰਘ ਉਠ ਨਹੀਂ ਸਕਣਗੇ । ਪਰ ਘਲੂਘਾਰੇ ਦੇ ਕੁਝ ਹੀ ਮਹੀਨਿਆਂ ਵਿਚ ਸਿੰਘਾਂ ਦੇ ਸੱਠ ਹਜ਼ਾਰ ਦੇ ਇਕਠ ਨੂੰ ਸੁਣ ਕੇ ਉਹ ਸਿਰਫ ਹੈਰਾਨ ਹੀ ਨਹੀਂ ਸੀ ਹੋਇਆ ਸਗੋਂ ਦਿਲ ਵਿਚ ਸਹਿਮ ਵੀ ਗਿਆ ਸੀ । ਪਹਿਲਾਂ ਤਾਂ ਉਹ ਸਿੰਘਾਂ ਉਪਰ ਹਮਲਾ ਕ਼ਰਨ ਲਈ ਤਿਆਰ ਹੋ ਗਿਆ ਪਰ ਫਿਰ ਉਸ ਨੇ ਦਲ ਖਾਲਸੇ ਨਾਲ ਸੰਮਝੌਤਾ ਕਰਨ ਲਈ ਆਪਣੇ ਕੁਝ ਪਰਤੀਨਿੰਧ ਅੰਮਰਿਤਸਰ ਭੇਜੇ । ਸਿੰਘਾਂ ਨੇ ਇਨਾਂ ਨੁਮਾਇੰਦਿਆਂ ਨਾਲ ਸਮਝੌਤੇ ਦੀਆਂ ਗਲਾਂ ਕਰਨ ਦੀ ਬਜਾਏ ਇਨਾਂ ਦੇ ਕਪੜੇ ਲਾਹ ਲਏ ਅਤੇ ਇਨਾਂ ਨੂੰ ਪੂਰਾ ਬੇਇਜ਼ਤ ਕਰ ਕੇ ਵਾਪਸ ਭਜਾ ਦਿਤਾ ।[3] ਅਬਦਾਲੀ ਆਪਣੇ ਕਰਮਚਾਰੀਆਂ ਦਾ ਇਹ ਹਾਲ ਸੁਣ ਕੇ ਬਹੁਤ ਚਿੰਤਤ ਹੋਇਆ । ਸਾਡੇ ਇਤਿਹਾਸਕਾਰਾਂ ਨੇ ਅਬਦਾਲੀ ਦੀ ਇਸ ਸਮੇਂ ਦੀ ਮਾਨਸਿਕ ਅਵਸਥਾ ਦਸਦਿਆਂ ਲਿਖਿਆ ਹੈ ਕਿ ਉਹ ਸਿੰਘਾਂ ਦੀ ਤਾਕਤ ਦੇਖ ਕੇ ਹੈਰਾਨ ਰਹਿ ਗਿਆ ਸੀ ਇਸ ਕਰਕੇ ਉਹ ਇਸ ਸਮੇਂ ਸਿੰਘਾਂ ਨਾਲ ਲੜਾਈ ਵਿਚ ਉਲਝਣਾ ਨਹੀਂ ਚਾਹੁੰਦਾ ਸੀ । ਉਸ ਨੇ ਅੰਮਰਿਤਸਰ ਵਲ ਚੜ੍ਹਾਈ ਵੀ ਕਰ ਦਿਤੀ ਸੀ ਪਰ ਉਸ ਦੀ ਸੈਨਾ ਵਿਚ ਉਹ ਤੇਜੀ ਨਹੀਂ ਸੀ ਜਿਹੜੀ ਪਿਛਲੇ ਸਮਿਆਂ ਵਿਚ ਮੁਹਿੰਮਾਂ ਉਤੇ ਜਾਣ ਵੇਲੇ ਹੁੰਦੀ ਸੀ । ਉਹ ਦੋਚਿਤੀ ਵਿਚ ਸੀ । ਅੰਦਰੋਂ ਉਹ ਸਿੰਘਾਂ ਨਾਲ ਲੈਣ ਦੇਣ ਕਰ ਕੇ ਸਮਾਂ ਟਾਲ ਦੇਣਾ ਚਾਹੁੰਦਾ ਸੀ ।

ਜੰਗ ਦੇ ਮੈਦਾਨ ਵਿਚ ਦੋਵੇਂ ਧਿਰਾਂ ਆਹਮੋ ਸਾਹਮਣੇ ਸਨ । ਸਿੰਘਾਂ ਨੇ ਹਮਲਾ ਕਰਨ ਵਿਚ ਪਹਿਲ ਕੀਤੀ । ਸਾਰਾ ਦਿਨ ਗਹਿਗਚ ਲੜਾਈ ਹੁੰਦੀ ਰਹੀ । ਰਾਤ ਨੂੰ ਦੋਵੇਂ ਧਿਰਾਂ ਪਿਛੇ ਹਟੀਆਂ । ਦੂਸਰੇ ਦਿਨ ਸਵੇਰੇ ਪਤਾ ਲਗਿਆ ਕਿ ਅਬਦਾਲੀ ਲਾਹੌਰ ਪਹੁੰਚ ਗਿਆ ਸੀ ।[4]

---

1. A.L.H. Polier, 'An Account of The Sikhs' in Ganda Singh (ed.), *Early European Accounts of The Sikhs,* Calcutta, 1962, P. 59 and Malcolm, *Sketch of The Sikhs,* Chandigarh, 1981, pp. 77-78 (reprint).
2. Major James Brown, 'History of The Origin and progress of The Sikhs' in Ganda Singh (ed.), *op.cit.*, p. 40.
3. *Ibid.*, p.40.
4. Hari Ram Gupta, *op. cit.*, p. 192 and N.K.Sinha, *op. cit.*, pp. 47-48.

ਸਿੰਘਾਂ ਨੇ ਘਲੂਘਾਰੇ ਦਾ ਬਦਲਾ ਲੈ ਲਿਆ ਸੀ । ਇਸੇ ਜਿਤ ਤੋਂ ਹੌਂਸਲਾ ਲੈ ਕੇ ਦਲ ਖਾਲਸੇ ਨੇ ਸਰਹਿੰਦ ਤੇ ਵੀ ਹਮਲਾ ਕਰ ਦਿਤਾ ਸੀ ਅਤੇ ਇਸ ਦੇ ਹਾਕਮ ਜੈਨ ਖਾਂ ਨੂੰ ਮਾਰ ਦਿਤਾ ਸੀ।[1] ਸਰਹਿੰਦ ਤੇ ਕਬਜ਼ਾ ਕਰ ਕੇ ਵਖ ਵਖ ਸਰਦਾਰਾਂ ਵਿਚਕਾਰ ਇਲਾਕਾ ਵੰਡ ਦਿਤਾ ਗਿਆ ਸੀ ।

**ਬਾਹਮਣ ਦੀ ਬਾਹਮਣੀ ਨੂੰ ਛਡਾਉਣ ਦਾ ਗੁਰਮਤਾ** : ਕਸੂਰ ਦਾ ਹਾਕਮ ਉਸਮਾਨ ਖਾਨ ਜਬਰਦਸਤੀ ਇਕ ਬਾਹਮਣ ਦੀ ਪਤਨੀ ਨੂੰ ਚੁਕ ਕੇ ਲੈ ਗਿਆ ਸੀ । ਜਦੋਂ 10 ਅਪਰੈਲ, 1763 ਦੀ ਵਿਸਾਖੀ ਤੇ ਦਲ ਖਾਲਸਾ ਅੰਮਰਿਤਸਰ ਵਿਖੇ ਸਿਰੀ ਅਕਾਲ ਤਖ਼ਤ ਸਾਹਿਬ ਤੇ ਇਕਠਾ ਹੋਇਆ ਤਾਂ ਉਸ ਬਾਹਮਣ ਨੇ ਸਰਬੱਤ ਖਾਲਸੇ ਅਗੇ ਫਰਿਆਦ ਕੀਤੀ ।[2] ਸਿੰਘਾਂ ਨੇ ਵਿਚਾਰ ਕੀਤੀ ਕਿ ਇਸ ਬਾਹਮਣ ਦੀ ਪਤਨੀ ਨੂੰ ਜ਼ਰੂਰ ਛੁਡਵਾਉਣਾ ਚਾਹੀਦਾ ਹੈ । ਗੁਰਮਤਾ ਹੋਇਆ ਕਿ ਇਸ ਕੰਮ ਨੂੰ ਕੀਤਾ ਜਾਵੇ । ਸਰਬਤ ਖਾਲਸੇ ਵਲੋਂ ਸਰਦਾਰ ਚੜਤ ਸਿੰਘ ਸ਼ੁਕਰਚਕੀਆ ਅਤੇ ਸਰਦਾਰ ਹਰੀ ਸਿੰਘ ਭੰਗੀ ਦੀ ਡਿਊਟੀ ਲਗਾਈ ਗਈ ਕਿ ਉਹ ਕਸੂਰ ਤੇ ਹਮਲਾ ਕਰਨ ਅਤੇ ਬਾਹਮਣ ਦੀ ਘਰਵਾਲੀ ਨੂੰ ਛੁਡਵਾ ਕੇ ਲਿਆਉਣ । ਫਲਸਰੂਪ ਦੋਵਾਂ ਸਰਦਾਰਾਂ ਨੇ ਆਪਣੇ ਆਪਣੇ ਜਥੇ ਲੈ ਕੇ ਕਸੂਰ ਤੇ ਚੜਾਈ ਕੀਤੀ, ਉਸਮਾਨ ਖਾਨ ਨੂੰ ਮਾਰਿਆ ਅਤੇ ਬਾਹਮਣ ਦੀ ਪਤਨੀ ਨੂੰ ਛੁਡਾ ਕੇ ਲੈ ਆਏ । ਜਦੋਂ ਖਾਲਸੇ ਨੇ ਬਾਹਮਣ ਦੀ ਪਤਨੀ ਨੂੰ ਉਸ ਦੇ ਪਤੀ ਦੇ ਘਰ ਭੇਜਿਆ ਤਾਂ ਅਗੋਂ ਉਸ ਦਾ ਪਤੀ ਬਾਹਮਣ ਉਸ ਨੂੰ ਦੁਬਾਰਾ ਅਪਨਾਉਣ ਤੋਂ ਬਾਗੀ ਹੋ ਗਿਆ। ਖਾਲਸੇ ਨੇ ਉਸ ਨੂੰ ਹੁਕਮ ਦਿੰਦਿਆਂ ਕਿਹਾ ਕਿ ਇਹ ਔਰਤ ਅਜ ਤੋਂ ਖਾਲਸੇ ਦੀ ਧੀ ਹੈ ਇਸ ਲਈ ਇਸ ਨੂੰ ਹਰ ਹਾਲਤ ਵਿਚ ਅਪਨਾਉਣਾ ਹੀ ਪਵੇਗਾ ।[3]

**4 ਨਵੰਬਰ, 1763 ਦਾ ਸਰਬੱਤ ਖਾਲਸਾ ਸਮਾਗਮ** : ਇਸ ਸਮੇਂ ਕਿਉਂਕਿ ਖਾਲਸੇ ਦੀ ਸ਼ਕਤੀ ਇਕ ਨਿਰਣਾਇਕ ਸਥਿਤੀ ਤੇ ਪਹੁੰਚ ਚੁਕੀ ਸੀ ਇਸ ਲਈ ਦਲ ਖਾਲਸੇ ਦੇ ਆਗੂਆਂ ਨੇ ਸਮੇਂ ਅਨੁਸਾਰ ਕਈ ਗੁਰਮਤੇ ਕੀਤੇ । ਇਨਾਂ ਗੁਰਮਤਿਆਂ ਦੀ ਰੋਸ਼ਨੀ ਵਿਚ ਅਹਿਮ ਮਸਲਾ ਇਹ ਤਹਿ ਹੋਇਆ ਸੀ ਕਿ ਅਬਦਾਲੀ ਵਲੋਂ ਤਬਾਹ ਕਰ ਦਿਤੇ ਗਏ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦੀ ਮੁਰੰਮਤ ਕਰਵਾਈ ਜਾਵੇ । ਇਸੇ ਹੀ ਸਮਾਗਮ ਵਿਚ ਖ਼ਬਰਾਂ ਪਹੁੰਚੀਆਂ ਸਨ ਕਿ ਅਬਦਾਲੀ ਦਾ ਜਰਨੈਲ ਜਹਾਨ ਖਾਨ ਅੰਮਰਿਤਸਰ ਵਲ ਖਾਲਸੇ ਉਪਰ ਚੜ ਕੇ ਆ ਰਿਹਾ ਹੈ । ਇਸ ਲਈ ਬਾਕੀ ਸਭ ਵਿਚਾਰਾਂ ਛਡ ਕੇ ਤਹਿ ਹੋਇਆ ਕਿ ਪਹਿਲਾਂ ਜਹਾਨ ਖਾਨ ਨਾਲ ਡਟ ਕੇ ਲੜਾਈ ਕੀਤੀ ਜਾਵੇ ਅਤੇ ਇਸ ਨੂੰ ਹਰਾਉਣ ਉਪਰੰਤ ਬਾਕੀ ਦੇ ਸਥਾਨਕ ਹਾਕਮਾਂ ਨਾਲ ਲੜਾਈਆਂ ਕੀਤੀਆਂ ਜਾਣ । ਸਿਟੇ ਵਜੋਂ ਖਾਲਸੇ ਦੀ ਸੰਯੁਕਤ ਸ਼ਕਤੀ ਜਹਾਨ ਖਾਨ ਦਾ ਮੁਕਾਬਲਾ ਕਰਨ ਲਈ ਅੰਮਰਿਤਸਰ ਤੋਂ ਰਵਾਨਾ ਹੋਈ । ਦੋਹਾਂ ਧਿਰਾਂ ਵਿਚਕਾਰ ਯੁੱਧ ਹੋਇਆ ਅਤੇ ਜਹਾਨ ਖਾਨ ਹਾਰ ਖਾ ਕੇ ਭੱਜ ਗਿਆ ਸੀ । ਇਸ ਉਪਰੰਤ ਦਲ ਖਾਲਸੇ ਨੇ ਮਲੇਰ ਕੋਟਲਾ, ਮੁਰਿੰਡਾ ਅਤੇ ਸਰਹਿੰਦ ਦੇ ਹਾਕਮਾਂ ਨੂੰ ਮਾਰ ਮੁਕਾਇਆ ਸੀ ।

**ਸਿਰੀ ਅਕਾਲ ਤਖ਼ਤ ਸਾਹਿਬ ਉਪਰ ਤੀਹ ਸਿੰਘਾਂ ਦੀ ਸ਼ਹੀਦੀ** : ਸਤੰਬਰ 1764 ਵਿਚ ਅਬਦਾਲੀ ਸਤਵੀਂ ਵਾਰ ਭਾਰਤ ਤੇ ਹਮਲਾਵਰ ਹੋ ਕੇ ਆਇਆ । ਉਸ ਨੇ ਆਉਣ ਸਾਰ ਹੀ ਲਾਹੌਰ ਉਪਰ ਕਬਜ਼ਾ ਕਰ ਲਿਆ । ਦਲ ਖਾਲਸੇ ਦੇ ਜਥੇ ਉਸ ਦੇ ਆਉਣ ਤੇ ਲਾਹੌਰ

1. ਕਨਈਆ ਲਾਲ, 'ਪਿਠਅੰਕਤ', ਪੰਨਾ 79.
2. ਊਚੇ ਬਿਪ ਯੌ ਕਰੀ ਪੁਕਾਰ । ਖੋਹੀ ਕਸੂਰੀਅਨ ਮੇਰੀ ਨਾਰ ।
   ਮੈਂ ਆਯੋ ਖਾਲਸੈ ਸ਼ਰਨਾਈ । ਯੌ ਕਹਿ ਕੇ ਫਿਰ ਕਈ ਦੁਹਾਈ ।
   ਰਤਨ ਸਿੰਘ ਭੰਗੂ, ਪੰਨਾ 386.
3. ਰਤਨ ਸਿੰਘ ਭੰਗੂ, ਪੰਨੇ 385-86.

ਅਤੇ ਅੰਮਰਿਤਸਰ ਤੋਂ ਨਿਕਲ ਕੇ ਉਸ ਦੀ ਮਾਰ ਤੋਂ ਦੂਰ ਨਿਕਲ ਗਏ ਸਨ । ਇਸ ਸਮੇਂ ਜਥੇਦਾਰ ਗੁਰਬਖਸ਼ ਸਿੰਘ ਸਿਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਸੀ ।[1] ਉਸ ਨੇ ਅਰਦਾਸ ਕੀਤੀ ਸੀ ਕਿ ਉਹ ਤਖ਼ਤ ਸਾਹਿਬ ਨੂੰ ਖਾਲੀ ਨਹੀਂ ਛਡੇਗਾ । ਉਸ ਦੇ ਨਾਲ 29 ਸਿੰਘ ਹੋਰ ਉਥੇ ਹੀ ਰਹਿ ਗਏ । ਇਨਾਂ ਤੀਹਾਂ ਸਿੰਘਾ ਨੇ ਤਖ਼ਤ ਸਾਹਿਬ ਦੀ ਰਾਖੀ ਲਈ ਸ਼ਹਾਦਤਾ ਦੇਣ ਦਾ ਦਰਿੜ ਨਿਸ਼ਚਾ ਕਰ ਲਿਆ ਸੀ । ਇਨਾਂ ਨੇ ਪਹਿਲਾਂ ਪਵਿਤਰ ਸਰੋਵਰ ਵਿਚ ਇਸ਼ਨਾਨ ਕੀਤਾ ਫਿਰ ਸਿਰੀ ਦਰਬਾਰ ਸਾਹਿਬ ਅੰਦਰ ਗੁਰੂਵਾਕ ਲੈ ਕੇ ਸਿਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਅਬਦਾਲੀ ਦੀਆਂ ਫੌਜਾਂ ਦਾ ਮੁਕਾਬਲਾ ਕਰਨ ਲਈ ਖੜੇ ਗਏ । ਅਬਦਾਲੀ ਪਰਿਕਰਮਾਂ ਵਿਚ ਪਹੁੰਚਿਆਂ । ਉਸ ਨੇ ਸਭ ਨੂੰ ਬਾਹਰ ਆ ਕੇ ਆਤਮ ਸਮਰਪਣ ਕਰਨ ਦੀ ਵਾਰਨਿੰਗ ਦਿਤੀ । ਇਸ ਦੇ ਜਵਾਬ ਵਜੋਂ ਸਿਰੀ ਅਕਾਲ ਤਖ਼ਤ ਸਾਹਿਬ ਦੀ ਰਾਖੀ ਕਰ ਰਹੇ ਜਥੇਦਾਰ ਗੁਰਬਖ਼ਸ਼ ਸਿੰਘ ਨੇ ਆਪਣੇ ਸਾਥੀ ਸਿੰਘਾਂ ਨੂੰ ਦੁਸ਼ਮਣ ਉਪਰ ਤੋੜੇਦਾਰ ਬੰਦੂਕਾਂ ਰਾਹੀਂ ਫਾਇਰ ਕਰਨ ਦਾ ਹੁਕਮ ਦਿਤਾ । ਅਬਦਾਲੀ ਨੂੰ ਉਮੀਦ ਸੀ ਕਿ ਇਥੇ ਬਹੁਤ ਸਾਰੇ ਸਿੰਘ ਹੋਣਗੇ । ਉਹ ਖੁਸ਼ ਸੀ ਕਿ ਉਹ ਬੜੀ ਅਸਾਨੀ ਨਾਲ ਸਿੰਘਾਂ ਨੂੰ ਮਾਰ ਮੁਕਾਏਗਾ । ਸਿੰਘਾਂ ਵਲੋਂ ਫਾਇਰ ਕਰਨ ਸਾਰ ਅਬਦਾਲੀ ਦੀਆਂ ਫੌਜ਼ਾਂ ਸਿਰੀ ਅਕਾਲ ਤਖ਼ਤ ਸਾਹਿਬ ਤੇ ਟੁੱਟ ਪਈਆਂ । ਸਿੰਘਾਂ ਪਾਸ ਜਦੋਂ ਬੰਦੂਕਾਂ ਦਾ ਅਸਲਾ ਰਿਹਾ ਉਦੋਂ ਤਕ ਬੰਦੂਕਾਂ ਰਾਹੀਂ ਫਾਇਰ ਕਰਦੇ ਰਹੇ ਪਰ ਜਦੋਂ ਬੰਦੂਕਾਂ ਲਈ ਮਸਾਲਾ ਖ਼ਤਮ ਹੋ ਗਿਆ ਤਾਂ ਆਪਣੀਆਂ ਤਲਵਾਰਾਂ ਸੂਤ ਕੇ ਦੁਸ਼ਮਣ ਉਪੱਰ ਟੁੱਟ ਪਏ । ਅਬਦਾਲੀ ਦੇ ਦੇਖਦਿਆਂ ਹੀ ਇਹ ਤੀਹ ਸਿੰਘ ਬਾਜਾਂ ਵਾਂਗੂ ਝਪਟ ਕੇ ਸ਼ਹੀਦ ਹੋ ਗਏ । ਸਿਰੀ ਅਕਾਲ ਤਖ਼ਤ ਸਾਹਿਬ ਨੂੰ ਦੁਸ਼ਮਣ ਦੀਆਂ ਫੌਜਾਂ ਨੇ ਢਹਿ ਢੇਰੀ ਕਰ ਦਿਤਾ ਸੀ । ਜਦੋਂ ਸਿੰਘਾਂ ਦੀਆਂ ਲਾਸ਼ਾਂ ਦੇਖੀਆਂ ਗਈਆਂ ਅਬਦਾਲੀ ਹੈਰਾਨ ਹੋ ਗਿਆ ਸੀ ਕਿ ਸਿਰਫ ਤੀਹ ਸਿੰਘਾਂ ਨੇ ਹੀ ਉਸ ਦੀਆਂ ਫੌਜਾਂ ਦਾ ਮੁਕਾਬਲਾ ਕੀਤਾ ਸੀ । ਇਹ ਤੀਹ ਦੇ ਤੀਹ ਸਿੰਘ ਵੀ ਆਪਣੇ ਨੇਤਾ ਦੀ ਲਾਸ਼ ਦੇ ਉਪਰ ਡਿਗੇ ਹੋਏ ਸਨ । ਤੀਹਾਂ ਵਿਚੋਂ ਕਿਸੇ ਇਕ ਸਿੰਘ ਨੇ ਵੀ ਆਪਣੀ ਜਾਨ ਪਿਆਰੀ ਨਹੀਂ ਕੀਤੀ ।[2] ਅਜ ਕਲ ਇਨਾਂ ਤੀਹ ਸਿੰਘਾਂ ਦੀ ਯਾਦ ਵਿਚ ਸਿਰੀ ਅਕਾਲ ਤਖ਼ਤ ਸਾਹਿਬ ਦੇ ਪਿਛੇ ਗੁਰਦੁਆਰਾ ਸ਼ਹੀਦ ਗੰਜ ਬਣਿਆ ਹੋਇਆ ਹੈ ।[3]

**ਮਾਰਚ 1765 ਦਾ ਸਰਬੱਤ ਖਾਲਸਾ ਸਮਾਗਮ** : ਅਬਦਾਲੀ ਦਾ ਉਕਤ ਹਮਲਾ ਸਿਰਫ ਸਿਖਾਂ ਨੂੰ ਹੀ ਸਬਕ ਸਿਖਾਉਣ ਲਈ ਸੀ । ਪਰ ਉਹ ਆਪਣੇ ਇਸ ਮਿਸ਼ਨ ਵਿਚ ਸਫਲ ਨਹੀਂ ਹੋ ਸਕਿਆ ਸੀ । ਆਪਣਾ ਮਕਸਦ ਹੱਲ ਕੀਤੇ ਬਿਨਾ ਹੀ ਜਦੋਂ ਅਬਦਾਲੀ ਵਾਪਸ ਚਲਿਆ ਗਿਆ ਸੀ ਤਾਂ ਦਲ ਖਾਲਸੇ ਦੇ ਜਥਿਆਂ ਨੇ ਪਹਿਲਾਂ ਵਾਂਗ ਫਿਰ ਪੰਜਾਬ ਦੇ ਸ਼ਹਿਰਾਂ ਉਪਰ ਕਬਜ਼ਾ ਕਰ ਲਿਆ ਸੀ । 1765 ਦੀ ਵਿਸਾਖੀ ਨੂੰ ਸਰਬੱਤ ਖਾਲਸਾ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਇਕਠਾ ਹੋਇਆ ਅਤੇ ਗੁਰਮਤਾ ਕੀਤਾ ਕਿ ਲਾਹੌਰ ਤੇ ਕਬਜ਼ਾ ਕੀਤਾ ਜਾਵੇ । ਦਲ ਖਾਲਸੇ ਵਲੋਂ ਭੰਗੀ ਸਰਦਾਰਾਂ ਦੀ ਅਗਵਾਈ ਹੇਠ ਦੋ ਹਜ਼ਾਰ ਸਿੰਘਾਂ ਦਾ ਜਥਾ ਭੇਜ ਕੇ ਲਾਹੌਰ ਨੂੰ ਕਬਜ਼ੇ ਵਿਚ ਲੈ ਲਿਆ ਗਿਆ ਅਤੇ ਇਸ ਨੂੰ ਤਿੰਨਾਂ ਭੰਗੀ ਸਰਦਾਰਾਂ (ਹਰੀ ਸਿੰਘ, ਲਹਿਣਾ ਸਿੰਘ ਅਤੇ

---

1. ਇਨਾਂ ਦਾ ਜਨਮ ਪਿੰਡ ਲੀਲ ਜ਼ਿਲਾ ਅੰਮਰਿਤਸਰ ਵਿਚ ਹੋਇਆ ਸੀ । ਇਨਾਂ ਨੇ ਭਾਈ ਮਨੀ ਸਿੰਘ ਜੀ ਦੇ ਜਥੇ ਕੋਲੋਂ ਅੰਮਰਿਤ ਛਕਿਆ ਸੀ ।
2. ਨੂਰ ਮੁਹੰਮਦ ਦਾ ਜੰਗਨਾਮਾ (ਸੰਪਾਦਕ ਗੰਡਾ ਸਿੰਘ), ਅੰਮਰਿਤਸਰ, 1939, ਪੰਨਾ 35; ਰਤਨ ਸਿੰਘ ਭੰਗੂ, ਪੰਨੇ 417-18; ਗਯਾਨੀ ਗਯਾਨ ਸਿੰਘ, ਪੰਨੇ 632-36. ਇਸ ਲਈ ਹੋਰ ਦੇਖੋ ਅੰਤਿਕਾ ਚੌਥੀ ।
3. ਆਪਰੇਸ਼ਨ ਬਲਿਊ ਸਟਾਰ ਪਿਛੋਂ ਜਦੋਂ ਸਿਰੀ ਅਕਾਲ ਤਖ਼ਤ ਸਾਹਿਬ ਦੀ ਸਮੁਚੀ ਇਮਾਰਤ ਨੂੰ ਨਵੇਂ ਸਿਰਿਓਂ ਬਣਾਇਆ ਸੀ ਤਾਂ ਵੀ ਗੁਰਦੁਆਰਾ ਸ਼ਹੀਦ ਗੰਜ ਨੂੰ ਉਸੇ ਤਰਾਂ ਰਖਿਆ ਗਿਆ ਹੈ ।

ਗੁਜਰ ਸਿੰਘ) ਵਿਚਕਾਰ ਵੰਡ ਦਿਤਾ ਗਿਆ ।

**ਭਰਤਪੁਰ ਦੇ ਰਾਜਾ ਜਵਾਹਰ ਮਲ ਦੀ ਮਦਦ ਕਰਨ ਦਾ ਗੁਰਮਤਾ 1765** : ਭਰਤਪੁਰ ਦਾ ਰਾਜਾ ਆਪਣੇ ਪਿਤਾ ਸੂਰਜ ਮਲ ਦੀ ਮੌਤ ਦਾ ਬਦਲਾ ਲੈਣਾ ਚਾਹੁੰਦਾ ਸੀ । ਇਸ ਦੀ ਪੂਰਤੀ ਲਈ ਉਸ ਨੇ ਦਿਲੀ ਦੇ ਵਜ਼ੀਰ ਨਾਜੀਬਉਦ-ਦੌਲਾ ਨੂੰ ਘੇਰਾ ਪਾਇਆ ਹੋਇਆ ਸੀ। ਜਦੋਂ ਘੇਰਾ ਲੰਮਾ ਹੁੰਦਾ ਗਿਆ ਅਤੇ ਨਾਜੀਬ ਨੇ ਹਾਰ ਮੰਨਣ ਦਾ ਕੋਈ ਮੌਕਾ ਨਹੀਂ ਦਿਤਾ ਤਾਂ ਇਸ ਕੰਮ ਨੂੰ ਛੇਤੀ ਪੂਰਾ ਕਰਨ ਲਈ ਜਵਾਹਰ ਮਲ ਨੇ ਦਲ ਖਾਲਸੇ ਦੀ ਮਦਦ ਲੈਣ ਦਾ ਮਨ ਬਣਾਇਆ । ਦਲ ਖਾਲਸੇ ਦੇ ਜਥੇ ਵੀ ਉਸ ਸਮੇਂ ਦਿਲੀ ਦੇ ਲਾਗਲਿਆਂ ਇਲਾਕਿਆਂ ਵਿਚ ਫਿਰ ਰਹੇ ਸਨ । ਜਦੋਂ ਜਵਾਹਰ ਮਲ ਦੇ ਬੰਦਿਆਂ ਨੇ ਦਲ ਖਾਲਸੇ ਦੇ ਆਗੂਆਂ ਪਾਸ ਮਦਦ ਦੀ ਬੇਨਤੀ ਕੀਤੀ ਤਾਂ ਫਿਰ ਜਥੇ ਉਥੇ ਹੀ ਸਰਬਤ ਖਾਲਸੇ ਦੇ ਰੂਪ ਵਿਚ ਇਕਠੇ ਹੋਏ ਅਤੇ ਜਵਾਹਰ ਮਲ ਦੀ ਮਦਦ ਕਰਨ ਜਾਂ ਨਾਂ ਕਰਨ ਬਾਰੇ ਵਿਚਾਰ ਕੀਤੀ । ਗੁਰਮਤਾ ਪਾਸ ਹੋਇਆ ਕਿ ਮਦਦ ਕੀਤੀ ਜਾਵੇ ।[1] ਫਲਸਰੂਪ, ਦਲ ਖਾਲਸਾ ਅਤੇ ਜਵਾਹਰ ਮਲ ਦੀਆਂ ਸਾਂਝੀਆਂ ਫੌਜਾਂ ਨੇ ਦਿਲੀ ਨੂੰ ਘੇਰਾਂ ਪਾ ਲਿਆ । ਨਾਜੀਬਉਦ-ਦੌਲਾ ਨੂੰ ਨਜ਼ਰਾਨਾ ਭੇਟ ਕਰਨ ਲਈ ਮਜ਼ਬੂਰ ਕਰ ਦਿਤਾ ਗਿਆ । ਦੂਜੇ ਪਾਸੇ ਪੰਜਾਬ ਵਿਚ ਅਬਦਾਲੀ ਦੇ ਦੁਬਾਰਾ ਹਮਲਾ ਕਰਨ ਦੀਆਂ ਖ਼ਬਰਾਂ ਉਥੇ ਜਾ ਪਹੁੰਚੀਆਂ । ਇਸ ਵਾਰ ਦਲ ਖਾਲਸਾ ਪੰਜਾਬ ਵਿਚ ਰਹਿ ਕੇ ਹੀ ਅਬਦਾਲੀ ਨਾਲ ਸਿਧੀ ਟੱਕਰ ਲੈਣੀ ਚਾਹੁੰਦਾ ਸੀ । ਇਸ ਲਈ ਦਲ ਖਾਲਸੇ ਦੇ ਜਥਿਆਂ ਨੇ ਜਵਾਹਰ ਮਲ ਨੂੰ ਜਾਣੂ ਕਰਵਾਇਆ ਕਿ ਉਹ ਘੇਰਾ ਛਡ ਕੇ ਪੰਜਾਬ ਨੂੰ ਜਾ ਰਹੇ ਹਨ । ਜਵਾਹਰ ਮਲ ਨੇ ਭਾਵੇਂ ਸਿੰਘਾਂ ਨੂੰ ਉਥੇ ਰਹਿਣ ਲਈ ਬਹੁਤ ਜ਼ੋਰ ਪਾਇਆ ਸੀ ਅਤੇ ਇਸ ਮੰਤਵ ਲਈ ਹੋਰ ਵਧੇਰੇ ਧਨ ਦੇਣ ਦਾ ਵੀ ਵਾਅਦਾ ਕੀਤਾ ਸੀ ਪਰ ਦਲ ਖਾਲਸੇ ਦੇ ਨੇਤਾ ਪੰਜਾਬ ਦੀ ਤਤਕਾਲੀਨ ਸਥਿਤੀ ਅਨੁਸਾਰ ਪੰਜਾਬ ਵਿਚ ਹਰ ਹਾਲਤ ਵਿਚ ਰਹਿਣਾ ਚਾਹੁੰਦੇ ਸਨ ।

**10 ਅਪਰੈਲ, 1765 ਦਾ ਸਰਬੱਤ ਖਾਲਸਾ ਸਮਾਗਮ** : ਪੰਜਾਬ ਵਿਚ ਇਸ ਵਾਰ ਦਲ ਖਾਲਸੇ ਦੇ ਜਥਿਆਂ ਨੇ ਅਬਦਾਲੀ ਨੂੰ ਕਿਸੇ ਵੀ ਅਸਥਾਨ ਤੇ ਟਿਕਣ ਨਹੀਂ ਦਿਤਾ ਅਤੇ ਨਾ ਹੀ ਅਬਦਾਲੀ ਲਾਹੌਰ ਤੋਂ ਬਾਹਰ ਜਾ ਸਕਿਆ ਸੀ । ਇਸ ਸਾਲ ਦੀ ਵਿਸਾਖੀ (10 ਅਪਰੈਲ, 1765) ਦੇ ਦਿਹਾੜੇ ਤੇ ਦਲ ਖਾਲਸੇ ਨੇ ਸਰਬੱਤ ਖਾਲਸਾ ਖਾਲਸਾ ਸਮਾਗਮ ਕੀਤਾ । ਇਹ ਸਮਾਗਮ ਖਾਲਸੇ ਦੀ ਚੜਦੀ ਕਲਾ ਦਾ ਪਰਤੀਕ ਸੀ । ਅਬਦਾਲੀ ਨੂੰ ਕਰਾਰੀ ਹਾਰ ਦਿਤੀ ਜਾ ਚੁਕੀ ਸੀ । ਸਰਬੱਤ ਖਾਲਸਾ ਦੇ ਸਮਾਗਮ ਵਿਚ ਸਭ ਤੋਂ ਪਹਿਲਾ ਗੁਰਮਤਾ ਇਹ ਕੀਤਾ ਗਿਆ ਕਿ ਲਾਹੌਰ ਵਿਚ ਖਾਲਸੇ ਦੀ ਸਰਕਾਰ ਸਥਾਪਤ ਕੀਤੀ ਜਾਵੇ ਅਤੇ ਖਾਲਸੇ ਦਾ ਸਿਕਾ ਜਾਰੀ ਕੀਤਾ ਜਾਵੇ ।[2] ਸਿਕੇ ਉਪਰ ਉਲੀਕੀ ਜਾਣ ਵਾਲੀ ਇਬਾਰਤ ਤਕਰੀਬਨ ਉਹ ਹੀ ਰਖੀ ਗਈ ਜੋ ਬੰਦਾ ਸਿੰਘ ਬਹਾਦਰ ਨੇ ਆਪਣੇ ਸਿਕਿਆਂ ਉਪਰ ਉਲੀਕੀ ਸੀ । ਮੋਹਰ ਦੇ ਇਕ ਪਾਸੇ ਦੀ ਇਬਾਰਤ ਸੀ :

---

1. ਅਸਲ ਵਿਚ ਜਦੋਂ ਜਵਾਹਰ ਮਲ ਦਲ ਖਾਲਸੇ ਦੇ ਇਕਠ ਵਿਚਕਾਰ ਹਾਜ਼ਰ ਹੋਇਆ ਸੀ ਉਸ ਸਮੇਂ ਹੀ ਦੋਹਾਂ ਧਿਰਾਂ ਵਿਚਕਾਰ ਕੁਝ ਖਟਿਆਈ ਪੈਦਾ ਹੋ ਗਈ ਸੀ । ਦਲ ਖਾਲਸੇ ਦੇ ਆਗੂ ਆਪਣੇ ਸਿਪਾਹੀ ਸਿੰਘਾਂ ਵਿਚਕਾਰ ਇਕ ਦੂਜੇ ਦੇ ਬਰਾਬਰ ਦਰੀਆਂ ਉਪਰ ਬੈਠੇ ਸਨ ਪਰ ਜਵਾਹਰ ਮਲ ਇਕ ਮਹਾਰਾਜੇ ਦੇ ਤੌਰ ਤੇ ਵਿਚਰਨਾ ਚਾਹੁੰਦਾ ਸੀ ਜਿਸ ਤੋਂ ਸਿੰਘਾਂ ਨੇ ਉਸ ਨੂੰ ਰੋਕ ਦਿਤਾ ਸੀ ।
2. James Brown, *op.cit*; p.41; Teja Singh Ganda Singh, *op. cit*; p. 184; N.K.Sinha, *op.cit*; pp. 55-56 and Ganda Singh, Sardar Jassa Singh Ahluwalia, pp. 169-70.

ਦੇਗ ਓ ਤੇਗ ਓ ਫਤਿਹ ਓ ਨੁਸਰਤ ਬੇਦਰੰਗ।
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।

ਇਸ ਦਾ ਭਾਵ ਹੈ ਕਿ ਖਾਲਸੇ ਦੇ ਤਹਿਤ ਲੰਗਰ ਦੀ ਅਮੁੱਕਤਾ, ਤਲਵਾਰ ਦੀ ਸਰਬਉਚ ਮੁਹਾਰਤ, ਜੰਗ ਵਿਚ ਫਤਿਹ ਅਤੇ ਅਕਾਲ ਪੁਰਖ ਵਿਚ ਦਰਿੜ ਵਿਸ਼ਵਾਸ ਗੁਰੂ ਗੋਬਿੰਦ ਸਿੰਘ ਅਤੇ ਗੁਰੂ ਨਾਨਕ ਦੇਵ ਜੀ ਦੀ ਅਪਾਰ ਬਖ਼ਸ਼ਿਸ਼ ਕਾਰਨ ਹੀ ਹੈ।

ਸਿਕੇ ਦੇ ਦੂਜੇ ਪਾਸੇ ਦੀ ਜੋ ਇਬਾਰਤ ਸੀ ਉਸ ਦਾ ਭਾਵ ਹੈ ਕਿ ਖਾਲਸੇ ਨੇ ਸੰਮਤ 1822 ਬਿਕਰਮੀ (1765) ਵਿਚ ਲਾਹੌਰ ਰਾਜਧਾਨੀ ਤੋਂ ਆਪਣਾ ਸਿਕਾ ਜਾਰੀ ਕੀਤਾ।

ਉਕਤ ਤੋਂ ਇਲਾਵਾ ਦੂਜਾ ਗੁਰਮਤਾ ਇਹ ਪਾਸ ਕੀਤਾ ਗਿਆ ਕਿ ਅਧੂਰੇ ਪਏ ਸਿਰੀ ਦਰਬਾਰ ਸਾਹਿਬ ਦੀ, ਇਸ ਦੇ ਪਵਿਤਰ ਸਰੋਵਰ ਦੀ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦੀ ਮੁੜ ਉਸਾਰੀ ਕੀਤੀ ਜਾਵੇ। ਚੇਤੇ ਰਹੇ ਕਿ ਇਸ ਸਾਲ ਦੇ ਸ਼ੁਰੂ ਦੇ ਮਹੀਨਿਆਂ ਵਿਚ ਜਦੋਂ ਅਬਦਾਲੀ ਵਾਪਸ ਜਾ ਰਿਹਾ ਸੀ ਤਾਂ ਸਿੰਘਾਂ ਨੇ ਉਸ ਦੇ ਕਾਫੀ ਸੈਨਿਕਾਂ ਨੂੰ ਗਰਿਫ਼ਤਾਰ ਕਰ ਲਿਆ ਸੀ। ਇਨਾਂ ਫੜੇ ਗਏ ਸੈਨਕਾਂ ਕੋਲੋਂ ਸਰੋਵਰ ਦੀ ਖੁਦਵਾਈ ਕਰਵਾਈ ਗਈ ਸੀ। ਸਮੁਚੀ ਕਾਰ ਸੇਵਾ ਲਈ ਜੱਸਾ ਸਿੰਘ ਆਹਲੂਵਾਲੀਆ, ਜੱਸਾ ਸਿੰਘ ਰਾਮਗੜੀਆ, ਜੈ ਸਿੰਘ ਕਨਈਆ, ਤਾਰਾ ਸਿੰਘ ਘੈਬਾ ਅਤੇ ਚੜਤ ਸਿੰਘ ਸ਼ੁਕਰਚਕੀਏ ਦੀ ਕਮੇਟੀ ਬਣਾਈ ਗਈ। ਇਸ ਕਮੇਟੀ ਨੇ ਸੰਗਤਾਂ ਤੋਂ ਮਾਇਆ ਇਕਠੀ ਕਰਨ ਲਈ ਸਿਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਇਕ ਚਾਦਰ ਵਿਛਾਈ। ਸੰਗਤਾਂ ਅਤੇ ਸ਼ਹਿਰ ਦੇ ਲੋਕਾਂ ਵਲੋਂ ਇਸ ਚਾਦਰ ਨੂੰ ਪੈਸਿਆਂ ਨਾਲ ਭਰ ਦਿਤਾ ਗਿਆ। ਇਹ ਰਕਮ ਸ਼ਹਿਰ ਦੇ ਹੀ ਇਕ ਸਹਿਜਧਾਰੀ ਸਿਖ ਭਾਈ ਦੇਸ ਰਾਜ ਕੋਲ ਜਮਾਂ ਕਰਵਾ ਦਿਤੀ ਗਈ ਸੀ। ਉਸ ਦੀ ਇਹ ਡਿਊਟੀ ਵੀ ਲਗਾਈ ਗਈ ਸੀ ਕਿ ਉਹ ਸਮੇਂ ਸਮੇਂ ਤੇ ਲੋੜ ਅਨੁਸਾਰ ਕਾਰ ਸੇਵਾ ਕਮੇਟੀ ਲਈ ਪੈਸੇ ਮੁਹਈਆ ਕਰਦਾ ਰਹੇ। ਖਾਲਸੇ ਨੇ ਉਸ ਨੂੰ ਇਕ ਮੋਹਰ ਵੀ ਦਿਤੀ ਸੀ ਜਿਸ ਨਾਲ ਉਹ ਲੋੜ ਪੈਣ ਤੇ ਸਿਖ ਸੰਗਤਾਂ ਕੋਲੋਂ ਪੈਸੇ ਦੀ ਉਗਰਾਹੀ ਵੀ ਕਰ ਸਕਦਾ ਸੀ। ਇਹ ਮੋਹਰ ਇਕ ਕਿਸਮ ਦਾ ਅਥਾਰਟੀ ਪੱਤਰ ਹੀ ਸੀ।[1]

ਇਹ ਕਾਰ ਸੇਵਾ ਤਕਰੀਬਨ ਇਕ ਸਾਲ ਚਲਦੀ ਰਹੀ। 1766 ਤਕ ਸਿਰੀ ਦਰਬਾਰ ਸਾਹਿਬ ਦੀ ਮੁੜ-ਉਸਾਰੀ, ਪਵਿਤਰ ਸਰੋਵਰ ਦੀ ਮੁੜ-ਖੁਦਵਾਈ, ਦਰਸ਼ਨੀ ਡਿਊਢੀ, ਵਿਚਕਾਰਲਾ ਪੁਲ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦਾ ਬੁੰਗਾ ਤਿਆਰ ਹੋ ਚੁਕਿਆ ਸੀ। ਕੰਪਲੈਕਸ ਦੇ ਆਲੇ ਦੁਆਲੇ ਕੁਝ ਸਿੰਘ ਸਰਦਾਰਾਂ ਨੇ ਆਪਣੇ ਆਪਣੇ ਬੁੰਗੇ ਵੀ ਉਸਾਰ ਲਏ ਸਨ। ਸਿਖ ਸਰਦਾਰ ਇਨਾਂ ਬੁੰਗਿਆਂ ਵਿਚ ਸਰਬੱਤ ਖਾਲਸੇ ਦੇ ਇਕਠਾਂ ਸਮੇਂ ਜਾਂ ਹੋਰ ਦਿਹਾੜਿਆਂ ਸਮੇਂ ਰਿਹਾ ਕਰਦੇ ਸਨ। ਗਯਾਨੀ ਗਯਾਨ ਸਿੰਘ ਅਨੁਸਾਰ ਦਰਸ਼ਨੀ ਡਿਊਢੀ ਤੇ ਉਸ ਸਮੇਂ ਤਿੰਨ ਹਜ਼ਾਰ ਰੁਪਏ ਖਰਚ ਆਏ ਸਨ ਅਤੇ ਇਹ ਇਮਾਰਤਾਂ ਉਤਨੀਆਂ ਹੀ ਵਿਸ਼ਾਲ ਅਤੇ ਮਜ਼ਬੂਤ ਸਨ ਜਿਤਨੇ ਵਿਸ਼ਾਲ ਅਤੇ ਮਜ਼ਬੂਤ ਸਿੰਘ ਸਰਦਾਰਾਂ ਦੇ ਹੌਸਲੇ ਸਨ।[2]

ਸਿਰੀ ਦਰਬਾਰ ਸਾਹਿਬ ਦਾ ਪਰਬੰਧ ਬਾਕਾਇਦਾ ਰੂਪ ਵਿਚ ਚਲਾਇਆ ਗਿਆ। ਭਾਈ ਗੋਪਾਲ ਦਾਸ ਉਦਾਸੀ ਸਾਧੂ ਨੂੰ ਇਸ ਦਾ ਮੁਖ-ਗਰੰਥੀ ਨਿਯੁਕਤ ਕੀਤਾ ਗਿਆ। ਇਸ ਨੂੰ ਕੁਝ ਸਮਾਂ ਪਿਛੋਂ ਬਦਲ ਕੇ ਭਾਈ ਚੰਚਲ ਸਿੰਘ ਨੂੰ ਮੁਖ-ਗਰੰਥੀ ਨਿਯੁਕਤ ਕੀਤਾ ਗਿਆ।

---

1. ਗਯਾਨੀ ਗਯਾਨ ਸਿੰਘ, 'ਤਵਾਰੀਖ਼ ਸ੍ਰੀ ਅੰਮ੍ਰਿਤਸਰ, ਪੰਨਾ 21 ਅਤੇ ਦੀਵਾਨ ਰਾਮ ਜਸ,'ਤਾਰੀਖ਼-ਏ-ਰਿਆਸਤ ਕਪੂਰਥਲਾ', ਗੁਰੂ ਗੋਬਿੰਦ ਸਿੰਘ ਪਰੈਸ, ਲਾਹੌਰ, 1897, ਪੰਨੇ 196-97.
2. ਗਯਾਨ ਸਿੰਘ, 'ਤਵਾਰੀਖ ਸ੍ਰੀ ਅੰਮ੍ਰਿਤਸਰ,' ਪੰਨਾ 21.

**ਨਾਜੀਬਉਦ-ਦੌਲਾ ਉਪਰ ਚੜਾਈ ਕਰਨ ਦਾ ਗੁਰਮਤਾ (ਅਕਤੂਬਰ,1765)** :
ਅਹਿਮਦ ਸ਼ਾਹ ਅਬਦਾਲੀ ਜਿਸ ਤਰਾਂ ਦੀਆਂ ਪਰਸਥਿਤੀਆਂ ਵਿਚ ਪੰਜਾਬ ਤੋਂ ਵਾਪਸ ਗਿਆ ਸੀ ਉਨਾਂ ਅਨੁਸਾਰ ਦਲ ਖਾਲਸੇ ਨੂੰ ਮਹਿਸੂਸ ਹੁੰਦਾ ਸੀ ਕਿ ਜਾਂ ਤਾਂ ਅਬਦਾਲੀ ਹੁਣ ਮੁੜ ਕੇ ਪੰਜਾਬ ਤੇ ਹਮਲਾ ਨਹੀਂ ਕਰੇਗਾ ਅਤੇ ਜੇ ਕਰੇਗਾ ਵੀ ਤਾਂ ਪਹਿਲਾਂ ਵਾਂਗ ਉਸ ਦੀ ਸ਼ਕਤੀ ਨਹੀਂ ਹੋਣੀ । ਦਲ ਖਾਲਸੇ ਦਾ ਇਸ ਸਮੇਂ ਪੰਜਾਬ ਦੇ ਤਕਰੀਬਨ ਹਰ ਉਸ ਇਲਾਕੇ ਉਤੇ ਕਬਜ਼ਾ ਸੀ ਜਿਹੜਾ ਸੈਨਿਕ ਦਰਿਸ਼ਟੀਕੋਣ ਤੋਂ ਮਹਤਵਪੂਰਨ ਸੀ । ਭਾਰਤ ਵਿਚ ਸਿਰਫ ਦਿਲੀ ਵਿਖੇ ਹੀ ਨਾਜੀਬਉਦ-ਦੌਲਾ, ਅਬਦਾਲੀ ਦਾ ਨੁਮਾਇੰਦਾ ਸੀ । 1765 ਦੀ ਦੀਵਾਲੀ ਨੂੰ ਜਦੋਂ ਸਿਰੀ ਅਕਾਲ ਤਖ਼ਤ ਸਾਹਿਬ ਤੇ ਸਰਬੱਤ ਖਾਲਸਾ ਸਮਾਗਮ ਹੋਇਆ ਸੀ ਤਾਂ ਉਸ ਵਿਚ ਵਿਚਾਰ ਹੋਈ ਸੀ ਕਿ ਦਿਲੀ ਉਪਰ ਹਮਲਾ ਕਰ ਕੇ ਨਾਜੀਬਉਦ-ਦੌਲਾ ਨੂੰ ਭਜਾ ਦਿਤਾ ਜਾਵੇ । ਇਸ ਤਹਿਤ ਦਲ ਖਾਲਸੇ ਦੇ ਦੋ ਹਿਸਿਆਂ ਨੇ ਦੋ ਪਾਸਿਆਂ ਤੋਂ ਦਿਲੀ ਤੇ ਚੜਾਈ ਕਰਨੀ ਸੀ । ਇਕ ਹਿਸੇ ਨੇ ਬੂੜੀਆ ਘਾਟ ਤੋਂ ਦੀ ਹਮਲਾ ਕਰਨਾ ਸੀ ਅਤੇ ਦੂਜੇ ਹਿਸੇ ਨੇ ਨਾਜੀਬਉਦ-ਦੌਲਾ ਦੀ ਉਤਰੀ ਦਿਲੀ ਵਾਲੀ ਜਾਗੀਰ ਉਪਰ ਹਮਲਾ ਕਰਨਾ ਸੀ । ਇਸ ਤਰਾਂ ਕੀਤਾ ਗਿਆ ਅਤੇ ਨਾਜੀਬ ਤੋਂ ਨਜ਼ਰਾਨਾ ਲਿਆ ਗਿਆ ।[1] ਇਸ ਦੇ ਪਰਤੀਕਰਮ ਵਜੋਂ ਭਾਵੇਂ ਅਬਦਾਲੀ ਇਕ ਵਾਰ ਫਿਰ ਹਮਲਾਵਰ ਹੋ ਕੇ ਆਇਆ ਪਰ ਉਹ ਲਾਹੌਰ ਤਕ ਨਹੀਂ ਪਹੁੰਚ ਸਕਿਆ । ਇਸ ਸਮੇਂ ਭਾਵੇਂ ਪੰਜਾਬ ਵਿਚ ਕਈ ਐਸੀਆਂ ਰਿਆਸਤਾਂ ਸਨ ਜੋ ਅਬਦਾਲੀ ਦੀਆਂ ਹਮਾਇਤੀ ਸਨ ਜਿਵੇਂ ਕਿ ਕਸੂਰ, ਮਲੇਰ ਕੋਟਲਾ ਅਤੇ ਮੁਲਤਾਨ ਆਦਿ । ਪਰ ਇਹ ਰਿਆਸਤਾਂ ਅਬਦਾਲੀ ਦੀ ਸਹਾਇਤਾ ਤੋਂ ਬਿਨਾ ਪੰਜਾਬ ਵਿਚ ਬਿਲਕੁਲ ਪਰਭਾਵਹੀਣ ਸਨ । ਇਨਾਂ ਨੇ ਸਿਖ ਸਰਦਾਰਾਂ ਨਾਲ ਬਣਾ ਕੇ ਰਖਣ ਵਿਚ ਹੀ ਆਪਣੀ ਭਲਾਈ ਸਮਝੀ ਸੀ ।

1765 ਦਾ ਸਾਲ ਪੰਜਾਬ ਦੀ ਧਰਤੀ ਉਤੇ ਸਿਖ ਸਰਦਾਰਾਂ ਦੀ ਰਾਜ-ਸ਼ਕਤੀ ਦੀ ਸ਼ੁਰੂਆਤ ਦਾ ਸਾਲ ਸੀ । ਬੰਦਾ ਸਿੰਘ ਬਹਾਦਰ ਦੀ ਸ਼ਹਾਦਤ (1716) ਤੋਂ ਲੈ ਕੇ ਇਕ ਲੰਮੀ ਖੂੰਨੀ ਜਦੋ-ਜਹਿਦ ਅਤੇ ਅਨੇਕਾਂ ਉਤਰਾਅ-ਚੜਾਅ ਪਿਛੋਂ ਇਹ ਸਮਾਂ ਪਰਾਪਤ ਹੋਇਆ ਸੀ । ਇਹ ਪਰਾਪਤੀ ਸਿਖ ਸਰਦਾਰਾਂ ਦੇ ਉਸ ਵਿਸ਼ਵਾਸ ਦੀ ਪਰਾਪਤੀ ਸੀ ਜਿਸ ਤਹਿਤ ਉਨਾਂ ਨੇ ਹਸ ਹਸ ਕੇ ਦੁਖ-ਤਸੀਹੇ ਝਲਦੇ ਹੋਇਆਂ ਨੇ ਸ਼ਹਾਦਤਾਂ ਦਿਤੀਆਂ ਸਨ । ਖਾਲਸੇ ਦਾ ਵਿਸ਼ਵਾਸ ਸੀ ਕਿ ਦਸਮ ਪਾਤਸ਼ਾਹ ਆਪਣੇ ਪੰਥ ਨੂੰ ਇਕ ਦਿਨ ਜ਼ਰੂਰ ਪੰਜਾਬ ਦੀ ਧਰਤੀ ਦਾ ਹੁਕਮਰਾਨ ਬਣਾਵੇਗਾ । ਇਹ ਜਿਤ ਸਿਖ ਸਰਦਾਰਾਂ ਦੀ ਉਸ ਦਰਿੜਤਾ ਦੀ ਪਰਤੀਕ ਸੀ ਜਿਸ ਰਾਹੀਂ ਉਹ ਖੂੰਨੀ ਘਲੂਘਾਰਿਆਂ ਵਿਚੋਂ ਚਟਾਨ ਵਾਂਗ ਅਡੋਲ ਰਹਿੰਦਿਆ ਵਿਚਰੇ ਸਨ । ਖਾਲਸੇ ਦਾ ਭਰੋਸਾ ਸੀ ਕਿ ਉਹ ਸਿਰਫ ਰਾਜ ਕਰਨ ਲਈ ਹੀ ਸਾਜਿਆ ਗਿਆ ਹੈ ਅਤੇ ਗਰੀਬਾਂ ਨੂੰ ਉਪਰ ਚੁਕਣਾ ਹੀ ਉਸ ਦਾ ਮਨੋਰਥ ਹੈ ।

ਇਹ ਸਿਖ ਸਰਦਾਰ ਜਿਹੜੇ ਅਜ ਪੰਜਾਬ ਦੀ ਧਰਤੀ ਦੇ ਹਾਕਮ ਬਣ ਗਏ ਸਨ, ਕਿਸੇ ਸਮੇਂ ਖੁਦ ਵੀ ਹਲ ਵਾਹਕ, ਕਿਰਤੀ ਅਤੇ ਨੀਵੀਆਂ ਜਾਤਾਂ ਨਾਲ ਸਬੰਧਤ ਸਨ । ਇਸ ਸਮੇਂ ਦੇ ਪੰਜਾਬ ਦੇ ਸਰਦਾਰ ਹਾਕਮਾਂ ਵਿਚ ਸਿਰਫ ਜੱਟ ਹੀ ਨਹੀਂ ਸਨ ਸਗੋਂ ਜੱਸਾ ਸਿੰਘ ਆਹਲੂਵਾਲੀਆ ਵਰਗੇ ਉਸ ਕਲਾਲ ਜਾਤੀ ਦੇ ਲੋਕ ਸਨ ਜਿਨਾਂ ਨੂੰ ਬਾਹਮਣਵਾਦੀ ਸਮਾਜ ਨੇ ਸ਼ਰਾਬ ਕੱਢਣ ਦਾ ਧੰਧਾ ਕਰਨ ਕਰਕੇ ਛੁਟਿਆਇਆ ਹੋਇਆ ਸੀ । ਇਹ ਸਰਦਾਰ ਸਮੁਚੀ ਸਿਖ ਸ਼ਕਤੀ ਦਾ ਪਰਤੀਕ ਸੀ । ਜੱਸਾ ਸਿੰਘ ਰਾਮਗੜੀਆ ਵਰਗੇ ਹਾਕਮ ਸਨ ਜਿਹੜੇ ਪੰਜਾਬ

1. ਰਤਨ ਸਿੰਘ ਭੰਗੂ, ਪੰਨੇ 425-26.

ਦੀ ਪਛੜੀ ਜਾਂ ਕਿਰਤੀ ਸ਼੍ਰੈਣੀ ਨਾਲ ਸਬੰਧਤ ਸਨ । ਤਾਰਾ ਸਿੰਘ ਘੈਬਾ ਵਰਗੇ ਲੋਕ ਪਹਿਲਾਂ ਭੇਡਾਂ- ਬਕਰੀਆਂ ਦੇ ਚਰਵਾਹੇ ਸਨ ਪਰ ਅਜ ਹਾਕਮ ਬਣੇ ਹੋਏ ਸਨ । ਘੋੜਿਆਂ ਦੀ ਲਿੱਦ ਇਕਠੀ ਕਰਨ ਵਾਲਾ ਕਪੂਰ ਸਿੰਘ ਖਾਲਸੇ ਦਾ ਸੁਪਰੀਮ ਕਮਾਂਡਰ ਰਿਹਾ ਸੀ । ਸਿਖ ਹਾਕਮਾਂ ਵਿਚ ਚੂੜੇ-ਚਮਿਆਰ ਜੈਸੀਆਂ ਅਛੂਤ ਜਾਤੀਆਂ ਦੇ ਲੋਕ ਵੀ ਸ਼ਾਮਲ ਸਨ ਜਿਨਾਂ ਨੇ ਆਪਣੀ ਆਪਣੀ ਧਰਤੀ ਮਲ ਲਈ ਸੀ । ਮਦਨ ਸਿੰਘ ਅਤੇ ਬੀਰ ਸਿੰਘ ਇਸ ਜਾਤੀ ਦੇ ਲੋਕਾਂ ਦੇ ਨੁਮਾਇੰਦੇ ਸਨ । ਇਸ ਸਭ ਕੁਝ ਦੇ ਪਿਛੇ ਜਿਹੜੀ ਸ਼ਕਤੀ ਸੀ ਉਹ ਸੀ ਸਿਰੀ ਅਕਾਲ ਤਖ਼ਤ ਸਾਹਿਬ, ਜਿਥੋਂ ਖਾਲਸਾ ਹਮੇਸ਼ਾਂ ਦਸਾਂ ਨੌਹਾਂ ਦੀ ਕਿਰਤ ਕਰਨ ਵਾਲੇ ਦੀ ਰਖਿਆ ਕਰਨ ਦੀ ਅਤੇ ਜਬਰ-ਜ਼ੁਲਮ ਨਾਲ ਲੜਨ ਦੀ ਪਰੇਰਨਾ ਲੈਂਦਾ ਰਿਹਾ ਸੀ । ਸਰਬੱਤ ਖਾਲਸਾ ਅਤੇ ਗੁਰਮਤਾ ਦੀਆਂ ਸੰਸਥਾਵਾਂ ਨੇ ਖਾਲਸੇ ਨੂੰ ਹਰ ਸੰਕਟ ਵਿਚੋਂ ਵਿਜਈ ਕਰ ਕੇ ਉਭਾਰਿਆ । ਇਨਾਂ ਸੰਸਥਾਵਾਂ ਦੀ ਛਤਰ ਛਾਇਆ ਹੇਠ ਰਹਿ ਕੇ ਖਾਲਸੇ ਨੂੰ ਨਾ ਹੀ ਕਦੇ ਆਪਣਾ ਆਗੂ ਚੁਣਨ ਦੀ ਕੋਈ ਔਕੜ ਆਈ ਅਤੇ ਨਾ ਹੀ ਖਾਲਸਾ ਕਦੇ ਮੌਤ ਤੋਂ ਡਰਿਆ ਸੀ । ਨੇਤਾ ਬਣਨ ਵਾਲਾ ਵਿਅਕਤੀ ਭਾਵੇਂ ਘੋੜਿਆਂ ਦੀ ਲਿੱਦ ਚੁਕਣ ਵਾਲਾ ਹੁੰਦਾ ਜਾਂ ਸ਼ਰਾਬ ਦਾ ਧੰਧਾ ਕਰਨ ਵਾਲੇ ਕਲਾਲ ਅਤੇ ਸਮਾਜ ਦੇ ਛੁਟਿਆਏ ਹੋਏ ਕਬੀਲੇ ਨਾਲ ਸਬੰਧਤ ਹੁੰਦਾ ਪਰ ਜਦੋਂ ਉਹ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਕੀਤੇ ਗਏ ਸਰਬੱਤ ਖਾਲਸਾ ਸਮਾਗਮ ਵਿਚੋਂ ਗੁਰਮਤੇ ਰਾਹੀਂ ਇਕ ਵਾਰ ਖਾਲਸੇ ਦਾ ਨੇਤਾ ਚੁਣਿਆ ਜਾਂਦਾ ਤਾਂ ਉਹੀ ਵਿਅਕਤੀ ਖਾਲਸੇ ਲਈ ਨਵਾਬ ਜਾਂ ਸੁਲਤਾਨ-ਉਲ-ਕੌਮ ਹੋ ਨਿਬੜਦਾ ਸੀ । ਇਹ ਸਭ ਸਿਰੀ ਅਕਾਲ ਤਖ਼ਤ ਸਾਹਿਬ, ਸਰਬੱਤ ਖਾਲਸਾ ਅਤੇ ਗੁਰਮਤੇ ਦੀਆਂ ਮਹਾਨ ਸੰਸਥਾਵਾਂ ਦੀ ਹੀ ਦੇਣ ਸੀ ।

ਸਿਰੀ ਅਕਾਲ ਤਖ਼ਤ ਸਾਹਿਬ ਜੈਸੀ ਮਹਾਨ ਸੰਸਥਾ ਦਾ ਪਰਬੰਧ ਵੀ ਲੋਹੇ ਦੀਆਂ ਚਟਾਨਾਂ ਜੈਸੇ ਮਜ਼ਬੂਤ ਇਰਾਦਿਆਂ ਵਾਲੇ ਅਤੇ ਬੱਬਰ ਸ਼ੇਰਾਂ ਜੈਸਾ ਦਿਲ ਰਖਣ ਵਾਲੇ ਅਕਾਲੀ ਸਿੰਘਾਂ ਕੋਲ ਹੁੰਦਾ ਸੀ । ਅਕਾਲੀ ਜਾਂ ਨਿਹੰਗ ਤੋਂ ਇਕੋ ਹੀ ਭਾਵ ਹੈ । ਅਕਾਲੀ ਉਹ ਸਿੰਘ ਸਨ ਜੋ ਖਾਲਸੇ ਦੀ ਸਾਜਨਾ ਤੋਂ ਲੈ ਕੇ ਹੀ ਲਗਾਤਾਰ ਉਸੇ ਲਿਬਾਸ ਨੂੰ ਅਪਣਾਈ ਚਲੇ ਆ ਰਹੇ ਸਨ ਜੋ ਲਿਬਾਸ ਸਾਹਿਬ ਸਿਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਾਜਨਾ ਸਮੇਂ ਖਾਲਸੇ ਨੂੰ ਪਹਿਨਾਇਆ ਸੀ । ਅਰਥਾਤ ਅਕਾਲੀ ਜਾਂ ਨਿਹੰਗ ਖਾਲਸੇ ਦੇ ਮੌਲਿਕ ਰੂਪ ਦਾ ਹੀ ਦੀਦਾਰ ਹਨ। ਜਦੋਂ ਨਵਾਬ ਕਪੂਰ ਸਿੰਘ ਦੀ ਅਗਵਾਈ ਹੇਠ ਬੁਢਾ ਦਲ ਅਤੇ ਤਰੁਣਾ ਦਲ ਜਥਿਆਂ ਦੀ ਬਣਤਰ ਕੀਤੀ ਗਈ ਸੀ ਤਾਂ ਉਸ ਸਮੇਂ ਵੀ ਖਾਲਸੇ ਦਾ ਇਹੀ ਲਿਬਾਸ ਸੀ ਅਤੇ ਅਕਾਲੀ ਜਾਂ ਨਿਹੰਗ ਹੀ ਖਾਲਸਾ ਜੀ ਦੇ ਨਿਸ਼ਾਨਾਂ ਨੂੰ ਚੁਕ ਕੇ ਅਗੇ ਅਗੇ ਤੁਰਦੇ ਸਨ ਅਤੇ ਇਹ ਲੋਕ ਕੱਟ ਮਰਦੇ ਸਨ ਪਰ ਆਪਣੇ ਹਥਾਂ ਵਿਚ ਪਕੜੇ ਨਿਸ਼ਾਨ ਸਾਹਿਬ ਨੂੰ ਡਿਗਣ ਨਹੀਂ ਸੀ ਦਿੰਦੇ । ਇਸ ਕਰ ਕੇ ਹੀ ਇਹ ਸਿਖ, ਸ਼ਹੀਦ ਹੋਣ ਵਾਲੇ ਸਿੰਘਾਂ ਦੇ ਤੌਰ ਤੇ ਜਾਣੇ ਜਾਂਦੇ ਸਨ । ਦਲ ਖਾਲਸੇ ਦੀ ਬਣਤਰ ਸਮੇਂ ਬਾਬਾ ਦੀਪ ਸਿੰਘ ਜੀ ਦੀ ਅਗਵਾਈ ਹੇਠ ਇਕ ਪੂਰੇ ਦਾ ਪੂਰਾ ਜਥਾ ਇਨਾਂ ਅਕਾਲੀਆਂ ਜਾਂ ਨਿਹੰਗਾਂ ਦਾ ਹੀ ਬਣਾਇਆ ਗਿਆ ਸੀ । ਇਸੇ ਜਥੇ ਨੂੰ ਹੀ ਪਿਛੋਂ ਸ਼ਹੀਦੀ ਜਥਾ ਜਾਂ ਮਿਸਲ ਸ਼ਹੀਦਾਂ ਕਿਹਾ ਜਾਣ ਲਗ ਪਿਆ ਸੀ । ਮਿਸਲਾਂ ਦਾ ਰਾਜ ਸਥਾਪਤ ਹੋ ਜਾਣ ਸਮੇਂ ਇਹ ਸਿਰਫ਼ ਨਿਹੰਗ ਜਾਂ ਅਕਾਲੀ ਸਿੰਘਾਂ ਵਾਲੀ ਸ਼ਹੀਦੀ ਮਿਸਲ ਹੀ ਸੀ ਜਿਸ ਨੇ ਆਪਣੀ ਕੋਈ ਜ਼ਮੀਨ ਜਾਇਦਾਦ ਨਹੀਂ ਅਪਣਾਈ ਸਗੋਂ ਇਸ ਦਾ ਮੁਖ ਨਿਸ਼ਾਨਾ ਗੁਰਦੁਆਰਿਆਂ ਦੀ ਸਾਂਭ-ਸੰਭਾਲ ਦਾ ਹੀ ਹੁੰਦਾ ਸੀ । ਅਠਾਰਵੀਂ ਸਦੀ ਵਿਚ ਮੁਖ ਗੁਰਾਦੁਆਰੇ ਜਾਂ ਤਖ਼ਤ ਅੰਮਰਿਤਸਰ, ਕੇਸਗੜ

1. ਭਾਈ ਕਾਨ੍ਹ ਸਿੰਘ ਨਾਭਾ, 'ਗੁਰਸ਼ਬਦ ਰਤਨਾਕਰ ਮਹਾਨ ਕੋਸ਼', ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1960, ਪੰਨੇ 27 ਅਤੇ 527.

ਸਾਹਿਬ, ਦਮਦਮਾ ਸਾਹਿਬ ਅਤੇ ਮੁਕਤਸਰ ਹੀ ਹੁੰਦੇ ਸਨ ਇਸ ਕਰਕੇ ਸ਼ਹੀਦਾਂ ਦੀ ਮਿਸਲ ਦੇ ਡੇਰੇ ਵੀ ਇਨਾਂ ਅਸਥਾਨਾਂ ਉਪਰ ਹੀ ਹੁੰਦੇ ਸਨ । ਇਹ ਲੋਕ ਆਪਣੀ ਨਿਤ ਦੀ ਬੋਲਚਾਲ ਵਿਚ ਜਾਂ ਨਾਮ ਜਪਣ ਵਿਚ ਅਕਾਲ ਅਕਾਲ ਦਾ ਉਚਾਰਣ ਜ਼ਿਆਦਾ ਕਰਨ ਕਰ ਕੇ ਅਕਾਲੀ ਵੀ ਕਹੇ ਜਾਂਦੇ ਸਨ । ਨਿਹੰਗ ਅਤੇ ਅਕਾਲੀ ਦੋਵਾਂ ਸ਼ਬਦਾਂ ਦੇ ਅਰਥ ਇਕ ਹੀ ਹਨ । ਇਹ ਮੌਤ ਦੇ ਡਰ ਤੋਂ ਰਹਿਤ, ਸੂਰਬੀਰ ਅਤੇ ਯੋਧੇ ਲੋਕ ਸਨ ।[1] ਸਿਖ ਮਿਸਲਾਂ ਦੇ ਉਥਾਨ ਨਾਲ ਹੀ ਅਕਾਲੀ ਸਿੰਘ, ਸਿਰੀ ਅਕਾਲ ਤਖ਼ਤ ਸਾਹਿਬ ਦੇ ਸੇਵਾਦਾਰ ਬਣ ਕੇ ਸਾਹਮਣੇ ਆ ਗਏ ਸਨ । ਇਸ ਕਰ ਕੇ ਅਕਾਲ ਤਖ਼ਤ ਸਾਹਿਬ ਉਪਰ ਹੋਣ ਵਾਲੇ ਹਰ ਸਮਾਗਮ ਦੀ ਦੇਖਭਾਲ ਜਾਂ ਕਾਰਵਾਈ ਸਿਰਫ ਅਕਾਲੀ ਸਿੰਘ ਹੀ ਕਰਦੇ ਸਨ । ਯੂਰਪੀਅਨ ਲੇਖਕਾਂ ਨੇ ਵੀ ਇਸ ਗਲ ਦੀ ਪੁਸ਼ਟੀ ਕੀਤੀ ਹੈ : ਮੈਲਕਾਮ ਨੇ ਆਪਣੀ ਲਿਖਤ ਸਕੈਚ ਆਫ ਦ ਸਿਖਸ ਵਿਚ ਅਕਾਲੀ ਜਾਂ ਨਿਹੰਗਾਂ ਬਾਰੇ ਕਾਫੀ ਵਿਸਥਾਰ ਵਿਚ ਲਿਖਿਆ ਹੈ ਜਿਸ ਦਾ ਸਾਰੰਸ਼ ਇਸ ਤਰਾਂ ਹੈ : ਅਕਾਲੀ ਸਿਖ ਸ਼ਰਧਾਲੂਆਂ ਦੀ ਇਕ ਜਮਾਤ ਹਨ । ਜਿਨਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਰਾਹੀਂ ਸਥਾਪਤ ਕੀਤਾ ਗਿਆ ਮੰਨਿਆ ਜਾਂਦਾ ਹੈ । ਇਹ ਨੀਲੇ ਰੰਗ ਦੇ ਕਪੜੇ ਪਹਿਨਦੇ ਹਨ, ਆਪਣੀਆਂ ਕਲਾਈਆਂ ਵਿਚ ਲੋਹੇ ਦੇ ਕੜੇ ਪਹਿਨਦੇ ਹਨ, ਸ਼ਰਧਾਲੂਆਂ ਨੂੰ ਸਿਖ ਧਰਮ ਵਿਚ ਲਿਆਉਂਦੇ ਹਨ ਅਤੇ ਅੰਮਰਿਤਸਰ ਵਿਖੇ ਹੋਣ ਵਾਲੀਆਂ ਸਾਰੀਆਂ ਕਾਰਵਾਈਆਂ ਦੇ ਇਕੋ ਇਕ ਨਿਰਦੇਸ਼ਕ ਹੁੰਦੇ ਹਨ। ਇਹ ਅੰਮਰਿਤਸਰ ਵਿਖੇ ਹੀ ਰਹਿੰਦੇ ਹਨ । ਇਹ ਆਪਣੇ ਆਪ ਨੂੰ ਅੰਮਰਿਤਸਰ ਦੇ ਰਾਖੇ ਸਮਝਦੇ ਹਨ ਅਤੇ ਇਸ ਅਸਥਾਨ ਨੂੰ ਇਹ ਸਿਰਫ ਅਤਿ ਦਰਜੇ ਦੇ ਸ਼ੰਕਟ ਕਾਲ ਵਿਚ ਹੀ ਛਡਣ ਲਈ ਤਿਆਰ ਹੁੰਦੇ ਹਨ ਨਹੀਂ ਤਾਂ ਇਹ ਇਸ ਅਸਥਾਨ ਨੂੰ ਛਡਣਾ ਚਾਹੁੰਦੇ ਹੀ ਨਹੀਂ । ਸਿਖਾਂ ਦਾ ਇਹ ਫਿਰਕਾ ਅੰਮਰਿਤਸਰ ਦੇ ਪਵਿਤਰ ਸਰੋਵਰ ਦੇ ਕੰਡੇ ਤੇ ਉਸਰੇ (ਅਕਾਲ) ਬੁੰਗੇ ਵਿਚ ਰਹਿੰਦਾ ਹੈ ਪਰ ਇਨਾਂ ਵਿਚੋਂ ਕੁਝ ਦੀਆਂ ਜਾਤੀ ਤੌਰ ਤੇ ਬਾਹਰ ਜਾਇਦਾਦਾਂ ਵੀ ਹਨ ਪਰ ਇਹ ਮੁਖ ਤੌਰ ਤੇ ਗਰੀਬ ਹੀ ਹੁੰਦੇ ਹਨ ਅਤੇ ਦਾਨ ਦੇ ਭੋਜਨ ਤੇ ਹੀ ਆਪਣਾ ਗੁਜ਼ਾਰਾ ਕਰਦੇ ਹਨ । ਇਹ ਕਸੂਰਵਾਰ ਸਿਖ ਸਰਦਾਰਾਂ ਨੂੰ ਤਨਖ਼ਾਹਾਂ ਲਾਉਂਦੇ ਹਨ ਅਤੇ ਸਜਾਵਾਂ ਦਿੰਦੇ ਹਨ । ਇਨਾਂ ਦੀ ਹੁਕਮ ਅਦੂਲੀ ਕਰਨ ਵਾਲੇ ਵਿਅਕਤੀ ਨੂੰ ਇਹ ਸਮਾਜ ਵਿਚੋਂ ਛੇਕ ਦਿੰਦੇ ਹਨ ਅਤੇ ਅੰਮਰਿਤਸਰ ਵਿਖੇ ਪੂਜਾ-ਪਾਠ ਕਰਨ ਤੋਂ ਵੀ ਰੋਕਦੇ ਹਨ । ਸਿਖ ਸਰਦਾਰ ਇਨਾਂ ਨਾਲ ਬਿਗਾੜਨ ਤੋਂ ਝਿਜਕਦੇ ਹਨ ਅਤੇ ਜਿਹੜਾ ਸਰਦਾਰ ਇਨਾਂ ਵਿਚ ਬਦਨਾਮ ਹੋ ਜਾਂਦਾ ਹੈ ਤਾਂ ਉਹ ਨਾ ਹੀ ਸਿਰਫ ਅੰਮਰਿਤਸਰ ਆਉਣ ਤੋਂ ਹੀ ਗੁਰੇਜ਼ ਕਰਦਾ ਹੈ ਸਗੋਂ ਆਪਣੇ ਪੈਰੋਕਾਰਾਂ ਨੂੰ ਵੀ ਖਬਰਦਾਰ ਕਰਦਾ ਹੈ । ਅਕਾਲੀ, ਗੁਰੂ ਗੋਬਿੰਦ ਸਿੰਘ ਰਾਹੀਂ ਸਥਾਪਤ ਕੀਤੇ ਸਿਧਾਤਾਂ ਨੂੰ ਕਾਇਮ ਰਖਣ ਵਿਚ ਸਭ ਤੋਂ ਵਧ ਦਿਲਚਸਪੀ ਰਖਦੇ ਹਨ । ਇਹ ਅੰਮਰਿਤਸਰ ਨੂੰ ਵੀ ਖਾਲਸੇ ਦੀਆਂ ਸਰਗਰਮੀਆਂ ਦਾ ਕੇਂਦਰ ਬਣਾ ਕੇ ਰਖਣ ਵਿਚ ਆਪਣੀ ਦਿਲਚਸਪੀ ਰਖਦੇ ਹਨ । ਜਦੋਂ ਗੁਰਮਤਾ ਕਰਨ ਲਈ ਸਰਬਤ ਖਾਲਸਾ ਬੁਲਾਇਆ ਜਾਂਦਾ ਹੈ ਤਾਂ ਸਾਰੇ ਸਿਖ ਸਰਦਾਰ ਅੰਮਰਿਤਸਰ ਇਕਠੇ ਹੁੰਦੇ ਹਨ । ਇਹ ਗੁਰਮਤਾ ਪਾਸ ਕਰਨ ਵਾਲੀ ਅਸੈਂਬਲੀ (ਸਰਬਤ ਖਾਲਸਾ) ਅਕਾਲੀ ਸਿੰਘਾਂ ਰਾਹੀਂ ਹੀ ਬੁਲਾਈ ਜਾਂਦੀ ਹੈ । ਜਦੋਂ ਸਾਰੇ ਸਿਖ ਸਰਦਾਰ ਇਕਠੇ ਹੁੰਦੇ ਹਨ ਤਾਂ ਉਨਾਂ ਨੂੰ ਕਿਹਾ ਜਾਂਦਾ ਹੈ ਕਿ ਉਹ ਆਪਣੀਆਂ ਜਾਤੀ ਰੰਜਸ਼ਾਂ ਨੂੰ ਇਕ ਪਾਸੇ ਰਖ ਦੇਣ ਅਤੇ ਸਿਰਫ ਆਪਣੀ ਸਮੁਚੀ ਭਲਾਈ ਬਾਰੇ ਹੀ ਸੋਚਣ । ਸਮੁਚੀ ਸਭਾ ਵਿਚਕਾਰ ਦਸਮ ਗਰੰਥ (ਸ੍ਰੀ ਗੁਰੂ ਗ੍ਰੰਥ ਸਾਹਿਬ) ਬਿਰਾਜਮਾਨ ਕੀਤਾ ਜਾਂਦਾ ਹੈ ਅਤੇ ਇਕਠਾ ਹੋਣ ਵਾਲਾ ਹਰ ਸਰਦਾਰ ਪਹਿਲਾਂ

1. **Malcolm, *Sketch of The Sikhs* (1812), Chandigarh, 1981 (reprint), pp. 92-98.**

ਇਥੇ ਸੀਸ ਝੁਕਾਉਂਦਾ ਹੈ । ਬਹੁਤ ਵਡੀ ਮਾਤਰਾ ਵਿਚ ਕੜਾਹ ਪਰਸ਼ਾਦ ਤਿਆਰ ਕਰ ਕੇ ਰਖਿਆ ਜਾਂਦਾ ਹੈ । ਸ਼ਬਦ ਕੀਰਤਨ ਹੁੰਦਾ ਹੈ । ਅਕਾਲੀ ਸਿੰਘ ਅਰਦਾਸ ਕਰਦਾ ਹੈ ਅਤੇ ਕੜਾਹ ਪਰਸ਼ਾਦ ਵਰਤਾਉਂਦਾ ਹੈ । ਉਪਰੰਤ, ਅਕਾਲੀ, ਸਾਰੀ ਸਭਾ ਨੂੰ ਸੰਬੋਧਨ ਕਰਕੇ ਕਹਿੰਦੇ ਹਨ ਕਿ ਇਹ ਗੁਰਮਤਾ ਪਾਸ ਕਰਨਾ ਹੈ । ਫਿਰ ਇਸ ਬਾਰੇ ਵਿਚਾਰ-ਵਟਾਂਦਰਾ ਹੁੰਦਾ ਹੈ । ਇਸ ਤਰਾਂ ਖੁਲੇ ਵਿਚਾਰ ਵਿਟਾਂਦਰੇ ਤੋਂ ਪਿਛੋਂ ਅਕਾਲੀ ਸਿੰਘ ਗੁਰਮਤਾ ਪਾਸ ਹੋਣ ਦਾ ਐਲਾਨ ਕਰਦਾ ਹੈ।[1]

ਕਨਿੰਘਮ ਅਕਾਲੀਆਂ ਬਾਰੇ ਲਿਖਦਾ ਹੋਇਆ ਦਸਦਾ ਹੈ ਕਿ ਖਾਲਸੇ ਦੀਆਂ ਬਾਕਾਇਦਾ ਮਿਸਲਾਂ ਦੇ ਨਾਲ ਨਾਲ, ਜਿਹੜੀਆਂ ਕਿ ਕੁਝ ਹਦ ਤਕ ਦੂਜੀ ਦੇ ਮਾਤਹਿਤ ਸਨ, ਇਕ ਮਿਸਲ ਅਜਿਹੇ ਲੋਕਾਂ ਦੀ ਵੀ ਸੀ ਜਿਨਾਂ ਨੇ ਕਿਸੀ ਵੀ ਦੁਨਿਆਵੀ ਹਾਕਮ ਦੀ ਅਧੀਨਗੀ ਨਹੀਂ ਸੀ ਕਬੂਲੀ ਹੋਈ ਅਤੇ ਜਿਹੜੇ ਸਿਰਫ ਸਿਖ ਧਰਮ ਦੇ ਧਾਰਮਿਕ ਪੱਖ ਦੀ ਹੀ ਪਰਤੀਨਿਧਤਾ ਕਰਦੇ ਸਨ । ਇਹ ਲੋਕ ਅਕਾਲੀ ਸਨ ਜਿਹੜੇ ਆਪਣੇ ਆਪ ਨੂੰ ਅਮਰ ਅਤੇ ਅਕਾਲ ਪੁਰਖ ਦੇ ਸਿਪਾਹੀ ਸਮਝਦੇ ਸਨ । ਇਨਾਂ ਦਾ ਵਿਸ਼ਵਾਸ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਇਨਾਂ ਨੂੰ ਆਪਣਾ ਸਭ ਕੁਝ ਤਿਆਗ ਕੇ ਅਤੇ ਹਥਿਆਰਬੰਦ ਹੋ ਕੇ, ਆਪਣਾ ਆਪ ਪੰਥ ਉਤੋਂ ਦੀ ਕੁਰਬਾਨ ਕਰਨ ਦਾ ਹੁਕਮ ਦਿਤਾ ਹੋਇਆ ਹੈ । ਅਕਾਲੀਆਂ ਨੇ ਸੰਸਾਰ ਨੂੰ ਤਿਆਗਣ ਦੀ ਭਾਵਨਾ ਦੇ ਨਾਲ ਨਾਲ ਆਪਣੇ ਆਪ ਨੂੰ ਸਿਖ ਸੰਘਰਸ਼ ਦੌਰਾਨ ਜੰਗਜੂ ਕਾਰਵਾਈਆਂ ਨਾਲ ਵੀ ਜੋੜ ਕੇ ਰਖਿਆ ਸੀ। ਇਨਾਂ ਵਿਚਲੇ ਕੁਝ ਗਰੀਬ ਵਿਅਕਤੀ ਸਿਰਫ ਗੁਰਦੁਆਰਿਆਂ ਵਿਚਲੀ ਸੇਵਾ ਕਰਕੇ ਹੀ ਸੰਤੁਸ਼ਟ ਰਹਿੰਦੇ ਸਨ ਪਰ ਕੁਝ ਵਧੇਰੇ ਜੋਸ਼ ਵਾਲੇ ਆਪਣੇ ਆਪ ਨੂੰ ਅੰਮਰਿਤਸਰ ਦੇ ਰਾਖੇ ਸਮਝਣ ਦੀ ਹੱਦ ਤਕ ਚਲੇ ਜਾਂਦੇ ਸਨ ਜਾਂ ਫਿਰ ਲੜਾਈ ਵਿਚ ਅਖਾਂ ਮੀਟ ਕੇ ਉਤਰਦੇ ਸਨ । ਇਹ ਆਪਣੇ ਆਪ ਨੂੰ ਧਰਮ ਦੇ ਵਿਆਖਿਆਕਾਰ ਵੀ ਸਮਝਦੇ ਸਨ । ਸਿਖ ਸਰਦਾਰਾਂ ਵਿਚ ਇਨਾਂ ਦਾ ਹਮੇਸ਼ਾਂ ਭੈਅ ਬਣਿਆ ਰਹਿੰਦਾ ਸੀ ।[1]

ਇਸ ਤਰਾਂ ਤਕਰੀਬਨ 1760-61 ਤੋਂ ਪਿਛੋਂ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਸਮੇਤ ਹੋਰ ਧਾਰਮਿਕ ਅਸਥਾਨਾਂ ਤੇ ਅਕਾਲੀ ਸਿੰਘ ਹੀ ਕਾਬਜ਼ ਸਨ । ਸ਼ਹੀਦ ਗੁਰਬਖ਼ਸ਼ ਸਿੰਘ ਜੋ ਆਪਣੇ 30 ਸਾਥੀਆਂ ਸਮੇਤ, ਅਕਾਲ ਤਖ਼ਤ ਸਾਹਿਬ ਦੀ ਰਖਿਆ ਕਰਦੇ ਹੋਏ ਸ਼ਹੀਦ ਹੋਏ ਸਨ, ਅਕਾਲੀ ਸਿੰਘਾਂ ਦੇ ਮੁਖੀ ਹੀ ਸਨ । ਇਨਾਂ ਤੋਂ ਪਿਛੋਂ ਸਿਰਫ ਅਕਾਲੀ ਨੈਣਾਂ ਸਿੰਘ ਜਾਂ ਨਰਾਇਣ ਸਿੰਘ ਦਾ ਨਾਂ ਹੀ ਆਉਂਦਾ ਹੈ ਜੋ ਮਿਸਲਾਂ ਸਮੇਂ ਅਕਾਲੀਆਂ ਦੇ ਅਤੇ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਨ ।

---

1. **Cunningham, *A History of The Sikhs*, New Delhi, 1985, pp, 99-100.**

ਚੈਪਟਰ ਪੰਜਵਾਂ

# ਸਿਖ ਰਾਜ ਸਮੇਂ ਸਿਰੀ ਅਕਾਲ ਤਖ਼ਤ ਸਾਹਿਬ

**1765-1849**

1765 ਤੋਂ ਪਿਛੋਂ ਪੰਜਾਬ ਦੀ ਧਰਤੀ ਉਪਰ ਖਾਲਸਾ ਰਾਜ ਸਥਾਪਤ ਹੋ ਗਿਆ ਸੀ । ਪਹਿਲਾਂ ਮਿਸਲਾਂ ਦੇ ਰੂਪ ਵਿਚ ਅਤੇ ਪਿਛੋਂ ਮਹਾਰਾਜਾ ਰਣਜੀਤ ਸਿੰਘ ਅਤੇ ਉਸ ਦੇ ਉਤਰਅਧਿਕਾਰੀਆਂ ਦੇ ਰੂਪ ਵਿਚ । ਇਸ ਖਾਲਸਾ ਰਾਜ ਦਾ ਅਰਸਾ 84 (1765-1849) ਸਾਲਾਂ ਦਾ ਬਣਦਾ ਹੈ । ਇਨਾਂ 84 ਸਾਲਾਂ ਵਿਚ ਸਿਰੀ ਅਕਾਲ ਤਖ਼ਤ ਸਾਹਿਬ ਦਾ ਸਿਖ ਰਾਜਨੀਤੀ, ਸਿਖ ਧਰਮ ਅਤੇ ਸਿਖ ਸਭਿਆਚਾਰ ਵਿਚ ਕਿਸ ਤਰਾਂ ਦਾ ਰੋਲ ਰਿਹਾ ਇਹ ਸਾਡਾ ਮੁਖ ਵਿਸ਼ਾ ਹੈ ।

ਕਿਉਂਕਿ 1765 ਤੋਂ ਪਹਿਲਾਂ ਦੀ ਸਮੁਚੀ ਸਿਖ ਜਦੋ-ਜਹਿਦ ਸਿਰੀ ਅਕਾਲ ਤਖ਼ਤ ਸਾਹਿਬ, ਸਰਬੱਤ ਖਾਲਸਾ ਅਤੇ ਗੁਰਮਤੇ ਦੀਆਂ ਸੰਸਥਾਵਾਂ ਨਾਲ ਸਬੰਧਤ ਸੀ ਇਸ ਕਰਕੇ ਮਿਸਲਾਂ ਦੇ ਰੂਪ ਵਿਚ ਕਾਇਮ ਹੋਈਆਂ ਸਿਖ ਰਿਆਸਤਾਂ, ਰਾਜ-ਭਾਗ ਪਰਾਪਤ ਕਰ ਲੈਣ ਪਿਛੋਂ ਵੀ ਇਨਾਂ ਹੀ ਸੰਸਥਾਵਾਂ ਨਾਲ ਸਬੰਧਤ ਰਹੀਆਂ । ਗੁਰਮਤਾ ਜਾਂ ਹੁਕਮਨਾਮਾ ਅਤੇ ਸਰਬੱਤ ਖਾਲਸੇ ਦਾ ਸੰਕਲਪ ਕੇਵਲ ਤੇ ਕੇਵਲ ਸਿਖਾਂ ਨਾਲ ਹੀ ਸਬੰਧਤ ਹੈ ।

ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਲੈ ਕੇ (1716) ਮਿਸਲਾਂ ਦੇ ਰਾਜ ਦੀ ਸਥਾਪਤੀ ਤਕ (1765) ਪੰਜਾਬ ਦੀ ਧਰਤੀ ਤੇ ਜੋ ਵੀ ਸੰਘਰਸ਼ ਚਲਿਆ ਉਸ ਵਿਚ ਸਿਰਫ ਸਿਖ ਹੀ ਸ਼ਾਮਲ ਸਨ । ਇਸ ਲਈ ਸਿਖਾਂ ਨੇ ਆਪਣੇ ਸੰਘਰਸ਼ ਨੂੰ ਸਮੇਂ ਸਮੇਂ ਤੇ ਸੇਧ ਦੇਣ ਲਈ ਆਪਣੇ ਆਪ ਨੂੰ ਸਿਰੀ ਅਕਾਲ ਤਖ਼ਤ ਸਾਹਿਬ, ਸਰਬੱਤ ਖਾਲਸਾ ਅਤੇ ਗੁਰਮਤੇ ਦੀਆਂ ਸੰਸਥਾਵਾਂ ਨਾਲ ਸਬੰਧਤ ਕਰ ਲਿਆ ਸੀ । ਚੰਗੇ ਨੇਤਾਵਾਂ ਦਾ ਫ਼ਰਜ਼ ਹੁੰਦਾ ਹੈ ਕਿ ਉਹ ਆਪਣੇ ਲੋਕਾਂ ਦੀ ਸਹੀ ਤਰਾਂ ਅਗਵਾਈ ਕਰਦੇ ਰਹਿਣ ਅਤੇ ਘਟ ਤੋਂ ਘਟ ਨੁਕਸਾਨ ਸਹਿ ਕੇ ਵਧ ਤੋਂ ਵਧ ਪਰਾਪਤੀਆਂ ਕਰਨ । ਸੰਕਟ ਦੀ ਹਾਲਤ ਵਿਚ ਅਗੇ ਹੋ ਕੇ ਦਿਰੜਤਾ ਅਤੇ ਸਿਆਣਪ ਨਾਲ ਅਗਵਾਈ ਕਰਨਾ ਵੀ ਚੰਗੇ ਨੇਤਾ ਦੀ ਨਿਸ਼ਾਨੀ ਹੁੰਦੀ ਹੈ । ਇਸ ਦੇ ਉਲਟ ਜਦੋਂ ਕਿਸੇ ਕਮਿਉਨਿਟੀ ਸਾਹਮਣੇ ਕੋਈ ਨੇਤਾ ਹੀ ਨਾ ਹੋਵੇ ਜਾਂ ਉਸ ਦੀ ਲੀਡਰਸ਼ਿਪ ਕੋਈ ਮਸਲਾ ਹਲ ਕਰਨ ਤੋਂ ਅਸਮਰਥ ਹੋਵੇ ਤਾਂ ਅਜਿਹੀ ਸੂਰਤ ਵਿਚ ਸਬੰਧਤ ਕਮਿਊਨਿਟੀ ਦੇ ਸਿਧਾਂਤ ਜਾਂ ਸੰਸਥਾਵਾਂ ਹੀ ਅਗਵਾਈ ਕਰਦੀਆਂ ਹਨ । ਸਿਰੀ ਅਕਾਲ ਤਖ਼ਤ ਸਾਹਿਬ, ਸਰਬੱਤ ਖਾਲਸਾ ਅਤੇ ਗੁਰਮਤਾ ਸਿਖ ਕੌਮ ਦੀਆਂ ਐਸੀਆਂ ਸੰਸਥਾਵਾਂ ਹਨ ਜਿਹੜੀਆਂ ਆਪਣੇ ਆਪ ਵਿਚ ਸੁਪਰੀਮ ਹਨ ਅਤੇ ਜਿਹੜੀਆਂ ਸਿਖ ਕੌਮ ਦੀ ਸੁਪਰੀਮ ਅਦਾਲਤ ਦੀ ਨਿਆਈਂ ਹਨ । ਇਸ ਰੋਸ਼ਨੀ ਵਿਚ ਦੇਖਿਆਂ ਪਤਾ ਲਗਦਾ ਹੈ ਕਿ ਜਦੋਂ ਜਦੋਂ ਵੀ ਸਿਖ ਲੀਡਰਸ਼ਿਪ ਯੋਗ ਅਤੇ ਨਿਪੁੰਨ ਰਹੀ ਉਕਤ ਸੰਸਥਾਵਾਂ ਦੀ ਵਰਤੋਂ ਘਟ ਹੀ ਹੁੰਦੀ ਰਹੀ ਸੀ ਪਰ ਜਦੋਂ ਵੀ ਲੀਡਰਸ਼ਿਪ ਦੀ ਘਾਟ ਮਹਿਸੂਸ ਹੋਈ ਜਾਂ ਲੀਡਰਸ਼ਿਪ

ਕਿਸੇ ਮਸਲੇ ਨੂੰ ਹਲ ਕਰਨ ਵਿਚ ਅਸਮਰਥ ਰਹੀ ਤਾਂ ਉਕਤ ਸੰਸਥਾਵਾਂ ਦੀ ਵਰਤੋਂ ਵਧ ਜਾਂਦੀ ਸੀ ।

ਸਿਖ ਇਤਿਹਾਸ ਵਲ ਝਾਤੀ-ਮਾਰਿਆਂ ਪਤਾ ਲਗਦਾ ਹੈ ਕਿ ਗੁਰੂ ਗੋਬਿੰਦ ਸਿੰਘ ਤਕ ਅਤੇ ਫਿਰ ਬੰਦਾ ਸਿੰਘ ਬਹਾਦਰ ਦੀ ਅਗਵਾਈ ਸਭ ਪੱਖਾਂ ਤੋ ਮਜ਼ਬੂਤ ਅਤੇ ਯੋਗ ਸੀ ਇਸ ਕਰਕੇ ਇਸ ਸਮੇਂ ਦੌਰਾਨ (1706-1716) ਉਕਤ ਸੰਸਥਾਵਾਂ ਨਾਲ ਸਬੰਧਤ ਕੋਈ ਵੀ ਘਟਨਾ ਸਾਡੇ ਸਾਹਮਣੇ ਨਹੀਂ ਆਉਂਦੀ । ਪਰ ਜਦੋਂ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਨਾਲ ਸਿਖਾਂ ਦੀ ਲੀਡਰਸ਼ਿਪ ਖ਼ਤਮ ਹੋ ਗਈ ਸੀ ਅਤੇ ਪਿਛੋਂ ਲਗਾਤਾਰ 18-19 ਸਾਲਾਂ ਤੀਕ ਸਿਖਾਂ ਪਾਸ ਕੋਈ ਵੀ ਲੀਡਰਸ਼ਿਪ ਨਹੀਂ ਸੀ ਤਾਂ ਇਹ ਬਹੁਤ ਵਡਾ ਐਸਾ ਖੱਪਾ ਸੀ ਜਿਸ ਨੂੰ ਦੂਰ ਕਰਨਾ ਜ਼ਰੂਰੀ ਸੀ । ਇਹ ਸਮਾਂ ਵੀ ਐਸਾ ਸੀ ਕਿ ਸੌਖਿਆਂ ਕੋਈ ਪਰਵਾਣਤ ਲੀਡਰਸ਼ਿਪ ਸਥਾਪਤ ਨਹੀਂ ਹੋ ਸਕਦੀ ਸੀ । ਹਕੂਮਤ ਦੁਸ਼ਮਣ ਸੀ ਅਤੇ ਸਮੁਚੀ ਦੀ ਸਮੁਚੀ ਸਿਖ ਕੌਮ ਗੈਰ-ਕਾਨੂੰਨੀ ਕਰਾਰ ਦਿਤੀ ਹੋਈ ਸੀ । ਅਜਿਹੇ ਸਮੇਂ ਭਾਈ ਮਨੀ ਸਿੰਘ ਜੈਸੇ ਸੂਝਵਾਨ ਸਿਖ ਬਜ਼ੁਰਗਾਂ ਨੇ ਸਿਖਾਂ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਬੈਠ ਕੇ ਆਪਣੇ ਸਮਲਿਆਂ ਨੂੰ ਹਲ ਕਰਨ ਦੀ ਸਲਾਹ ਦਿਤੀ । ਸਿਟੇ ਵਜੋਂ ਜਦੋਂ ਸਿਖ ਪੂਰੀ ਦਿਆਨਤਦਾਰੀ ਨਾਲ ਆਪਣੇ ਸਿਰ ਜੋੜ ਕੇ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਬੈਠੇ ਅਤੇ ਸੋਚ ਵਿਚਾਰ ਕੀਤੀ ਤਾਂ ਲੀਡਰਸ਼ਿਪ ਦਾ ਮੁਖ ਮਸਲਾ ਵੀ ਹਲ ਹੋ ਗਿਆ । ਕਪੂਰ ਸਿੰਘ ਫੈਜ਼ਲਪੁਰੀਏ ਨੂੰ ਸਮੁਚੇ ਸਿਖਾਂ ਦਾ ਨੇਤਾ ਚੁਣਿਆ ਗਿਆ । ਭਾਵੇਂ ਕਪੂਰ ਸਿੰਘ ਇਕ ਸਾਧਾਰਨ ਵਿਅਕਤੀ ਸੀ ਪਰ ਜਦੋਂ ਸਮੁਚੇ ਖਾਲਸੇ ਨੇ ਗੁਰੂ ਵਿਚ ਵਿਸ਼ਵਾਸ ਰਖ ਕੇ ਉਸ ਨੂੰ ਆਪਣਾ ਨੇਤਾ ਚੁਣ ਲਿਆ ਤਾਂ ਉਹ ਵੀ ਲਾਹੌਰ ਦੇ ਨਵਾਬ ਵਾਂਗ ਸਿਖਾਂ ਦਾ ਨਵਾਬ ਅਖਵਾਉਣ ਲਗ ਪਿਆ ਸੀ । ਇਸੇ ਤਰਾਂ ਨਵਾਬ ਕਪੂਰ ਸਿੰਘ ਤੋਂ ਪਿਛੋਂ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਖਾਲਸੇ ਦਾ ਨੇਤਾ ਚੁਣਿਆ ਗਿਆ ਅਤੇ ਉਹ ਪੰਥ ਦਾ ਸੁਲਤਾਨ-ਉਲ-ਕੌਮ ਹੋ ਨਿਬੜਿਆ ਸੀ ।[1]

ਹੁਣ ਲੀਡਰਸ਼ਿਪ ਦਾ ਦੂਜਾ ਪੱਖ ਸਾਹਮਣੇ ਆਉਂਦਾ ਹੈ । ਜਦੋਂ ਜਦੋਂ ਵੀ ਇਹ ਲੀਡਰਸ਼ਿਪ ਆਪਣੇ ਮਸਲੇ ਆਪ ਹਲ ਕਰਨ ਦੇ ਸਮਰਥ ਰਹੀ ਸੀ ਤਾਂ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਇਕਠੇ ਹੋ ਕੇ ਬੈਠਣ ਦੀ ਲੋੜ ਨਹੀਂ ਪਈ ਸੀ ਪਰ ਜਦੋਂ ਵੀ ਇਹ ਲੀਡਰਸ਼ਿਪ ਕੋਈ ਮਸਲਾ ਹਲ ਕਰਨ ਤੋਂ ਅਸਮਰਥ ਹੁੰਦੀ ਸੀ ਤਾਂ ਸਮੁਚਾ ਪੰਥ ਆਪਣੇ ਪਰਤੀਨਿਧਾਂ ਦੇ ਰੂਪ ਵਿਚ ਸਿਰੀ ਅਕਾਲ ਤਖ਼ਤ ਸਾਹਿਬ ਆ ਬੈਠਦਾ ਸੀ ਅਤੇ ਸਰਬਸੰਮਤੀ ਨਾਲ ਜੋ ਵੀ ਫੈਸਲਾ ਹੁੰਦਾ ਸੀ ਉਸ ਅਨੁਸਾਰ ਕੰਮ ਕਰ ਲਿਆ ਜਾਂਦਾ ਸੀ । ਮਿਸਾਲ ਦੇ ਤੌਰ ਤੇ ਜੇ ਕਦੇ ਲਾਹੌਰ ਉਪਰ ਹਮਲਾ ਕਰਨ ਦੀ ਲੋੜ ਪੈਂਦੀ ਜਾਂ ਅਬਦਾਲੀ ਨਾਲ ਡਟ ਕੇ ਟੱਕਰ ਲੈਣ ਦੀ ਲੋੜ ਪੈਂਦੀ ਤਾਂ ਸਿਖ ਲੀਡਰਸ਼ਿਪ ਪਹਿਲਾਂ ਸਮੁਚੇ ਪੰਥ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਉਤੇ ਇਕਠਾ ਕਰਦੀ ਸੀ ਅਤੇ ਇਥੋਂ ਸਭ ਤੋਂ ਸਲਾਹ ਲੈ ਕੇ ਗੁਰਮਤਾ ਪਾਸ ਕਰ ਲੈਂਦੀ ਸੀ । ਇਸ ਤਰਾਂ ਸਿਖਾਂ ਵਿਚਲੀ ਉਹ ਫੁੱਟ ਜਾਂ ਈਰਖਾ ਖ਼ਤਮ ਹੋ ਜਾਂਦੀ ਸੀ ਜਿਸ ਨੂੰ ਸਿਖ ਲੀਡਰਸ਼ਿਪ ਆਪ ਸੌਖਿਆਂ ਕੀਤੇ ਖ਼ਤਮ ਨਹੀਂ ਕਰ ਸਕਦੀ ਸੀ ।

ਉਕਤ ਬਹਿਸ ਦੇ ਇਹ ਹੀ ਸਿਟੇ ਹਨ ਕਿ ਸਿਰੀ ਅਕਾਲ ਤਖ਼ਤ ਸਾਹਿਬ, ਸਰਬੱਤ ਖਾਲਸਾ ਅਤੇ ਗੁਰਮਤਾ ਦੀਆਂ ਸੰਸਥਾਵਾਂ ਨਿਰੋਲ ਸਿਖਾਂ ਨਾਲ ਹੀ ਸਬੰਧਤ ਸਨ ਅਤੇ ਸਿਰਫ ਸੰਕਟ ਦੇ ਸਮੇਂ ਹੀ ਵਰਤੋਂ ਵਿਚ ਲਿਆਂਦੀਆਂ ਜਾਂਦੀਆਂ ਸਨ । ਸੌਖੇ ਸਮਿਆਂ ਵਿਚ ਸਿਖ

1. See also Malcolm, *Sketch of The Sikhs* (1812), Chandigarh, 1981 (reprint), p. 71.

ਲੀਡਰਸ਼ਿਪ ਖੁਦ ਹੀ ਮਸਲੇ ਹਲ ਕਰ ਲੈਂਦੀ ਸੀ । ਇਸ ਗਲ ਨੂੰ ਦੂਜੇ ਸ਼ਬਦਾਂ ਵਿਚ ਅਸੀਂ ਇਉਂ ਵੀ ਕਹਿ ਸਕਦੇ ਹਾਂ ਕਿ ਇਹ ਸੰਸਥਾਵਾਂ ਲੋਕਤੰਤਰੀ ਸਿਧਾਤਾਂ ਨੂੰ ਜਨਮ ਦੇਣ ਵਾਲੀਆਂ ਹਨ ਅਤੇ ਇਨਾਂ ਰਾਹੀਂ ਸਿਖਾਂ ਦਾ ਜ਼ਮਹੂਰੀ ਸਿਧਾਂਤ ਅਮਲ ਵਿਚ ਆਇਆ ।

ਇਸ ਦੀ ਰੌਸ਼ਨੀ ਵਿਚ ਹੀ ਅਸੀਂ ਸਿਖ ਰਾਜ ਦੇ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦੇ ਆਪਸੀ ਸਬੰਧਾਂ ਨੂੰ ਦੇਖਣਾ ਹੈ । ਮਿਸਲਾਂ ਦਾ ਰਾਜ ਸਥਾਪਤ ਹੋਣ ਨਾਲ ਸਿਖ ਮਿਸਲਦਾਰ ਆਪੋ ਆਪਣੇ ਇਲਾਕਿਆਂ ਅੰਦਰ ਪੂਰਨ ਸੁਤੰਤਰ ਹਾਕਮ ਸਨ । ਸੁਤੰਤਰ ਹਾਕਮ ਬਣਨ ਨਾਲ ਇਕ ਤਾਂ ਉਹ ਸਭ ਸਮਸਿਆਵਾਂ ਖ਼ਤਮ ਹੋ ਜਾਂਦੀਆਂ ਹਨ ਜਿਹੜੀਆਂ ਗੁਲਾਮੀ ਵੇਲੇ ਸੰਘਰਸ਼ ਦੌਰਾਨ ਸਾਹਮਣੇ ਆਉਂਦੀਆਂ ਹਨ । ਜਿਹੜੀਆਂ ਨਵੀਆਂ ਮੁਸ਼ਕਲਾਂ ਸਾਹਮਣੇ ਆ ਰਹੀਆਂ ਸਨ ਇਹ ਪਹਿਲੀਆਂ ਨਾਲੋਂ ਵਖਰੀ ਕਿਸਮ ਦੀਆਂ ਸਨ । ਇਨਾਂ ਦਾ ਸਬੰਧ ਕਾਨੂੰਨ ਅਤੇ ਵਿਵਸਥਾ ਨਾਲ ਸੀ ਅਤੇ ਕਾਨੂੰਨ ਤੇ ਵਿਵਸਥਾ ਅਧੀਨ ਹਿੰਦੂ ਅਤੇ ਮੁਸਲਮਾਨ ਵੀ ਆਉਂਦੇ ਸਨ । ਸਿਰੀ ਅਕਾਲ ਤਖ਼ਤ ਸਾਹਿਬ, ਸਰਬੱਤ ਖਾਲਸਾ ਅਤੇ ਗੁਰਮਤਾਂ ਦੀਆਂ ਸੰਸਥਾਵਾਂ ਦਾ ਕਾਰਜ ਖੇਤਰ ਨਿਰੋਲ ਸਿਖ ਸਮਾਜ ਹੈ । ਸਿਖ ਮਿਸਲਾਂ ਦੇ ਰਾਜ ਸਮੇਂ ਸਿਰਫ ਦੋ ਮਸਲੇ ਹੀ ਮੁਖ ਤੌਰ ਤੇ ਉਕਤ ਸੰਸਥਾਵਾਂ ਨਾਲ ਜੁੜੇ ਹੋਏ ਸਨ । ਇਹ ਸਨ : ਸਿਖ ਮਿਸਲਾਂ ਦੇ ਆਪਸੀ ਝਗੜਿਆਂ ਦਾ ਨਿਬੇੜਾ ਅਤੇ ਸਿਖ ਮਿਸਲਦਾਰਾਂ ਨੂੰ ਬਾਹਰੋਂ ਆਏ ਹਮਲਾਵਰ ਦਾ ਖਤਰਾ । ਅਜਿਹੇ ਹਾਲਾਤ ਅੰਦਰ ਸਿਖ ਮਿਸਲਦਾਰ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਇਕਠੇ ਹੋ ਕੇ ਸੋਚ-ਵਿਚਾਰ ਕਰਦੇ ਸਨ ।

ਅਹਿਮਦ ਸ਼ਾਹ ਅਬਦਾਲੀ ਦਾ ਪੁਤਰ ਤੈਮੂਰ ਦੋ ਵਾਰ ਪੰਜਾਬ ਉਪਰ ਹਮਲਾਵਰ ਹੋ ਕੇ ਆਇਆ ਸੀ । ਪਹਿਲਾਂ 1792 ਵਿਚ ਅਤੇ ਦੂਜੀ ਵਾਰ 1798 ਵਿਚ । ਇਨਾਂ ਦੋਵਾਂ ਹਮਲਿਆਂ ਵੇਲੇ ਸਿਖ ਸਰਦਾਰ ਸਿਰੀ ਅਕਾਲ ਤਖ਼ਤ ਸਾਹਿਬ ਤੇ ਇਕਠੇ ਹੁੰਦੇ ਰਹੇ ਅਤੇ ਹਮਲਾਵਰ ਦਾ ਸਾਹਮਣਾ ਕਰਨ ਲਈ ਇਥੇ ਗੁਰਮਤਾ ਕਰ ਕੇ ਆਪਣਾ ਸਾਂਝਾ ਆਗੂ ਚੁਣਦੇ ਰਹੇ ਸਨ । ਉਕਤ ਦੋਹਾਂ ਹਮਲਿਆਂ ਸਮੇਂ ਹੀ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਗੁਰਮਤਾ ਕਰ ਕੇ ਮਹਾਰਾਜਾ ਰਣਜੀਤ ਸਿੰਘ (ਉਸ ਵੇਲੇ ਸਾਧਾਰਣ ਸਿਖ ਸਰਦਾਰ) ਨੂੰ ਸਮੂਹ ਮਿਸਲਾਂ ਦਾ ਨੇਤਾ ਚੁਣਿਆ ਗਿਆ ਸੀ।[1] ਇਹੀ ਕਾਰਨ ਸੀ ਕਿ ਨਾ ਹੀ ਤੈਮੂਰ ਸ਼ਾਹ ਅਤੇ ਨਾ ਹੀ ਸ਼ਾਹ ਜ਼ਮਾਨ ਸਿਖਾਂ ਦੀ ਸੰਯੁਕਤ ਸ਼ਕਤੀ ਨੂੰ ਹਰਾ ਸਕਿਆ । ਰਣਜੀਤ ਸਿੰਘ ਦੇ ਦੋ ਵਾਰ ਸਾਂਝਾ ਨੇਤਾ ਚੁਣੇ ਜਾਣ ਕਰਕੇ ਹੀ ਬਾਕੀ ਮਿਸਲਦਾਰਾਂ ਉਪਰ ਉਸ ਦੀ ਸਰਦਾਰੀ ਕਾਇਮ ਹੋ ਗਈ ਸੀ ।

ਤੈਮੂਰ ਸ਼ਾਹ ਅਤੇ ਸ਼ਾਹ ਜ਼ਮਾਨ ਦੇ ਪਿਛੋਂ ਪੰਜਾਬ ਨੂੰ ਕਿਸੇ ਪਾਸਿਆਂ ਤੋਂ ਵੀ ਕੋਈ ਖ਼ਤਰਾ ਨਹੀਂ ਰਿਹਾ ਸੀ । ਸਿਖ ਮਿਸਲਦਾਰ ਜਾਂ ਤਾਂ ਆਪਣੇ ਆਪਣੇ ਇਲਾਕੇ ਮੱਲਣ ਵਿਚ ਮਸ਼ਰੂਫ਼ ਸਨ ਜਾਂ ਆਪੋ ਆਪਣੀਆਂ ਰਿਆਸਤਾਂ ਵਿਚ ਆਰਾਮ ਨਾਲ ਜ਼ਿੰਦਗੀ ਜੀਣ ਵਿਚ ਗਲਤਾਨ ਸਨ । ਮਹਾਰਾਜਾ ਰਣਜੀਤ ਸਿੰਘ ਦੇ ਰੂਪ ਵਿਚ ਸਿਖਾਂ ਦੀ ਇਕ ਮਜ਼ਬੂਤ ਲੀਡਰਸ਼ਿਪ ਉਭਰ ਰਹੀ ਸੀ । ਇਸ ਨਾਲ ਲੀਡਰਸ਼ਿਪ ਦੀ ਸਮਰੱਥਾ ਸਥਾਪਤ ਹੋਣੀ ਸ਼ੁਰੂ ਹੋ ਗਈ ਸੀ । ਉਸ ਦੇ ਮਹਾਰਾਜਾ ਬਣਨ ਨਾਲ ਉਸ ਦੀ ਵਜ਼ੀਰ ਮੰਡਲੀ ਵੀ ਸਥਾਪਤ ਹੋ ਗਈ ਅਤੇ ਫੌਜਾਂ ਦੇ ਯੋਗ ਸੈਨਾਪਤੀ ਵੀ ਉਸ ਦੇ ਪਾਸ ਸਨ । ਇਸ ਕਰਕੇ ਜਿਹੜਾ ਕਾਰਨ ਲੀਡਰਸ਼ਿਪ ਦੀ ਅਸਮਰਥਾ ਵਾਲਾ ਸੀ ਉਹ ਖ਼ਤਮ ਹੋ ਗਿਆ ਸੀ । ਜਦੋਂ ਇਹ ਮੁਖ ਕਾਰਨ ਜਾਂ ਘਾਟ ਹੀ ਪੂਰੀ ਹੋ ਗਈ ਤਾਂ ਸਰਬੱਤ ਖਾਲਸੇ ਦੇ ਰੂਪ ਵਿਚ ਸਿਰੀ ਅਕਾਲ ਤਖ਼ਤ ਸਾਹਿਬ ਤੇ ਜੁੜ ਬੈਠਣ ਦੀ ਲੋੜ ਹੀ ਨਹੀਂ

---

1 Fakir Syed Waheedudin, *The Real Ranjit Singh*, Punjabi University, Patiala, 1981 (reprint), pp. 50,51 and 130.

ਰਹੀ ਸੀ । ਜੋ ਸੋਚ ਵਿਚਾਰ ਸਰਬੱਤ ਖਾਲਸੇ ਵਿਚ ਕਿਸੇ ਸਮਸਿਆ ਬਾਰੇ ਹੁੰਦੀ ਸੀ ਉਸੇ ਤਰਾਂ ਦੀ ਬਹਿਸ ਜਾਂ ਸੋਚ-ਵਿਚਾਰ ਮਹਾਰਾਜੇ ਦੀ ਵਜ਼ੀਰ ਮੰਡਲੀ ਵਿਚ ਹੋਣ ਲਗ ਪਈ ਸੀ । ਫਲਸਰੂਪ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਸਰਬੱਤ ਖਾਲਸਾ ਸਮਾਗਮਾਂ ਦੀ ਰਸਮ ਘਟ ਗਈ ਸੀ ।

ਪਰ ਇਸ ਸਭ ਕੁਝ ਦੇ ਬਾਵਜੂਦ ਵੀ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੌਰਾਨ ਕੁਝ ਮੌਕੇ ਐਸੇ ਵੀ ਆਏ ਸਨ ਜਦੋਂ ਕਿ ਮਹਾਰਾਜੇ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਸੇਧ ਲੈਣੀ ਪਈ ਸੀ ਅਤੇ ਇਕ ਸਮਾਂ ਐਸਾ ਵੀ ਆਇਆ ਸੀ ਜਦੋਂ ਕਿ ਮਹਾਰਾਜੇ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਅਗੇ ਇਕ ਦੋਸ਼ੀ ਦੇ ਰੂਪ ਵਿਚ ਵੀ ਖੜਾਇਆ ਗਿਆ ਸੀ ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸਿਰੀ ਅਕਾਲ ਤਖ਼ਤ ਸਾਹਿਬ ਸਮੇਤ ਸਿਰੀ ਦਰਬਾਰ ਸਾਹਿਬ ਦੇ ਅਕਾਲੀ ਸਿੰਘਾਂ ਦੇ ਪਰਬੰਧ ਵਿਚ ਸੀ । ਉਸ ਸਮੇਂ ਅਕਾਲੀ ਸਿੰਘਾਂ ਦਾ ਜਥੇਦਾਰ ਅਕਾਲੀ ਫੂਲਾ ਸਿੰਘ ਸੀ ।[1] ਅਕਾਲੀ ਜਾਂ ਨਿਹੰਗ ਇਕੋ ਹੀ ਫਿਰਕੇ ਜਾਂ ਜਮਾਤ ਦੇ ਦੋ ਨਾਂ ਹਨ । ਅਕਾਲੀ ਫੂਲਾ ਸਿੰਘ ਅਕਾਲੀ ਨੈਣਾ ਸਿੰਘਜਾਂ ਨਰਾਇਣ ਸਿੰਘ ਦੇ ਚੇਲੇ ਸਨ । ਜਾਪਦਾ ਹੈ ਕਿ 1764 ਈ. ਵਿਚ ਜਥੇਦਾਰ ਗੁਰਬਖ਼ਸ਼ ਸਿੰਘ ਦੀ ਸ਼ਹਾਦਤ ਪਿਛੋਂ ਜਥੇਦਾਰ ਨੈਣਾ ਸਿੰਘ/ਨਰਾਇਣ ਸਿੰਘ ਅਕਾਲ ਤਖ਼ਤ ਸਾਹਿਬ ਦੇ ਸੇਵਾਦਾਰ ਬਣੇ ਸਨ । ਅਠਾਰਵੀਂ ਸਦੀ ਦੇ ਅਖੀਰਲੇ ਸਾਲਾਂ ਵਿਚ ਨੈਣਾ ਸਿੰਘ/ਨਰਾਇਣ ਸਿੰਘ ਪਰਲੋਕ ਸਿਧਾਰ ਗਏ ਸਨ । ਪਿਛੋਂ ਅਕਾਲੀ ਫੂਲਾ ਸਿੰਘ ਅਕਾਲੀ ਜਥੇ ਦੇ ਮੁਖੀ ਬਣ ਗਏ ਸਨ ਅਤੇ 1800 ਈ. ਦੇ ਨੇੜੇ ਤੇੜੇ ਅਕਾਲੀ ਜੀ ਅਕਾਲ ਤਖ਼ਤ ਸਾਹਿਬ ਅੰਮਰਿਤਸਰ ਪਹੁੰਚ ਕੇ ਰਹਿਣ ਲਗ ਪਏ ਸਨ । ਜਦੋਂ 1802 ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਭੰਗੀ ਸਰਦਾਰਾਂ ਕੋਲੋਂ ਖੋਹਣ ਲਈ ਅੰਮਰਿਤਸਰ ਤੇ ਹਮਲਾ ਕੀਤਾ ਤਾਂ ਕਈ ਦਿਨ ਸ਼ਹਿਰ ਘੇਰੇ ਵਿਚ ਘਿਰਿਆ ਰਿਹਾ ਸੀ । ਇਸ ਤਰਾਂ ਅੰਮਰਿਤਸਰ ਦੇ ਲੋਕ ਬਹੁਤ ਤੰਗ ਹੋਏ ਸ਼ਨ । ਉਧਰ ਅਕਾਲੀ ਫੂਲਾ ਸਿੰਘ ਜੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਨ ਪਰ ਉਨਾਂ ਦਾ ਨਾਂ ਹੀ ਭੰਗੀ ਸਰਦਾਰਾਂ ਵਲ ਝੁਕਾਅ ਸੀ ਅਤੇ ਨਾ ਹੀ ਮਹਾਰਾਜਾ ਰਣਜੀਤ ਸਿੰਘ ਵਲ । ਪਰ ਭੰਗੀ ਸਰਦਾਰ ਨਾਅਹਿਲ ਸਨ ਅਤੇ ਲੋਕਾਂ ਵਿਚ ਬਦਨਾਮ ਵੀ ਸਨ । ਰਣਜੀਤ ਸਿੰਘ ਭਾਵੇਂ ਹਮਲਾਵਰ ਸੀ ਪਰ ਉਸ ਦੀ ਅਗਵਾਈ ਹੇਠ ਇਕ ਮਜ਼ਬੂਤ ਸਿਖ ਰਾਜ ਕਾਇਮ ਹੋ ਰਿਹਾ ਸੀ । ਅਕਾਲੀ ਫੂਲਾ ਸਿੰਘ ਜੀ ਦੋਹਾਂ ਧਿਰਾਂ ਦੇ ਵਿਚਕਾਰ ਆ ਕੇ ਖਲੋ ਗਏ ਅਤੇ ਬਿਨਾ ਕਿਸੇ ਖ਼ੂਨ ਖਰਾਬੇ ਦੇ ਸ਼ਹਿਰ ਮਹਾਰਾਜਾ ਰਣਜੀਤ ਸਿੰਘ ਦੇ ਹਵਾਲੇ ਕਰ ਦਿਤਾ ਅਤੇ ਭੰਗੀ ਸਰਦਾਰਾਂ ਨੂੰ ਮਾਣ-ਸਤਿਕਾਰ ਨਾਲ ਉਚਿਤ ਜਾਗੀਰਾਂ ਦਿਵਾ ਦਿਤੀਆਂ । ਇਸ ਤਰਾਂ ਮਹਾਰਾਜਾ ਰਣਜੀਤ ਸਿੰਘ ਦੀ ਸਿਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ-ਸੰਭਾਲ ਵਿਚ ਪਹਿਲੀ ਵਾਰ ਸਿਧੀ ਜ਼ਿੰਮੇਵਾਰੀ ਹੋ ਗਈ ਸੀ । ਮਹਾਰਾਜੇ ਦੀਆਂ ਅਕਾਲ ਤਖ਼ਤ ਨਾਲ ਸਬੰਧਤ ਘਟਨਾਵਾਂ ਦਾ ਕੁਝ ਵੇਰਵਾ ਇਸ ਤਰਾਂ ਹੈ :

ਘਟਨਾ ਸੰਨ 1805 ਦੀ ਹੈ ਜਦੋਂ ਮਰਹੱਟਾ ਆਗੂ ਜਸਵੰਤ ਰਾਓ ਹੋਲਕਰ ਬਰਿਟਿਸ਼ ਸੈਨਾ ਤੋਂ ਹਾਰ ਖਾ ਕੇ ਪੰਜਾਬ ਵਿਚ ਆ ਗਿਆ ਸੀ । ਉਸ ਨੂੰ ਉਮੀਦ ਸੀ ਕਿ ਉਹ ਮਹਾਰਾਜਾ ਰਣਜੀਤ ਸਿੰਘ ਅਤੇ ਹੋਰ ਸਿਖ ਸਰਦਾਰਾਂ ਕੋਲੋਂ ਸੈਨਿਕ ਮਦਦ ਲੈ ਕੇ ਬਰਿਟਿਸ਼ ਸੈਨਾ ਦਾ ਮੁਕਾਬਲਾ ਕਰੇਗਾ । ਮਹਾਰਾਜਾ ਰਣਜੀਤ ਸਿੰਘ ਅਤੇ ਹੋਰ ਸਿਖ ਸਰਦਾਰ ਪਿਛਲੇ ਸਮੇਂ ਦੇ ਮਰਹੱਟਾਂ ਨੇਤਾਵਾਂ ਦੇ ਪੰਜਾਬ ਪਰਤੀ ਰਵਈਏ ਤੋਂ ਜਾਣੂ ਸਨ ਇਸ ਕਰਕੇ ਕਿਸੇ ਨੂੰ ਵੀ ਮਰਹੱਟਿਆਂ

1. ਅਕਾਲੀ ਫੂਲਾ ਸਿੰਘ ਜੀ 1762 ਈ. ਦੇ ਨੇੜੇ ਤੇੜੇ ਭਾਈ ਈਸ਼ਰ ਸਿੰਘ ਦੇ ਘਰ, ਪਿੰਡ ਸ਼ੀਹਾਂ (ਬਾਂਗਰ) ਜ਼ਿਲਾ ਸੰਗਰੂਰ ਵਿਚ ਜਨਮੇ ਸਨ ।

ਉਪਰ ਵਿਸ਼ਵਾਸ ਨਹੀਂ ਸੀ । ਮਹਾਰਾਜਾ ਰਣਜੀਤ ਸਿੰਘ ਵੀ ਦਿਲੋਂ ਮਦਦ ਕਰਨੀ ਨਹੀਂ ਚਾਹੁੰਦਾ ਸੀ ਪਰ ਮਰਹੱਟਾ ਜਰਨੈਲ ਉਸ ਦੀ ਵਡਿਆਈ ਕਰਨੋ ਨਹੀਂ ਹਟਦਾ ਸੀ । ਉਹ ਗਲਾਂ ਗਲਾਂ ਵਿਚ ਰਣਜੀਤ ਸਿੰਘ ਨੂੰ ਕਰਿਸ਼ਨ ਭਗਵਾਨ ਦਾ ਰੂਪ ਵੀ ਕਹਿ ਦਿੰਦਾ ਹੁੰਦਾ ਸੀ । ਇਸ ਦਾ ਨਤੀਜਾ ਇਹ ਹੋਇਆ ਕਿ ਇਕ ਪਾਸੇ ਬਰਿਟਿਸ਼ ਸੈਨਾ ਦੀ ਤਾਕਤ ਦਾ ਡਰ ਅਤੇ ਦੂਜੇ ਪਾਸੇ ਜਸਵੰਤ ਰਾਓ ਹੋਲਕਰ ਦੀਆਂ ਪਰਸੰਸਾ ਵਾਲੀਆਂ ਗਲਾਂ ਦੀ ਭਰਮਾਰ । ਰਣਜੀਤ ਸਿੰਘ ਦੋਚਿੱਤੀ ਵਿਚ ਫਸਿਆ ਹੋਇਆ ਸੀ । ਜਦੋਂ ਉਸ ਨੇ ਦੋਚਿੱਤੀ ਵਿਚ ਹੋਣ ਕਰਕੇ ਆਪਣੇ ਆਪ ਨੂੰ ਇਕ ਫੈਸਲਾ ਲੈਣ ਤੋਂ ਅਸਮਰਥ ਮਹਿਸੂਸ ਕੀਤਾ ਤਾਂ ਉਸ ਨੇ ਇਕ ਸਪਸ਼ਟ ਫੈਸਲਾ ਲੈਣ ਲਈ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਸਿਖ ਸਰਦਾਰਾਂ ਦਾ ਇਕਠ ਬੁਲਾਇਆ । ਇਸ ਇਕੱਠ ਵਿਚ ਜਸਵੰਤ ਰਾਓ ਹੋਲਕਰ ਦੀ ਮਦਦ ਕਰਨ ਜਾਂ ਨਾ ਕਰਨ ਬਾਰੇ ਵਿਚਾਰ ਕੀਤੀ । ਫੈਸਲਾ ਹੋਇਆ ਕਿ ਉਸ ਦੀ ਮਦਦ ਨਾ ਕੀਤੀ ਜਾਵੇ[1] । ਇਸ ਤਰਾਂ ਰਣਜੀਤ ਸਿੰਘ ਨੂੰ ਅਕਾਲ ਤਖ਼ਤ ਸਾਹਿਬ ਤੋਂ ਇਕ ਸਪਸ਼ਟ ਸੇਧ ਮਿਲ ਗਈ ਸੀ ਅਤੇ ਉਸ ਨੇ ਇਸ ਦੀ ਰੋਸ਼ਨੀ ਵਿਚ ਮਰਹੱਟਿਆਂ ਦੀ ਮਦਦ ਕਰਨ ਤੋਂ ਇਨਕਾਰ ਕਰ ਦਿਤਾ ਸੀ । ਇਸ ਇਕਠ ਬਾਰੇ ਇਤਿਹਾਸਕਾਰਾਂ ਦੇ ਇਕ ਸਰਕਲ ਵਿਚ ਇਹ ਧਾਰਨਾ ਵੀ ਹੈ ਕਿ ਇਸ ਇਕਠ ਵਿਚ ਬਹੁਤ ਘਟ ਸਿਖ ਸਰਦਾਰ ਸ਼ਾਮਲ ਹੋਏ ਸਨ । ਇਹ ਠੀਕ ਹੈ । ਪਰ ਗਲ ਇਥੇ ਇਹ ਨਹੀਂ ਕਿ ਇਸ ਇਕਠ ਵਿਚ ਸਿਖ ਸਰਦਾਰ ਥੋੜੇ ਸ਼ਾਮਲ ਹੋਏ ਜਾਂ ਬਹੁਤੇ ਦੇਖਣ ਵਾਲੀ ਗਲ ਤਾਂ ਇਹ ਹੈ ਕਿ ਰਣਜੀਤ ਸਿੰਘ ਨੇ ਇਕ ਸੰਸਥਾ ਅਤੇ ਪਰੰਪਰਾ ਦੀ ਪਾਲਣਾ ਤਾਂ ਕੀਤੀ । ਇਹ ਵੀ ਕਿ ਇਥੋਂ ਲਿਆ ਗਿਆ ਫੈਸਲਾ ਵੀ ਆਖਰੀ ਫੈਸਲਾ ਮੰਨਿਆ ਗਿਆ ਸੀ ।

ਦੂਜੀ ਘਟਨਾ ਹੈ ਮਹਾਰਾਜਾ ਵਲੋਂ ਆਪਣੀ ਨੀਤੀ ਕਿਸੇ ਅਵਗਿਆ ਦੀ ਸਜਾ ਭੁਗਤਣ ਲਈ ਸਿਰੀ ਅਕਾਲ ਤਖ਼ਤ ਸਾਹਿਬ ਅਗੇ ਪੇਸ਼ ਹੋਣਾ । ਅਕਾਲੀ ਨੇਤਾ ਅਤੇ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਅਕਾਲੀ ਫੂਲਾ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਵਲੋਂ ਕੀਤੀ ਅਵਗਿਆ ਨੂੰ ਦੇਖ ਲਿਆ ਸੀ । ਉਨਾਂ ਨੇ ਇਸ ਦਾ ਸਖ਼ਤ ਰੋਸ ਮਨਾਇਆ । ਸਿਟੇ ਵਜੋਂ ਉਨਾਂ ਨੇ ਰਣਜੀਤ ਸਿੰਘ ਨੂੰ ਸਜਾ ਭੁਗਤਣ ਲਈ ਅਕਾਲ ਤਖ਼ਤ ਤੇ ਤਲਬ ਕੀਤਾ । ਰਣਜੀਤ ਸਿੰਘ ਉਥੇ ਪਹੁੰਚਿਆ ਅਤੇ ਸਜਾ ਲਈ ਤਿਆਰ ਹੋਇਆ । ਸਜਾ ਕੋਰੜੇ ਲਾਉਣ ਦੀ ਲਾਈ ਗਈ ਸੀ । ਰਣਜੀਤ ਸਿੰਘ ਕੋਰੜੇ ਖਾਣ ਲਈ ਤਿਆਰ ਹੋ ਗਿਆ । ਅਕਾਲੀਆਂ ਨੇ ਉਸ ਨੂੰ ਨਾਲ ਲਗਵੇਂ ਇਕ ਦਰਖਤ ਨਾਲ ਬੰਨ ਦਿਤਾ । ਭਾਵੇਂ ਕੋਰੜੇ ਨਾਂ ਲਾਏ ਗਏ ਅਤੇ ਰਣਜੀਤ ਸਿੰਘ ਨੂੰ ਛਡ ਦਿਤਾ ਗਿਆ ਸੀ । ਇਸ ਤੋਂ ਇਕ ਗਲ ਤਾਂ ਸਪਸ਼ਟ ਹੈ ਕਿ ਰਣਜੀਤ ਸਿੰਘ ਅਕਾਲ ਤਖ਼ਤ ਸਾਹਿਬ ਦੀ ਸੁਪਰੀਮ ਅਥਾਰਟੀ ਨੂੰ ਮੰਨਦਾ ਸੀ । ਇਹ ਰਣਜੀਤ ਸਿੰਘ ਦੇ ਮੁਤੱਲਕ ਇਕ ਅਤੀ ਉਤਮ ਮਿਸਾਲ ਹੈ ।

ਕਿਉਂਕਿ ਮਹਾਰਾਜੇ ਦਾ ਸਮਕਾਲੀ ਜਥੇਦਾਰ, ਅਕਾਲੀ ਫੂਲਾ ਸਿੰਘ ਸੀ ਇਸ ਲਈ ਮਹਾਰਾਜੇ ਅਤੇ ਅਕਾਲੀ ਫੂਲਾ ਸਿੰਘ ਦੇ ਆਪਸੀ ਸਬੰਧ ਵੀ ਇਸ ਵਿਸ਼ੇ ਨੂੰ ਕਾਫੀ ਸਪਸ਼ਟ ਕਰਦੇ ਹਨ । ਮਹਾਰਾਜੇ ਨੇ ਕਦੇ ਵੀ ਅਕਾਲੀ ਫੂਲਾ ਸਿੰਘ ਨੂੰ ਅੰਮਰਿਤਸਰ ਵਿਚੋਂ ਬਾਹਰ ਕਢਣ ਦੀ ਜਾਂ ਅਕਾਲ ਤਖ਼ਤ ਸਾਹਿਬ ਤੋਂ ਹਟਾਉਣ ਦੀ ਕਦੇ ਕੋਈ ਕੋਸ਼ਿਸ਼ ਨਹੀਂ ਕੀਤੀ । ਹਾਲਾਂਕਿ

---

1. cf. N.K.Sinha, *Ranjit Singh*, Calcutta, 1975, p. 18; Khushwant Singh, *Ranjit Singh: Maharaja of The Punjab*, oxford, 1962, p. 62; and Bhagat Singh, *Sikh polity*, New Delhi, 1978, pp. 118-19.

ਅਕਾਲੀ ਫੂਲਾ ਸਿੰਘ ਨੇ ਕਈ ਵਾਰ ਮਹਾਰਾਜੇ ਲਈ ਮੁਸ਼ਕਲਾਂ ਖੜੀਆਂ ਕੀਤੀਆਂ ਸਨ । ਜਿਸ ਤਰਾਂ ਰਣਜੀਤ ਸਿੰਘ ਤੋਂ ਪਹਿਲਾਂ ਮੁਗਲ ਹਕੂਮਤ ਆਪਣੇ ਹੱਥ-ਠੋਕਿਆਂ ਨੂੰ ਸਿਰੀ ਦਰਬਾਰ ਸਾਹਿਬ ਤੇ ਕਾਬਜ਼ ਕਰਵਾਉਂਦੀ ਰਹੀ ਹੈ ਜਾਂ ਜਿਸ ਤਰਾਂ ਰਣਜੀਤ ਸਿੰਘ ਤੋਂ ਪਿਛੋਂ ਬਰਿਟਿਸ਼ ਹਕੂਮਤ ਆਪ ਖੁਦ ਸਰਬਰਾਹ ਨਿਯੁਕਤ ਕਰਦੀ ਰਹੀ ਹੈ ਅਤੇ ਅਜ ਭਾਰਤ ਸਰਕਾਰ ਆਪਣੇ ਹਥ-ਠੋਕੇ ਵਿਅਕਤੀ ਇਥੇ ਤਾਇਨਾਤ ਕਰਵਾਉਂਦੀ ਰਹੀ ਹੈ ਇਸ ਤਰਾਂ ਦੀ ਮਹਾਰਾਜਾ ਰਣਜੀਤ ਸਿੰਘ ਵਲੋਂ ਇਕ ਵਾਰ ਵੀ ਕੋਸ਼ਿਸ਼ ਨਹੀਂ ਕੀਤੀ ਗਈ । ਉਹ ਬੜੀ ਆਸਾਨੀ ਨਾਲ ਅਕਾਲੀ ਫੂਲਾ ਸਿੰਘ ਨੂੰ ਅੰਮਰਿਤਸਰ ਵਿਚੋਂ ਕੱਢ ਸਕਦਾ ਸੀ ਕਿਉਂਕਿ ਇਕ ਤਾਂ ਫੂਲਾ ਸਿੰਘ ਹਰ ਇਕ ਬਰਿਟਿਸ਼ ਯਾਤਰੀ ਜਾਂ ਅਧਿਕਾਰੀ ਲਈ ਖ਼ਤਰਾ ਬਣਿਆ ਰਹਿੰਦਾ ਸੀ, ਦੂਜਾ 1809 ਦੀ ਮੈਟਕਾਫ਼ ਦੀ ਸੈਨਿਕ ਟੁਕੜੀ ਨਾਲ ਹੋਈ ਝੱੜਪ ਸਮੇਂ ਮਹਾਰਾਜੇ ਨੂੰ ਬਹੁਤ ਵਧੀਆ ਬਹਾਨਾ ਮਿਲ ਗਿਆ ਸੀ, ਤੀਜਾ ਫੂਲਾ ਸਿੰਘ ਖੁਦ ਕਈ ਵਾਰ ਰੁਸ ਕੇ ਅੰਮਰਿਤਸਰ ਤੋਂ ਬਾਹਰ ਚਲਿਆ ਜਾਂਦਾ ਸੀ, ਚੌਥਾ ਬਰਿਟਿਸ਼ ਸਰਕਾਰ ਕਈ ਵਾਰ ਰਣਜੀਤ ਸਿੰਘ ਉਪਰ ਦਬਾਅ ਪਾ ਚੁਕੀ ਸੀ ਕਿ ਉਹ ਅਕਾਲੀ ਫੂਲਾ ਸਿੰਘ ਨੂੰ ਉਸ ਦੇ ਹਵਾਲੇ ਕਰ ਦੇਵੇ । ਜੇਕਰ ਚਲਾਕ ਹੁਕਮਰਾਨਾਂ ਜਾਂ ਸੰਸਥਾ ਦੇ ਵਿਰੋਧੀ ਹੁਕਮਰਾਨਾਂ ਵਾਂਗ ਮਹਾਰਾਜਾ ਰਣਜੀਤ ਸਿੰਘ ਦੇ ਮਨ ਵਿਚ ਅਕਾਲ ਤਖ਼ਤ ਜੈਸੀ ਸੁਪਰੀਮ ਸੰਸਥਾ ਨੂੰ ਆਪਣੇ ਕੰਟਰੋਲ ਹੇਠ ਰਖ ਕੇ ਆਪਣੇ ਹਿਤਾਂ ਲਈ ਵਰਤਣ ਲਈ ਥੋੜੀ ਜਿਹੀ ਵੀ ਤਮੰਨਾ ਹੁੰਦੀ ਤਾਂ ਉਸ ਨੇ ਅਕਾਲੀ ਫੂਲਾ ਸਿੰਘ ਜੈਸੇ ਸੁਤੰਤਰ ਅਤੇ ਬਾਗੀ ਤਬੀਅਤ ਦੇ ਜਥੇਦਾਰ ਨੂੰ ਹਟਾ ਕੇ ਜਰੂਰ ਆਪਣੇ ਕਿਸੇ ਹਥ-ਠੋਕੇ ਵਿਅਕਤੀ ਨੂੰ ਅਕਾਲ ਤਖ਼ਤ ਉਪਰ ਬਿਠਾ ਦੇਣਾ ਸੀ । ਅਜ ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਦਾ ਪਰਧਾਨ ਵੀ ਆਪਣੇ ਆਪ ਨੂੰ ਜਥੇਦਾਰ ਅਕਾਲ ਤਖ਼ਤ ਨਾਲੋਂ ਜ਼ਿਆਦਾ ਸ਼ਕਤੀਸ਼ਾਲੀ ਸਮਝਦਾ ਹੈ ਅਤੇ ਇਸ ਗਲ ਨੂੰ ਵੀ ਸਹਿਣ ਕਰਨ ਨੂੰ ਤਿਆਰ ਨਹੀਂ ਹੁੰਦਾ ਕਿ ਜਥੇਦਾਰ ਅਕਾਲ ਤਖ਼ਤ ਉਸ ਦੀ ਹਾਂ ਵਿਚ ਹਾਂ ਕਿਉਂ ਨਹੀਂ ਮਿਲਾਉਂਦਾ ਹਾਲਾਂ ਕਿ ਸ਼ਰੋਮਣੀ ਕਮੇਟੀ ਦਾ ਪਰਧਾਨ ਮਹਾਰਾਜਾ ਰਣਜੀਤ ਸਿੰਘ ਦੇ ਨੇੜੇ ਤੇੜੇ ਵੀ ਨਹੀਂ ਖੜ ਸਕਦਾ । ਇਨਾਂ ਗਲਾਂ ਨਾਲ ਜਦੋਂ ਮਹਾਰਾਜਾ ਰਣਜੀਤ ਸਿੰਘ ਦੇ ਰਵਈਏ ਨੂੰ ਤੁਲਨਾ ਕੇ ਦੇਖਿਆ ਜਾਵੇ ਤਾਂ ਸਾਨੂੰ ਇਨਾਂ ਦੇ ਮੁਕਾਬਲੇ ਵਿਚ ਰਣਜੀਤ ਸਿੰਘ ਇਕ ਮਹਾਨ ਸ਼ਰਧਾਲੂ ਅਤੇ ਸੱਚਾ-ਸੁਚਾ ਗੁਰਸਿਖ ਦਿਖਾਈ ਦੇਵੇਗਾ । ਮਹਾਰਾਜਾ ਰਣਜੀਤ ਸਿੰਘ ਨੇ ਨਾ ਹੀ ਸਿਰਫ ਅਕਾਲੀ ਫੂਲਾ ਸਿੰਘ ਨੂੰ ਸਹਿਣ ਹੀ ਕੀਤਾ ਸਗੋਂ ਉਹ ਅਕਾਲੀ ਜੀ ਨੂੰ ਰੁਸ ਕੇ ਗਏ ਹੋਏ ਨੂੰ ਵੀ ਮਨਾ ਕੇ ਲਿਆਉਂਦਾ ਹੁੰਦਾ ਸੀ । ਜਿਸ ਤਰਾਂ ਦੀ ਸੁਤੰਤਰਤਾ ਰਣਜੀਤ ਸਿੰਘ ਨੇ ਅਕਾਲੀ ਫੂਲਾ ਸਿੰਘ ਨੂੰ ਜਾਂ ਉਸ ਦੇ ਅਕਾਲੀ ਜਥੇ ਨੂੰ ਪਰਦਾਨ ਕੀਤੀ ਹੋਈ ਸੀ ਉਸ ਤਰਾਂ ਦੀ ਸੁਤੰਤਰਤਾ ਉਹ ਹੋਰ ਕਿਸੇ ਵੀ ਸਿਖ ਹੁਕਮਰਾਨ ਦੀ ਰਿਆਸਤ ਵਿਚ ਨਹੀਂ ਮਾਣ ਸਕਦੇ ਸਨ । ਮਿਸ਼ਾਲ ਦੇ ਤੌਰ ਤੇ ਖਾਲਸੇ ਦੇ ਪੰਜਾਂ ਤਖਤਾਂ ਵਿਚੋਂ ਇਕ ਤਖ਼ਤ, ਤਖ਼ਤ ਸਿਰੀ ਦਮਦਮਾ ਸਾਹਿਬ, ਤਲਵੰਡੀ ਸਾਬੋ ਰਿਆਸਤ ਪਟਿਆਲਾ ਵਿਚ ਸਥਿਤ ਸੀ । ਪਟਿਆਲਾ ਰਿਆਸਤ ਦੇ ਮਹਾਰਾਜਾ ਮਹਿੰਦਰ ਸਿੰਘ ਨੇ ਇਸ ਤਖ਼ਤ ਨੂੰ ਆਪਣੀ ਲੜਕੀ ਦੇ ਦਾਜ ਵਿਚ ਦੇ ਕੇ ਇਸ ਨੂੰ ਇਕ ਜਾਗੀਰ ਦੇ ਰੂਪ ਵਿਚ ਬਦਲ ਦਿਤਾ ਸੀ । ਇਸ ਤਰਾਂ ਇਸ ਦੀ ਧਾਰਮਿਕ ਮਹਤਤਾ ਨੂੰ ਇਸ ਹਦ ਤਕ ਖ਼ਤਮ ਕਰ ਦਿਤਾ ਸੀ ਕਿ ਸਿਖ ਇਸ ਬਾਰੇ ਭੁਲ ਹੀ ਗਏ ਸਨ ਕਿ ਕੀ ਤਖ਼ਤ ਦਮਦਮਾ ਸਾਹਿਬ ਵੀ ਸਿੱਖਾਂ ਦਾ ਇਕ ਤਖ਼ਤ ਹੈ ? ਸਿਰਫ 1966 ਵਿਚ ਹੀ ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਨੇ ਇਕ ਇਤਿਹਾਸਕ ਫੈਸਲੇ ਰਾਹੀਂ ਇਸ ਅਸਥਾਨ ਨੂੰ ਪੰਜਵੇਂ ਤਖ਼ਤ ਦਾ ਦਰਜਾ ਮੁੜ ਕੇ ਕਾਇਮ ਕੀਤਾ ਸੀ । ਕੀ ਇਸ ਤਰਾਂ ਦੀ ਕੋਈ ਮਿਸਾਲ ਮਹਾਰਾਜਾ ਰਣਜੀਤ ਸਿੰਘ ਨਾਲ ਵੀ ਸਬੰਧਤ ਹੈ ? ਮਹਾਰਾਜੇ ਨੇਂ ਸਗੋਂ ਅਕਾਲੀ ਫੂਲਾ ਸਿੰਘ ਨੂੰ ਸੁਤੰਤਰਤਾ ਨਾਲ

ਤੁਰਨ-ਫਿਰਨ ਦੀ ਜਾਂਚ ਸਿਖਾਈ ਸੀ । ਉਸ ਨੇ ਅਕਾਲੀਆਂ ਨੂੰ ਬਿਨਾ ਕੋਈ ਅਹਿਸਾਸ ਕਰਵਾਏ ਦੇ ਜਾਗੀਰਾਂ ਦਿਤੀਆਂ, ਅਕਾਲੀ ਜਥੇ ਨੂੰ ਗੁਰਦੁਆਰੇ ਦੇ ਅਹਾਤਿਆਂ ਵਿਚੋਂ ਬਾਹਰ ਕੱਢ ਕੇ ਅਕਾਲੀਆਂ ਦੀ ਛਾਉਣੀ ਬਣਾ ਕੇ ਰਹਿਣਾ ਸਿਖਾਇਆ ਤਾਂ ਕਿ ਉਨ੍ਹਾਂ ਦੇ ਮਨਾ ਵਿਚ ਹਰ ਸਮੇਂ ਇਕ ਸੰਤ-ਸ਼ਿਪਾਹੀ ਦੀ ਭਾਵਨਾ ਬਣੀ ਰਹੇ । ਅਕਾਲੀ ਸਿੰਘ ਆਪਣੀ ਲੋੜ ਨੂੰ ਪੂਰੀ ਕਰਨ ਲਈ ਬਿਨਾ ਪੁਛੇ ਜਾਂ ਬਿਨਾ ਕਿਸੇ ਜਾਬਤੇ ਦਾ ਖਿਆਲ ਰਖੇ ਦੇ ਕਿਸੇ ਸਿਖ ਸਰਦਾਰ ਦੀ ਹਵੇਲੀ ਵਿਚ ਜਾ ਵੜਦੇ ਸਨ ਅਤੇ ਧੱਕੇ ਨਾਲ ਉਸ ਕੋਲੋਂ ਚੀਜ਼ਾਂ-ਵਸਤਾਂ ਖੋਹ ਕੇ ਬਾਹਰ ਆ ਜਾਂਦੇ ਸਨ।[1] ਜੇ ਕਦੇ ਪਰਭਾਵੰਤ ਸਿਖ ਸਰਦਾਰ ਮਹਾਰਾਜੇ ਪਾਸ ਸ਼ਕਾਇਤ ਕਰਦੇ ਸਨ ਤਾਂ ਮਹਾਰਾਜਾ ਸਬੰਧਤ ਅਕਾਲੀ ਸਿੰਘਾਂ ਨੂੰ ਬੁਲਾ ਕੇ ਉਸ ਤਰਾਂ ਦੀਆਂ ਕਈ ਗੁਣਾ ਹੋਰ ਜ਼ਿਆਦਾ ਵਸਤਾਂ ਦੇ ਕੇ ਸਮਝਾਉਂਦਾ ਸੀ ਕਿ ਇਹ ਸਿਖ ਸਰਦਾਰ ਤਾਂ ਤੁਹਾਡੀ ਛਤਰ ਛਾਇਆ ਹੇਠ ਰਹਿੰਦੇ ਹਨ । ਜਿਸ ਵਸਤੂ ਦੀ ਜਰੂਰਤ ਹੋਵੇ ਉਹ ਸਰਕਾਰੀ ਖਜ਼ਾਨੇ ਵਿਚੋਂ ਲੈ ਲਈ ਜਾਇਆ ਕਰੇ । ਇਥੇ ਇਹ ਗਲ ਲਿਖਣ ਵਿਚ ਕੋਈ ਝਿਜਕ ਨਹੀਂ ਹੈ ਕਿ ਮਹਾਰਾਜੇ ਵਲੋਂ ਅਕਾਲੀਆਂ ਨੂੰ ਲਖਾਂ-ਹਜ਼ਾਰਾਂ ਰੁਪਏ ਕੀਮਤ ਦੀਆਂ ਜਾਗੀਰਾਂ ਅਤੇ ਨਜ਼ਰਾਨੇ ਦੇਣ ਦੇ ਬਾਵਜੂਦ ਵੀ ਅਕਾਲੀ ਸਿੰਘ ਸਿਖ ਸਰਦਾਰਾਂ ਦੇ ਘਰੋਂ ਧੱਕੇ ਨਾਲ ਚੀਜਾਂ-ਵਸਤਾਂ ਖੋਹਣ ਤੋਂ ਨਹੀਂ ਹਟਦੇ ਸਨ ।

1809 ਈ. ਵਿਚ ਜਦੋਂ ਅੰਮਰਿਤਸਰ ਅਹਿਦਨਾਮੇ ਦੇ ਸਬੰਧ ਵਿਚ ਮੈਟਕਾਫ਼ ਆਪਣੀ ਸੈਨਿਕ ਟੁਕੜੀ ਨਾਲ ਅੰਮਰਿਤਸਰ ਠਹਿਰਿਆ ਹੋਇਆ ਸੀ ਤਾਂ ਤਾਜੀਏ ਕੱਢਣ ਸਮੇਂ ਅਕਾਲੀਆਂ ਨੇ ਮੈਟਕਾਫ਼ ਦੇ ਸ਼ੀਆ ਮੁਸਲਿਮ ਸੈਨਿਕਾਂ ਦਾ ਮਖੌਲ ਉਡਾਇਆ । ਇਸ ਦੇ ਸਿਟੇ ਵਜੋਂ ਅਕਾਲੀਆਂ ਅਤੇ ਮੈਟਕਾਫ਼ ਦੇ ਸ਼ੀਆ ਮੁਸਲਿਮ ਸੈਨਿਕਾਂ ਵਿਚਕਾਰ ਜੋ ਲੜਾਈ ਹੋਈ ਉਸ ਵਿਚ ਅਕਾਲੀਆਂ ਨੂੰ ਉਨਾਂ ਦੇ ਆਪਣੇ ਘਰ ਵਿਚ ਹੀ ਐਸੀ ਮਾਰ ਪਈ ਸੀ ਜਿਸ ਨੂੰ ਦੇਖ ਕੇ ਹਰ ਸਿਖ ਦਾ ਸਿਰ ਨੀਵਾਂ ਹੁੰਦਾ ਸੀ । ਇਸ ਘਟਨਾ ਰਾਹੀਂ ਜਾਂ ਅਕਾਲੀਆਂ ਦੀ ਮੂਰਖਤਾ ਰਾਹੀਂ ਰਣਜੀਤ ਸਿੰਘ ਨੂੰ ਖਾਹਮੁਖਾਹ ਹੀ ਇਕ ਐਸੇ ਸੰਕਟ ਵਿਚ ਫਸਾ ਦਿਤਾ ਗਿਆ ਸੀ ਜਿਸ ਵਿਚ ਉਸ ਦੀ ਉਭਰਦੀ ਰਿਆਸਤ ਭੰਗ ਦੇ ਭਾਣੇ ਹੀ ਖ਼ਤਮ ਹੋ ਸਕਦੀ ਸੀ । ਇਹ ਤਾਂ ਮਹਾਰਾਜੇ ਦੀ ਸਿਆਣਪ ਸੀ ਜਿਸ ਨਾਲ ਉਸ ਨੇ ਸਾਰੀ ਸਥਿਤੀ ਉਤੇ ਕਾਬੂ ਵੀ ਪਾ ਲਿਆ ਸੀ ਅਤੇ ਅਕਾਲੀਆਂ ਨੂੰ ਉਨਾਂ ਦੀ ਹੋਈ ਬੇਇਜ਼ਤੀ ਦਾ ਅਹਿਸਾਸ ਵੀ ਨਹੀਂ ਹੋਣ ਦਿਤਾ ਸੀ। ਇਸੇ ਇਕ ਘਟਨਾ ਨੇ ਰਣਜੀਤ ਸਿੰਘ ਨੂੰ ਅੰਗਰੇਜ਼ਾਂ ਨਾਲ ਦੋਸਤੀ ਬਣਾ ਕੇ ਰਖਣ ਲਈ ਮਜ਼ਬੂਰ ਕਰ ਦਿਤਾ ਸੀ । ਇਸ ਘਟਨਾ ਵਿਚ ਨਾ ਹੀ ਤਾਂ ਅਕਾਲੀਆਂ ਦੀ ਕੋਈ ਪੰਥ-ਭਗਤੀ ਹੀ ਪਰਗਟ ਹੁੰਦੀ ਹੈ ਅਤੇ ਨਾ ਹੀ ਬਹਾਦਰੀ। ਸਗੋਂ ਇਸ ਵਿਚੋਂ ਅਕਾਲੀਆਂ ਦਾ ਸਿਰਫ਼ ਫਿਰਕੂ-ਤੰਗ-ਨਜ਼ਰੀਆ ਹੀ ਦਿਖਾਈ ਦਿੰਦਾ ਹੈ ।

1809-10 ਦੇ ਸਾਲਾਂ ਦੀ ਹੀ ਇਕ ਹੋਰ ਘਟਨਾ ਹੈ । ਅੰਗਰੇਜ਼ਾਂ ਨਾਲ ਦੋਸਤੀ ਪੈ ਜਾਣ ਕਰਕੇ ਰਣਜੀਤ ਸਿੰਘ ਨੇ ਆਪਣੇ ਰਾਜ ਪਰਬੰਧ ਨੂੰ ਵੀ ਆਧੁਨਿਕ ਲੀਹਾਂ ਤੇ ਚਲਾਉਣ ਦੀ ਕੋਸ਼ਿਸ਼ ਕੀਤੀ ਸੀ । ਇਸ ਕੋਸ਼ਿਸ਼ ਵਜੋਂ ਰਣਜੀਤ ਸਿੰਘ ਨੇ ਅੰਗਰੇਜ਼ ਅਫਸਰਾਂ ਤੋਂ ਆਪਣੀ ਜ਼ਮੀਨ ਦੀ ਮਿਣਤੀ ਕਰਵਾਉਣੀ ਚਾਹੀ । ਮਿਣਤੀ ਕਰਵਾਉਣ ਲਈ ਜਦੋਂ ਕੁਝ ਅੰਗਰੇਜ਼ ਅਫਸਰ ਕੈਪਟਨ ਵਾਈਟ ਰਾਹੀਂ ਜ਼ਮੀਨ ਦੀ ਮਿਣਤੀ ਕਰਵਾ ਰਹੇ ਸਨ ਤਾਂ ਅਕਾਲੀਆਂ ਵਿਚ ਇਹ ਗਲ ਫੈਲ ਗਈ ਕੇ ਅੰਗਰੇਜ਼ ਮਹਾਰਾਜੇ ਦਾ ਰਾਜ ਮੁਲ ਖਰੀਦ ਰਹੇ ਹਨ । ਬੱਸ ਬਿਨਾ ਕੁਝ ਸੋਚੇ ਸਮਝੇ ਅਕਾਲੀਆਂ ਨੇ ਕੈਪਟਨ ਵਾਈਟ ਅਤੇ ਉਸ ਦੇ ਅਫਸਰਾਂ ਉਪਰ ਹਮਲਾ ਕਰ ਦਿਤਾ । ਕੈਪਟਨ ਵਾਈਟ ਅਤੇ ਉਸ ਦੇ ਸਾਥੀ ਲਾਗਲੇ ਇਕ ਪਿੰਡ ਵਿਚ ਜਾ ਛੁਪੇ । ਅਕਾਲੀਆਂ ਨੇ ਉਸ

---

1. ਬਾਵਾ ਪ੍ਰੇਮ ਸਿੰਘ ਹੋਤੀ, 'ਜੀਵਨ ਬ੍ਰਿਤਾਂਤ ਅਕਾਲੀ ਫੂਲਾ ਸਿੰਘ ਜੀ', ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੭੧.

ਪਿੰਡ ਨੂੰ ਘੇਰ ਲਿਆ ।[1] ਅਖੀਰ ਤੇ ਜਦੋਂ ਇਸ ਗਲ ਦਾ ਪਤਾ ਮਹਾਰਾਜੇ ਨੂੰ ਲਗਿਆ ਤਾਂ ਕਿਤੇ ਉਸ ਵਲੋਂ ਭੇਜੇ ਗਏ ਸਿਖ ਸਰਦਾਰਾਂ ਨੇ ਅਕਾਲੀਆਂ ਨੂੰ ਸਮਝਾ-ਬੁਝਾ ਕੇ ਵਾਪਸ ਲਿਆਂਦਾ । ਇਸ ਘਟਨਾ ਦਾ ਬਰਿਟਿਸ਼ ਸਰਕਾਰ ਨੇ ਬਹੁਤ ਬੁਰਾ ਮਨਾਇਆ ਅਤੇ ਅਕਾਲੀ ਫੂਲਾ ਸਿੰਘ ਨੂੰ ਬਰਿਟਿਸ਼ ਸਰਕਾਰ ਦੇ ਹਵਾਲੇ ਕਰਨ ਦੀ ਮੰਗ ਕੀਤੀ । ਮਹਾਰਾਜੇ ਨੇ ਬਰਿਟਿਸ਼ ਅਧਿਕਾਰੀਆਂ ਨੂੰ ਅਕਾਲੀਆਂ ਦੀ ਸਥਿਤੀ, ਸੁਭਾਅ ਅਤੇ ਸੋਚਣੀ ਬਾਰੇ ਸਮਝਾਇਆ ਅਤੇ ਮਾਮਲੇ ਨੂੰ ਰਫ਼ਾ ਦਫ਼ਾ ਕਰਵਾਇਆ ।

1814 ਦੇ ਸਾਲ ਵਿਚ ਅਕਾਲੀ ਫੂਲਾ ਸਿੰਘ ਮਹਾਰਾਜੇ ਨਾਲ ਇਸ ਗਲੋਂ ਗੁਸੇ ਹੋ ਗਿਆ ਸੀ ਕਿ ਮਹਾਰਾਜੇ ਨੇ ਆਪਣੇ ਦਰਬਾਰ ਅਤੇ ਆਪਣੀਆਂ ਫੌਜਾਂ ਵਿਚ ਡੋਗਰਿਆਂ ਅਤੇ ਹੋਰ ਗੈਰ-ਸਿਖ ਲੋਕਾਂ ਨੂੰ ਕਿਉਂ ਰਖਿਆ ਹੈ । ਮਹਾਰਾਜੇ ਨੇ ਅਕਾਲੀ ਜੀ ਨੂੰ ਸਮਝਾਉਣ ਦੀ ਬਹੁਤ ਕੋਸ਼ਿਸ਼ ਕੀਤੀ ਪਰ ਉਹ ਨਹੀਂ ਸਮਝੇ । ਅਖੀਰ ਰੋਸ ਵਜੋਂ ਆਪਣੇ ਜਥੇ ਸਮੇਤ ਅੰਮ੍ਰਿਤਸਰ ਛਡ ਕੇ ਆਨੰਦਪੁਰ ਸਾਹਿਬ ਚਲੇ ਗਏ । ਆਨੰਦਪੁਰ ਸਾਹਿਬ ਮਹਾਰਾਜੇ ਦੀ ਰਿਆਸਤ ਅਤੇ ਬਰਿਟਿਸ਼ ਇਲਾਕੇ ਦੀ ਐਨ ਹੱਦ ਉਪਰ ਸਥਿਤ ਸੀ । ਤਕਨੀਕੀ ਤੌਰ ਤੇ ਆਨੰਦਪੁਰ ਸਾਹਿਬ ਮਹਾਰਾਜੇ ਦੇ ਅਧਿਕਾਰ ਖੇਤਰ ਤੋਂ ਬਾਹਰ ਸੀ ਪਰ ਮਹਾਨ ਧਾਰਮਿਕ ਅਸਥਾਨ ਹੋਣ ਕਰ ਕੇ ਇਹ ਸਿਖ ਪਰਬੰਧ ਅਧੀਨ ਹੀ ਸੀ । ਇਥੇ ਹੀ ਅਕਾਲੀ ਜੀ ਪਾਸ, ਜੀਂਦ ਰਿਆਸਤ ਦਾ ਕੰਵਰ ਪਰਤਾਪ ਸਿੰਘ ਆਪਣੇ ਪਿਤਾ ਦੇ ਖਿਲਾਫ਼ ਬਾਗੀ ਹੋ ਕੇ, ਪਹੁੰਚ ਗਿਆ । ਉਸ ਦਾ ਨਿਸ਼ਾਨਾ ਨਿਰੋਲ ਰਾਜਨੀਤਕ ਸੀ । ਬਰਿਟਿਸ਼ ਹਕੂਮਤ ਉਸ ਦੇ ਪਿਛੇ ਪਈ ਹੋਈ ਸੀ । ਬਰਿਟਿਸ਼ ਹਕੂਮਤ ਨੇ ਅਕਾਲੀ ਫੂਲਾ ਸਿੰਘ ਨੂੰ ਸੁਨੇਹਾ ਭੇਜਿਆ ਕਿ ਉਹ ਕੰਵਰ ਪਰਤਾਪ ਸਿੰਘ ਨੂੰ ਉਨਾਂ ਦੇ ਹਵਾਲੇ ਕਰ ਦੇਣ ਪਰ ਅਕਾਲੀ ਜੀ ਨੇ ਜਵਾਬ ਦੇ ਦਿਤਾ । ਬਰਿਟਿਸ਼ ਹਕੂਮਤ ਨੇ ਫੌਜੀ ਕਾਰਵਾਈ ਕਰਨ ਤੋਂ ਪਹਿਲਾਂ ਰਣਜੀਤ ਸਿੰਘ ਨੂੰ ਬੇਨਤੀ ਕੀਤੀ ਕਿ ਅਕਾਲੀ ਫੂਲਾ ਸਿੰਘ ਨੂੰ ਉਹ ਵਾਪਸ ਅੰਮਰਿਤਸਰ ਲੈ ਜ਼ਾਣ । ਮਹਾਰਾਜੇ ਨੇ ਅਕਾਲੀ ਜੀ ਨੂੰ ਵਾਪਸ ਅੰਮਰਿਤਸਰ ਆਉਣ ਲਈ ਬੜੇ ਸੁਨੇਹੇ ਭੇਜੇ ਪਰ ਉਹ ਨਾ ਗਏ ਅਖੀਰ ਨੂੰ ਤਕੜੀ ਸੈਨਿਕ ਟੁਕੜੀ ਭੇਜੀ ਗਈ । ਇਸ ਸੈਨਿਕ ਟੁਕੜੀ ਨੇ ਕਿਹਾ ਕਿ ਉਹ ਅਕਾਲੀ ਜੀ ਨੂੰ ਸਤਿਕਾਰ ਸਹਿਤ ਵਾਪਸ ਲੈ ਕੇ ਜਾਣਗੇ । ਅਕਾਲੀ ਫੂਲਾ ਸਿੰਘ ਅਖੀਰ ਇਸ ਸੈਨਿਕ ਟੁਕੜੀ ਰਾਹੀਂ ਅੰਮਰਿਤਸਰ ਲਿਜਾਏ ਗਏ । ਅੰਮਰਿਤਸਰ ਪਹੁੰਚਣ ਤੇ ਮਹਾਰਾਜੇ ਨੇ ਅਕਾਲੀ ਜੀ ਦਾ ਬਹੁਤ ਮਾਣ-ਸਤਿਕਾਰ ਕੀਤਾ ।

ਇਹ ਸਭ ਕੁਝ ਲਿਖਣ ਦਾ ਭਾਵ ਇਹ ਹੀ ਹੈ ਕਿ ਜਿਸ ਤਰਾਂ ਦਾ ਮਾਣ-ਸਤਿਕਾਰ ਮਹਾਰਾਜੇ ਨੇ ਅਕਾਲੀ ਫੂਲਾ ਸਿੰਘ ਨੂੰ ਦਿਤਾ ਸੀ ਉਸ ਤਰਾਂ ਦਾ ਮਾਣ-ਸਤਿਕਾਰ ਇਨਾਂ ਨੂੰ ਨਾ ਹੀ ਕਿਸੇ ਹੋਰ ਸਿਖ ਰਿਆਸਤ[2] ਵਿਚ ਮਿਲਿਆ ਅਤੇ ਨਾ ਹੀ ਬਰਿਟਿਸ਼ ਹਕੂਮਤ ਵਲੋਂ ਮਿਲਿਆ। ਇਹੀ ਕਾਰਨ ਸੀ ਕਿ ਅਕਾਲੀ ਫੂਲਾ ਸਿੰਘ ਨੇ ਅਨੇਕਾਂ ਮਤਭੇਦ ਰਖਣ ਦੇ ਬਾਵਜੂਦ ਵੀ ਮਹਾਰਾਜੇ

---

1. ਬਾਵਾ ਪ੍ਰੇਮ ਸਿੰਘ ਹੋਤੀ, 'ਪਿਠਅੰਕਤ,' ਪੰਨੇ 21-22.
2. ਉਸ ਸਮੇਂ ਮਹਾਰਾਜਾ ਰਣਜੀਤ ਸਿੰਘ ਦੇ ਖਾਲਸਾ ਰਾਜ ਦੇ ਨਾਲ ਨਾਲ ਪਟਿਆਲਾ, ਨਾਭਾ, ਜੀਂਦ ਅਤੇ ਫਰੀਦ ਕੋਟ ਜੈਸੀਆਂ ਸਿਖ ਰਿਆਸਤਾਂ ਵੀ ਸਨ । ਪਰ ਜਿਸ ਤਰਾਂ ਅਕਾਲੀ ਫੂਲਾ ਸਿੰਘ ਜੀ ਆਪਣੀ ਅਕਾਲ ਸੈਨਾ ਨੂੰ ਲੈ ਕੇ ਮਹਾਰਾਜੇ ਦੀ ਬੇਨਤੀ ਤੇ ਹਰ ਮੁਹਿੰਮ ਵਿਚ ਸ਼ਾਮਲ ਹੋ ਜਾਂਦੇ ਸਨ ਉਸ ਤਰਾਂ ਉਹ ਹੋਰ ਕਿਸੇ ਵੀ ਸਿਖ ਰਿਆਸਤ ਦੇ ਮਹਾਰਾਜੇ ਦੀ ਸੈਨਾ ਵਿਚ ਕਦੇ ਵੀ ਸ਼ਾਮਲ ਹੋ ਕੇ ਨਹੀਂ ਗਏ । ਨਾ ਹੀ ਕਿਸੇ ਸਿਖ ਰਿਆਸਤ ਵਿਚ ਅਕਾਲੀਆਂ ਦੀ ਕੋਈ ਸੈਨਾ ਹੀ ਸੀ । ਇਹ ਤਾਂ ਮਹਾਰਾਜਾ ਰਣਜੀਤ ਸਿੰਘ ਹੀ ਸੀ ਜਿਸ ਨੇ ਅਕਾਲੀਆਂ ਨੂੰ ਇਕ ਬਾਕਾਇਦਾ ਸੈਨਿਕ ਰੂਪ ਦੇਣ ਵਿਚ ਮਦਦ ਵੀ ਕੀਤੀ ਸੀ ਅਤੇ ਦਿਲਚਸਪੀ ਵੀ ਲਈ ਸੀ । ਅੰਮਰਿਤਸਰ ਵਿਖੇ ਅਕਾਲੀਆਂ ਦੀ ਛਾਉਣੀ ਸਿਰਫ ਰਣਜੀਤ ਸਿੰਘ ਦੀ ਹੀ ਦੇਣ ਸੀ ।

ਦੀ ਹਰ ਬੇਨਤੀ ਤੇ ਆਪਣੀ ਜਾਨ ਕੁਰਬਾਨ ਕਰਨ ਦੀ ਕੋਸ਼ਿਸ਼ ਕੀਤੀ ਸੀ ।

1816 ਵਿਚ ਮਹਾਰਾਜੇ ਦੀ ਬੇਨਤੀ ਤੇ ਅਕਾਲੀ ਫੂਲਾ ਸਿੰਘ ਆਪਣੇ ਅਕਾਲੀ ਜਥੇ ਨੂੰ ਲੈ ਕੇ ਭੱਖਰ ਅਤੇ ਲੀਹੇ ਦੇ ਅਫ਼ਗਾਨਾਂ ਨਾਲ ਲੜਨ ਲਈ ਗਿਆ ਅਤੇ ਉਨਾਂ ਤੇ ਫਤਿਹ ਹਾਸਲ ਕੀਤੀ । ਫਿਰ ਝੰਗ ਨੂੰ ਜਿਤਣ ਲਈ ਵੀ ਅਕਾਲੀ ਜੀ ਨੂੰ ਭੇਜਿਆ ਗਿਆ । ਜਦੋਂ ਮਹਾਰਾਜਾ ਕਈ ਮੁਹਿੰਮਾਂ ਭੇਜ ਕੇ ਵੀ ਮੁਲਤਾਨ ਨੂੰ ਪੂਰੀ ਤਰਾਂ ਨਾ ਜਿਤ ਸਕਿਆ ਤਾਂ ਉਸ ਨੇ ਮੁਲਤਾਨ ਨੂੰ ਫਤਿਹ ਕਰਨ ਲਈ ਅਕਾਲੀ ਫੂਲਾ ਸਿੰਘ ਨਾਲ ਵਿਚਾਰ ਕੀਤੀ । ਇਸ ਮਕਸਦ ਲਈ ਮਹਾਰਾਜੇ ਨੇ ਆਪਣੇ ਵਜ਼ੀਰਾਂ ਅਤੇ ਜਰਨੈਲਾਂ ਦੀ ਜਿਹੜੀ ਮੀਟਿੰਗ ਵਿਚਾਰ ਵਿਟਾਂਦਰਾ ਕਰਨ ਲਈ ਬੁਲਾਈ ਉਹ ਅੰਮਰਿਤਸਰ (ਸ਼ਾਇਦ ਅਕਾਲ ਤਖ਼ਤ ਸਾਹਿਬ ਉਪਰ) ਵਿਖੇ ਬੁਲਾਈ । ਇਸ ਦੀ ਪਰਧਾਨਗੀ ਬਾਬਾ ਸਾਹਿਬ ਸਿੰਘ ਬੇਦੀ ਨੇ ਕੀਤੀ ਸੀ । ਇਸ ਵਿਚ ਫੈਸਲਾ ਹੋਇਆ ਕੇ ਮੁਲਤਾਨ ਤੇ ਹਮਲਾ ਕਰਨ ਵਾਲੀ ਫੌਜ ਅਕਾਲੀ ਫੂਲਾ ਸਿੰਘ ਦੀ ਕਮਾਂਡ ਹੇਠ ਭੇਜੀ ਜਾਵੇ । ਮੈਂ ਉਪਰ ਇਹ ਲਿਖਿਆ ਹੈ ਕਿ ਸ਼ਾਇਦ ਇਹ ਮੀਟਿੰਗ ਅਕਾਲ ਤਖ਼ਤ ਤੇ ਕੀਤੀ ਗਈ ਹੋਵੇ । ਇਸ ਦੀ ਸੰਭਾਵਨਾ ਇਨਾਂ ਨੁਕਤਿਆਂ ਦੀ ਰੋਸ਼ਨੀ ਵਿਚ ਜ਼ਿਆਦਾ ਹੋ ਜਾਂਦੀ ਹੈ ਕਿ ਇਕ ਤਾਂ ਇਸ ਮੀਟਿੰਗ ਦਾ ਸਰੂਪ ਰਾਜਸੀ ਨਹੀਂ ਸੀ ਕਿਉਂਕਿ ਇਸ ਦੀ ਪਰਧਾਨਗੀ ਬਾਬਾ ਸਾਹਿਬ ਸਿੰਘ ਬੇਦੀ ਕਰ ਰਹੇ ਸਨ । ਦੂਜਾ ਇਸ ਵਿਚ ਲਏ ਗਏ ਫੈਸਲੇ ਅਨੁਸਾਰ ਜਾਣ ਵਾਲੀ ਫੌਜ ਦਾ ਕਮਾਂਡਰ ਕੋਈ ਤਨਖ਼ਾਹਦਾਰ ਜਰਨੈਲ ਨਹੀਂ ਸੀ ਸਗੋਂ ਸਿਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਸੀ । ਇਨਾਂ ਗਲਾਂ ਤੋਂ ਇਹ ਧਾਰਨਾ ਸਪਸ਼ਟ ਹੋ ਜਾਂਦੀ ਹੈ ਕਿ ਭਾਵੇਂ ਰਣਜੀਤ ਸਿੰਘ ਕਿਸੇ ਵੀ ਤਰੀਕੇ ਨਾਲ ਰਿਹਾ ਹੋਵੇ ਪਰ ਉਸ ਦੇ ਮਨ ਵਿਚ ਅਕਾਲ ਤਖ਼ਤ ਸਾਹਿਬ ਦੀ ਸੁਪਰੀਮੇਸੀ ਅਤੇ ਪਵਿਤਰਤਾ ਵਸੀ ਹੋਈ ਸੀ।

ਮੁਲਤਾਨ ਦੀ ਫਤਿਹ ਨਾਲ ਹੀ ਤਖ਼ਤ ਸਿਰੀ ਪਟਣਾ ਸਾਹਿਬ ਦਾ ਇਕ ਹੁਕਮਨਾਮਾ ਵੀ ਸਬੰਧਤ ਹੈ । ਇਸ ਹੁਕਮਨਾਮੇ ਰਾਹੀਂ ਮਹਾਰਾਜਾ ਰਣਜੀਤ ਸਿੰਘ ਨੂੰ ਤਖ਼ਤ ਸਿਰੀ ਪਟਨਾ ਸਾਹਿਬ ਵਲੋਂ ਆਸੀਰਵਾਦ ਦਿਤੀ ਗਈ ਸੀ ਕਿ ਮੁਲਤਾਨ ਫਤਿਹ ਹੋਵੇਗਾ । ਇਹ ਹੁਕਮਨਾਮਾ ਇਸ ਤਰਾਂ ਹੈ :

ਤਖ਼ਤ ਪਟਣਾ ਸਾਹਿਬ ਦੀ ਮੋਹਰ
ੴ ਸਤਿਗੁਰ ਪ੍ਰਸਾਦਿ

ੴ ਸਤਿਗੁਰੂ ਪ੍ਰਸਾਦਿ ॥ ਸਿਰੀ ਵਾਹਿਗੁਰੂ ਜੀ ਕੇ ਪਿਆਰੇ । ਸ੍ਰੀ ਵਾਹਿਗੁਰੂ ਜੀ ਕੇ ਸਵਾਰੇ ॥ ਸਿਰੀ ਵਾਹਿਗੁਰੂ ਜੀ ਕੇ ਮੰਨੇ ॥ ਸਭ ਜਨਮ ਧੰਨ ਧੰਨੇ ॥ ਪਰਉਪਕਾਰੀ ॥ ਸਨਮੁਖ ਦਰਬਾਰੀ ॥ ਉਜਲੇ ਮਸਤਕ ॥ ਜਿਨਿਆਂ ਮਿਲਿਆ ਸਿਰੀ ਵਾਹਿਗੁਰੂ ਜੀ ਕਾ ਨਾਮ ਚਿਤ ਆਵੈ ॥ ਸੋ ਸਿੰਘ ਸਾਹਿਬ ਪਾਤਸ਼ਾਹ ਰਣਜੀਤ ਸਿੰਘ ਜੀ ਪਾਸੇ ਲਿਖਤਮ ਸਿਰੀ ਪਟਣਾ ਸਾਹਿਬ ਤਖ਼ਤ ਬੁੰਗਾ ਜੀ ਕੀ ਖੁਸ਼ੀ ਵਾਚਣੀ ।

ਹਕੀਕਤ ਇਹ ਹੈ ਕਿ...ਤੋ ਤੁਮਰੇ ਸਭ ਮਨੋਰਥ ਪੂਰੇ ਸਿਧ ਹੋਣਗੇ ॥ ਔਰ ਸਭ ਮੁਹਿੰਮ ਫਤੇ ਹੋਵੇਗੀ ॥ ਸਤਿਕਾਰ ਮੰਨਣਾ॥ ਸੰਮਤ 1872 ।।ਅਰਦਾਸ ਲਿਖੀ ॥ ਵੈਸਾਖ ਵਦੀ ਪੰਚਮੀ ॥ ਮੁਲਤਾਨ ਫਤੇ ਹੋਏਗਾ ॥[1]

1. ਦੇਖੋ, 'ਗੁਰਦੁਆਰਾ ਗਜ਼ਟ', ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ, ਅੰਮਰਿਤਸਰ, ਮਈ 1974, ਪੰਨਾ 46.

ਇਹ ਹੁਕਮਨਾਮਾ ਭਾਵੇਂ ਤਖ਼ਤ ਸਿਰੀ ਪਟਣਾ ਸਾਹਿਬ ਦਾ ਹੈ ਅਤੇ ਇਸ ਦਾ ਸਬੰਧ ਵੀ ਭਾਵੇਂ ਸਿਰੀ ਅਕਾਲ ਤਖ਼ਤ ਸਾਹਿਬ ਨਾਲ ਨਹੀਂ ਹੈ ਪਰ ਇਸ ਨਾਲ ਪਿਛੇ ਲਿਖੀ ਗਈ ਉਸ ਗਲ ਦੀ ਪਰੋੜਤਾ ਤਾਂ ਹੁੰਦੀ ਹੈ ਕਿ ਮਹਾਰਾਜਾ ਖਾਲਸਾ ਪੰਥ ਦੀਆਂ ਮਹਾਨ ਸੰਸਥਾਵਾਂ ਨਾਲ ਜ਼ਜ਼ਬਾਤੀ ਤੌਰ ਤੇ ਜੁੜਿਆ ਹੋਇਆ ਸੀ । ਮੁਲਤਾਨ ਦੀ ਫਤਿਹ ਲਈ ਜਿਥੇ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਆਸ਼ੀਰਵਾਦ ਲਈ ਸੀ ਉਥੇ ਤਖ਼ਤ ਸ਼ਿਰੀ ਪਟਣਾ ਸਾਹਿਬ ਤੋਂ ਵੀ ਆਸ਼ੀਰਵਾਦ ਲਈ ਗਈ ਸੀ । ਇਹ ਵੀ ਕਿ ਮੁਲਤਾਨ ਫਤਿਹ ਹੋਣ ਪਿਛੋਂ, ਅਕਾਲੀ ਫੂਲਾ ਸਿੰਘ ਨਾਲ ਪਹਿਲਾਂ ਤੋਂ ਹੀ ਕੀਤੇ ਗਏ ਵਾਇਦੇ ਅਨੁਸਾਰ, ਸਿਰੀ ਦਰਬਾਰ ਸਾਹਿਬ ਦੀ ਪਰਿਕਰਮਾ ਪੱਕੀ ਕਰਵਾਈ ਗਈ ਸੀ ।[1]

ਉਕਤ ਤੋਂ ਇਲਾਵਾ ਕਸ਼ਮੀਰ ਦੀਆਂ ਮੁਹਿੰਮਾਂ ਸਮੇਂ ਅਕਾਲੀ ਫੂਲਾ ਸਿੰਘ ਜੀ ਆਪਣੇ ਅਕਾਲੀ ਜਥੇ ਨਾਲ ਹਰ ਸਮੇਂ ਨਾਲ ਰਹੇ ਸਨ । ਪਿਸ਼ਾਵਰ ਨੂੰ ਜਿਤਣ ਸਮੇਂ ਅਕਾਲੀ ਜੀ ਸਿਖ ਫੌਜਾਂ ਨਾਲ ਸਨ । 1823 ਵਿਚ ਜਦੋਂ ਮਹਾਰਾਜੇ ਨੂੰ ਨੌਸ਼ਹਿਰੇ ਦੇ ਮੈਦਾਨ ਵਿਚ ਜ਼ਬਰਦਸਤ ਚਣੌਤੀ ਦਿਤੀ ਗਈ ਸੀ ਤਾਂ ਇਸ ਲੜਾਈ ਦਾ ਮੁਖ ਹੀਰੋ ਅਕਾਲੀ ਫੂਲਾ ਸਿੰਘ ਹੀ ਸੀ । ਅਸਲ ਵਿਚ ਪਠਾਣ ਫੌਜਾਂ ਵਲੋਂ ਜੋ ਚਣੌਤੀ ਨੌਸ਼ਹਿਰੇ ਦੇ ਮੈਦਾਨ ਵਿਚ ਦਿਤੀ ਗਈ ਸੀ ਉਤਨੀ ਭਿਆਨਕ ਅਤੇ ਜ਼ਬਰਦਸਤ ਚਣੌਤੀ ਮਹਾਰਾਜੇ ਨੂੰ ਉਸ ਦੇ ਸਮੁਚੇ ਰਾਜ ਸਮੇਂ ਵਿਚ ਕਦੇ ਵੀ ਨਹੀਂ ਮਿਲੀ ਸੀ । ਮਹਾਰਾਜੇ ਦੀ ਫੌਜ ਪਠਾਣਾਂ ਸਾਹਮਣੇ ਬੇਬਸ ਹੋਈ ਖੜੀ ਸੀ । ਇਹ ਸਿਰਫ ਅਕਾਲੀ ਫੂਲਾ ਸਿੰਘ ਅਤੇ ਉਸ ਦੇ ਅਕਾਲੀ ਜਥੇ ਦੀ ਹਠਧਰਮੀ ਕਰਕੇ ਹੀ ਸੀ ਕਿ ਪਠਾਣ ਫੌਜਾਂ ਵਿਚ ਭਗਦੜ ਮਚ ਗਈ ਸੀ । ਮਚਾਈ ਗਈ ਇਸ ਭਗਦੜ ਨੂੰ ਪਿਛੋਂ ਸਿਖ ਫੌਜਾਂ ਨੇ ਸੰਭਾਲ ਲਿਆ ਸੀ । ਨੌਸ਼ਹਿਰੇ ਦੀ ਸਾਰੀ ਲੜਾਈ ਬਿਨਾ ਕਿਸੇ ਨਿਰਧਾਰਤ ਕੀਤੀ ਨੀਤੀ ਤੋਂ ਅਤੇ ਨਿਰੋਲ ਅਕਾਲੀ ਜੀ ਦੀ ਆਪਣੀ ਮਨਮਰਜ਼ੀ ਅਨੁਸਾਰ ਲੜੀ ਗਈ ਸੀ । ਇਸ ਵਿਚ ਅਕਾਲੀ ਫੂਲਾ ਸਿੰਘ ਜੀ ਸ਼ਹੀਦ ਹੋ ਗਏ ਸਨ ਅਤੇ ਉਨਾਂ ਦੇ ਅਕਾਲੀ ਸਿੰਘ ਵੀ ਤਕੜੀ ਗਿਣਤੀ ਵਿਚ ਸ਼ਹੀਦ ਹੋ ਗਏ ਸਨ । ਅਕਾਲੀ ਫੂਲਾ ਸਿੰਘ ਜੀ ਦੀ ਅਤੇ ਉਸ ਦੇ ਅਕਾਲੀ ਸਿੰਘਾਂ ਦੀ ਇਹੀ ਸ਼ਹਾਦਤ ਸਭ ਤੋਂ ਵਡਾ ਸਬੂਤ ਹੈ ਮਹਾਰਾਜਾ ਰਣਜੀਤ ਸਿੰਘ ਦੀ ਅਕਾਲੀਆਂ ਪਰਤੀ ਤਾਬੇਦਾਰੀ ਦਾ । ਅਕਾਲੀਆਂ ਪਰਤੀ ਤਾਬੇਦਾਰੀ ਸਿਰੀ ਅਕਾਲ ਤਖ਼ਤ ਸਾਹਿਬ ਪਰਤੀ ਵਫਾਦਾਰੀ ਦਾ ਪਰਮਾਣ ਹੈ ।

ਸਿਰੀ ਅਕਾਲ ਤਖ਼ਤ ਸਾਹਿਬ ਦੀ ਜੋ ਇਮਾਰਤ 1984 ਤਕ ਸਾਡੇ ਸਾਹਮਣੇ ਸੀ ਉਹ ਸਾਰੀ ਦੀ ਸਾਰੀ ਹੀ ਮਹਾਰਾਜਾ ਰਣਜੀਤ ਸਿੰਘ ਜਾਂ ਉਸ ਦੇ ਜਰਨੈਲਾਂ ਦੀ ਹੀ ਬਣਵਾਈ ਹੋਈ ਸੀ । ਤਖ਼ਤ ਸਾਹਿਬ ਦੀਆਂ ਉਪਰਲੀਆਂ ਚਾਰ ਮੰਜ਼ਿਲਾਂ ਮਹਾਰਾਜੇ ਨੇ ਖੁਦ ਬਣਵਾਈਆਂ ਸਨ।[2] ਸਭ ਤੋਂ ਉਪਰਲਾ ਬੰਗਲਾ ਅਤੇ ਸੁਨਹਿਰੀ ਗੁੰਬਦ ਸਰਦਾਰ ਹਰੀ ਸਿੰਘ ਨਲੂਏ ਨੇ ਬਣਵਾਇਆ ਸੀ । ਇਸ ਦੇ ਉਪਰ ਪੰਝੀ ਹਜ਼ਾਰ ਰੁਪਏ ਦਾ ਸੋਨਾ ਵੀ ਸਰਦਾਰ ਨਲੂਏ ਨੇ ਗਿਆਨੀ ਗੁਰਮੁਖ ਸਿੰਘ ਰਾਹੀਂ ਲਗਵਾਇਆ ਸੀ ।

ਉਕਤ ਗਲਾਂ ਦੀ ਰੋਸ਼ਨੀ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਭਾਵੇਂ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੀਆਂ ਬਹੁਤ ਘਟ ਘਟਨਾਵਾਂ ਸਿਰੀ ਅਕਾਲ ਤਖ਼ਤ ਸਾਹਿਬ ਨਾਲ ਸਬੰਧਤ ਹਨ ਪਰ ਜਿਨੀਆਂ ਵੀ ਹਨ ਉਨਾਂ ਤੋਂ ਇਹ ਗਲ ਭਲੀ ਭਾਂਤ ਸਪਸ਼ਟ ਹੋ ਜਾਂਦੀ ਹੈ ਕਿ

---

1. 'ਕਲਕੱਤਾ ਰੀਵਿਊ', ਜਿਲਦ 6, ਦਸੰਬਰ, 1846, ਪੰਨਾ 279 ਅਤੇ 'ਪਿਸ਼ਾਵਰ ਡਿਸਟ੍ਰਿਕਟ ਗਜ਼ਟੀਅਰ', ਪੰਨਾ 65; ਬਾਵਾ ਪ੍ਰੇਮ ਸਿੰਘ ਹੋਤੀ ਅਨੁਸਾਰ, 'ਪਿਠਅੰਕਤ', ਪੰਨਾ 37
2. ਗਯਾਨੀ ਗਯਾਨ ਸਿੰਘ, 'ਤਵਾਰੀਖ਼ ਸ੍ਰੀ ਅੰਮ੍ਰਿਤਸਰ' (ਪਹਿਲੀ ਛਾਪ 1923 ਈ.), ਅੰਮਰਿਤਸਰ, 1977, ਪੰਨਾ 16 (ਸਿੰਘ ਸਭਾ ਕਮੇਟੀ ਵਲੋਂ ਮੁੜ ਪਰਕਾਸ਼ਤ) ।

ਮਹਾਰਾਜਾ ਸਿਰੀ ਅਕਾਲ ਤਖ਼ਤ ਸਾਹਿਬ ਦੀ ਸਰਬਉਚਤਾ ਨੂੰ ਸਮਝਦਾ ਸੀ । ਇਹੀ ਕਾਰਨ ਸੀ ਕਿ ਉਸ ਨੇ ਅਕਾਲੀ ਫੂਲਾ ਸਿੰਘ ਨੂੰ ਲਗਦੀ ਵਾਹ ਪੂਰਾ ਮਾਣ ਅਤੇ ਸਤਿਕਾਰ ਦਿਤਾ । ਕਈ ਵਾਰ ਅਕਾਲੀ ਜੀ ਦੀਆਂ ਆਪਹੁਦਰੀਆਂ ਅਤੇ ਫ਼ਿਰਕੂ ਰੰਗਤ ਵਾਲੀਆਂ ਗਤੀਵਿਧੀਆਂ ਨੂੰ ਵੀ ਨਜ਼ਰਅੰਦਾਜ਼ ਕਰ ਦਿਤਾ ਜਾਂਦਾ ਸੀ । ਮਹਾਰਾਜਾ ਬਹੁਤ ਵਡੀ ਸੈਨਿਕ ਸ਼ਕਤੀ ਦਾ ਮਾਲਕ ਹੋਣ ਤੇ ਵੀ ਅਕਾਲੀ ਫੂਲਾ ਸਿੰਘ ਅਗੇ ਸਿਰ ਝੁਕਾ ਦਿੰਦਾ ਸੀ । ਇਹ ਸਿਰਫ ਇਸੇ ਕਰਕੇ ਸੀ ਕਿ ਉਹ ਸਿਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਨ । ਸਭ ਤੋਂ ਵਧ ਹੈਰਾਨ ਕਰਨ ਵਾਲੀ ਗਲ ਤਾਂ ਇਹ ਹੈ ਕਿ ਅਕਾਲੀ ਫੂਲਾ ਸਿੰਘ ਦਾ ਮਹਾਰਾਜੇ ਨਾਲ ਅਨੇਕਾਂ ਵਾਰੀ ਨਾਰਾਜ਼ ਹੋਣ ਦੇ ਬਾਵਜੂਦ ਵੀ, ਅਕਾਲੀ ਜੀ ਮਹਾਰਾਜੇ ਦੇ ਹਰ ਹੁਕਮ ਤੇ ਫੁੱਲ ਚੜਾਉਂਦੇ ਸਨ । ਇਥੋਂ ਤਕ ਕਿ ਅਕਾਲੀ ਜੀ ਨੇ ਮਹਾਰਾਜੇ ਦੇ ਰਾਜ-ਭਾਗ ਦੀ ਰਾਖੀ ਲਈ ਨੌਸ਼ਹਿਰੇ ਦੇ ਜੰਗੇ ਮੈਦਾਨ ਵਿਚ ਆਪਣੀ ਸ਼ਹਾਦਤ ਦੇ ਦਿਤੀ ਸੀ । ਇਹੀ ਸ਼ਹਾਦਤ ਹੀ ਮਹਾਰਾਜੇ ਦੀ ਸਿਰੀ ਅਕਾਲ ਤਖ਼ਤ ਸਾਹਿਬ ਦੇ ਨਾਲ ਜੁੜੀ ਜਜ਼ਬਾਤੀ ਸਾਂਝ ਨੂੰ ਸਪਸ਼ਟ ਰੂਪ ਵਿਚ ਦਰਸਾ ਦਿੰਦੀ ਹੈ । ਅਕਾਲੀ ਫੂਲਾ ਸਿੰਘ ਨੂੰ ਪਤਾ ਸੀ ਕਿ ਮਹਾਰਾਜਾ ਰਣਜੀਤ ਸਿੰਘ ਆਖਰਕਾਰ ਸਿਖ ਕੌਮ ਦੀ ਆਨ-ਸ਼ਾਨ ਨੂੰ ਚਮਕਾਉਣ ਵਾਲਾ ਹੀ ਹੈ ।

ਚੈਪਟਰ ਛੇਵਾਂ

# ਬਰਤਾਨਵੀ ਪਰਸਾਸ਼ਨ ਅਤੇ ਸਿਰੀ ਅਕਾਲ ਤਖ਼ਤ ਸਾਹਿਬ

**1849-1947**

1849 ਈ. ਵਿਚ ਪੰਜਾਬ ਨੂੰ ਬਰਿਟਿਸ਼ ਭਾਰਤ ਵਿਚ ਮਿਲਾ ਲਿਆ ਗਿਆ ਸੀ । ਇਸ ਕਰਕੇ ਪੰਜਾਬ ਦਾ ਸਮੁਚਾ ਪਰਬੰਧ ਬਰਿਟਿਸ਼ ਸਰਕਾਰ ਦੇ ਅਧੀਨ ਹੋ ਗਿਆ ਸੀ । ਇਸ ਦਾ ਪਰਭਾਵ ਸਿਖਾਂ ਦੇ ਧਾਰਮਿਕ ਅਸਥਾਨਾਂ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਤੇ ਵੀ ਪਿਆ । ਸਿਖਾਂ ਦੇ ਧਾਰਮਕ ਅਸਥਾਨਾਂ ਉਪਰ ਪਏ ਬਰਿਟਿਸ਼ ਪਰਭਾਵ ਨੂੰ ਸਮਝਣ ਲਈ ਦੋ ਨੁਕਤਿਆਂ ਨੂੰ ਧਿਆਨ ਵਿਚ ਰਖਣਾ ਜਰੂਰੀ ਹੈ । ਇਕ ਇਹ ਕਿ ਬਰਿਟਿਸ਼ ਰਾਜ ਤੋਂ ਪਹਿਲਾਂ ਇਨਾਂ ਅਸਥਾਨਾਂ ਦਾ ਪਰਬੰਧ ਕਿਸ ਤਰਾਂ ਦਾ ਸੀ ਅਤੇ ਦੂਜਾ ਇਥੋਂ ਦੇ ਸੇਵਾਦਾਰਾਂ ਦੀ ਸਥਿਤੀ ਕੀ ਹੁੰਦੀ ਸੀ? ਬਰਤਾਨਵੀ ਹਾਕਮਾਂ ਨੇ ਲਗ ਪਗ ਪਿਛਲੇ ਸਮੇਂ ਦੇ ਪਰਬੰਧ ਨੂੰ ਪੈਟਰਨ ਬਣਾ ਕੇ ਹੀ ਇਨਾਂ ਅਸਥਾਨਾਂ ਦਾ ਪਰਬੰਧ ਕਰਨ ਦੀ ਕੋਸ਼ਿਸ਼ ਕੀਤੀ ਸੀ ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦਾ ਪਰਬੰਧ ਇਕਠਾ ਹੀ ਹੁੰਦਾ ਸੀ । ਮਹਾਰਾਜੇ ਵਲੋਂ ਇਕ ਖਾਸ ਅਧਿਕਾਰੀ ਇਨਾਂ ਦੇ ਪਰਬੰਧ ਲਈ ਨਿਯੁਕਤ ਕੀਤਾ ਜਾਂਦਾ ਸੀ । ਉਹ ਅਧਿਕਾਰੀ ਹੀ ਸਮੁਚੇ ਤੌਰ ਤੇ ਅਛੇ ਪਰਬੰਧ ਦਾ ਇੰਤਜ਼ਾਮ ਕਰਵਾਉਂਦਾ ਸੀ । ਆਮ ਤੌਰ ਤੇ ਸਿਖ ਰਾਜ ਦੇ ਸਮੁਚੇ ਸਮੇਂ ਵਿਚ ਮਜੀਠੀਏ ਸਰਦਾਰਾਂ ਪਾਸ ਹੀ ਅੰਮਰਿਤਸਰ ਦਾ ਸਮੁਚਾ ਪਰਬੰਧ ਰਿਹਾ ਸੀ । ਸਿਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ-ਸੰਭਾਲ ਆਮ ਤੌਰ ਤੇ ਅਕਾਲੀ ਸਿੰਘ (ਨਿਹੰਗ) ਹੀ ਕਰਦੇ ਹੁੰਦੇ ਸਨ। ਇਨਾਂ ਦੀ ਨਿਯੁਕਤੀ ਲਈ ਕੋਈ ਖਾਸ ਨੀਯਮ ਦਰਜ਼ ਨਹੀਂ ਸਨ ਸਗੋਂ ਜਿਹੜਾ ਵੀ ਵਿਅਕਤੀ ਅਕਾਲੀ ਸਿੰਘਾਂ ਦਾ ਮੁਖੀ ਹੁੰਦਾ ਸੀ ਉਹ ਹੀ ਸਿਰੀ ਅਕਾਲ ਤਖ਼ਤ ਸਾਹਿਬ ਦਾ ਸੇਵਾਦਾਰ ਜਾਂ ਜਥੇਦਾਰ ਮੰਨਿਆ ਜਾਂਦਾ ਸੀ ।

ਜਦੋਂ ਬਰਿਟਿਸ਼ ਸਰਕਾਰ ਪੰਜਾਬ ਤੇ ਕਾਬਜ਼ ਹੋਈ ਤਾਂ ਉਸ ਨੇ ਵੀ ਇਸੇ ਆਧਾਰ ਤੇ ਪਰਬੰਧ ਕਰਨ ਦੀ ਕੋਸ਼ਿਸ਼ ਕੀਤੀ । ਫ਼ਰਕ ਇਹ ਸੀ ਕਿ ਸਿਖ ਰਾਜ ਸਮੇਂ ਦੇ ਅਕਾਲੀ ਸਿੰਘ ਬਰਤਾਨਵੀ ਕਬਜ਼ੇ ਤੋਂ ਬਾਅਦ ਜਾਂ ਤਾਂ ਮਾਰ ਦਿਤੇ ਗਏ ਸਨ ਅਤੇ ਜਾਂ ਅੰਮਰਿਤਸਰ ਵਿਚੋਂ ਕੱਢ ਦਿਤੇ ਗਏ ਸਨ । ਇਸ ਕਰਕੇ ਸਿਰੀ ਅਕਾਲ ਤਖ਼ਤ ਸਾਹਿਬ ਦਾ ਪਰਬੰਧ ਅਕਾਲੀ ਸਿੰਘਾਂ ਕੋਲੋਂ ਖੁਸ ਗਿਆ ਸੀ । ਜਿਹੜੇ ਗਰੰਥੀ, ਪੰਜਾਬ ਦੇ ਕਬਜ਼ੇ ਸਮੇਂ ਸਿਰੀ ਦਰਬਾਰ ਸਾਹਿਬ ਦੇ ਵਿਚ ਕੰਮ ਕਰਦੇ ਸਨ ਉਨਾਂ ਨੂੰ ਬਦਲਾਉਣ ਦੀ ਕੋਸ਼ਿਸ਼ ਨਾ ਹੀ ਬਰਿਟਿਸ਼ ਸਰਕਾਰ ਨੇ ਹੀ ਕੀਤੀ ਅਤੇ ਨਾ ਹੀ ਸਿਖ ਸਰਦਾਰਾਂ ਨੇ । ਅਸਲ ਵਿਚ ਪੰਜਾਬ ਉਪਰ ਬਰਤਾਨਵੀ ਸਰਕਾਰ ਦਾ ਕਬਜ਼ਾ ਹੋ ਜਾਣ ਨਾਲ ਸਿਖ ਸਰਦਾਰ ਮਾਨਸਿਕ ਤੌਰ ਤੇ ਇਤਨੇ ਝਟਕਾਏ ਗਏ ਸਨ ਕਿ ਉਨਾਂ ਸਾਹਮਣੇ ਸਿਖਾਂ ਦੇ ਧਾਰਮਿਕ ਅਸਥਾਨਾਂ ਦੇ ਪਰਬੰਧ ਦੀ ਜਾਂ ਪੰਜਾਬ ਦੇ ਸਿਵਲ ਸਾਸ਼ਨ ਦੀ ਕੋਈ ਸੁਧ-ਬੁਧ ਹੀ ਨਹੀਂ ਸੀ । ਉਨਾਂ ਸਭ ਨੂੰ ਆਪਣੀਆਂ ਜਾਨਾਂ ਅਤੇ ਜਾਗੀਰਾਂ ਸੁਰਖਿਅਤ ਰਖਣ ਦੀ ਹੀ ਚਿੰਤਾ

ਸੀ । ਇਸ ਕਰਕੇ ਬਰਿਟਿਸ਼ ਸਰਕਾਰ ਨੇ ਜਿਸ ਤਰਾਂ ਦਾ ਵੀ ਪਰਬੰਧ, ਮਾੜਾ ਜਾਂ ਚੰਗਾ, ਅੰਮਰਿਤਸਰ ਦੇ ਧਾਰਮਿਕ ਅਸਥਾਨਾਂ ਦਾ ਕੀਤਾ ਕਿਸੇ ਵੀ ਸਿਖ ਸਰਦਾਰ ਨੂੰ ਇਸ ਨਾਲ ਕੋਈ ਲਗਾਓ ਨਹੀਂ ਸੀ । ਇਹ ਸਿਖ ਸਰਦਾਰ ਹੀ ਉਸ ਸਮੇਂ ਦੀ ਸਿਖ ਲੀਡਰਸ਼ਿਪ ਸਨ । ਇਸ ਤਰਾਂ ਜਦੋਂ ਸਮੁਚੀ ਸਿਖ ਲੀਡਰਸ਼ਿਪ ਹੀ ਮਾਨਸਿਕ ਤੌਰ ਤੇ ਹੋਸ਼-ਹਵਾਸ਼ ਗੁਆ ਚੁਕੀ ਸੀ ਤਾਂ ਧਾਰਮਿਕ ਅਸਥਾਨਾਂ ਦੇ ਪਰਬੰਧ ਨੂੰ ਕੌਣ ਚਲਾ ਸਕਦਾ ਸੀ ?

ਉਕਤ ਤਥਾਂ ਦੀ ਰੋਸ਼ਨੀ ਵਿਚ ਸਭ ਤੋਂ ਵਧ ਫਾਇਦਾ ਉਨਾਂ ਲੋਕਾਂ ਨੂੰ ਹੋਇਆ ਜੋ ਉਸ ਸਮੇਂ ਸਿਰੀ ਦਰਬਾਰ ਸਾਹਿਬ ਦੇ ਗਰੰਥੀ ਜਾਂ ਸੇਵਾਦਾਰ ਸਨ । ਇਹੀ ਗਰੰਥੀ ਜਾਂ ਸੇਵਾਦਾਰ ਸਿਰੀ ਅਕਾਲ ਤਖ਼ਤ ਸਾਹਿਬ ਦਾ ਪਰਬੰਧ ਵੀ ਸੰਭਾਲ ਕੇ ਬੈਠੇ ਹੋਏ ਸਨ ਅਤੇ ਇਨਾਂ ਦੀ ਪੁਛ-ਗਿਛ ਅਨੁਸਾਰ ਹੀ ਬਰਿਟਿਸ਼ ਅਧਿਕਾਰੀਆਂ ਨੇ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦਾ ਪਰਬੰਧ ਕੀਤਾ । ਹੁਣ ਉਹੀ ਗਰੰਥੀ ਤੇ ਸੇਵਾਦਾਰ ਉਕਤ ਅਸਥਾਨਾਂ ਦੇ ਅਸਲੀ ਅਤੇ ਪੱਕੇ ਪਰਬੰਧਕ ਬਣ ਗਏ ਸਨ । ਬਰਿਟਿਸ਼ ਸਰਕਾਰ ਨੂੰ ਨਾ ਹੀ ਸਿਖ ਸਰਦਾਰਾਂ ਨਾਲ ਕੋਈ ਹਮਦਰਦੀ ਸੀ ਅਤੇ ਨਾ ਹੀ ਉਸ ਨੂੰ ਕੋਈ ਚਿੰਤਾ ਸੀ ਸਗੋਂ ਕੁਝ ਹਦ ਤਕ ਬਰਿਟਿਸ਼ ਅਧਿਕਾਰੀ ਸਿਖ ਸਰਦਾਰਾਂ ਪਰਤੀ ਨਫ਼ਰਤ ਦੀ ਭਾਵਨਾ ਰਖਦੇ ਸਨ । ਇਹ ਤਾਂ ਸਿਰਫ 1857 ਦਾ ਗਦਰ ਸੀ ਜਿਸ ਨੇ ਬਰਿਟਿਸ਼ ਸਰਕਾਰ ਨੂੰ ਸਿਖ ਸਰਦਾਰਾਂ ਪਰਤੀ ਆਪਣੀ ਪਹਿਲੀ ਨੀਤੀ ਨੂੰ ਬਦਲਣ ਲਈ ਮਜ਼ਬੂਰ ਕਰ ਦਿਤਾ ਸੀ ਨਹੀਂ ਤਾਂ ਪਤਾ ਨਹੀਂ ਕਿਤਨਾਂ ਲੰਮਾਂ ਸਮਾਂ ਸਿਖ ਸਰਦਾਰਾਂ ਅਤੇ ਸਿਖ ਧਾਰਮਿਕ ਅਸਥਾਨਾਂ ਨੇ ਬਰਿਟਿਸ਼ ਨਫ਼ਰਤ ਦਾ ਸ਼ਿਕਾਰ ਹੋਣਾ ਸੀ ।

ਮਹਾਰਾਜਾ ਰਣਜੀਤ ਸਿੰਘ ਸਮੇਂ ਆਮ ਤੌਰ ਤੇ ਜਿਹੜਾ ਗਰੰਥੀ ਜਾਂ ਸੇਵਾਦਾਰ ਸਿਰੀ ਦਰਬਾਰ ਸਾਹਿਬ ਵਿਚ ਕੰਮ ਕਰਦਾ ਹੁੰਦਾ ਸੀ ਉਸ ਦੀ ਮੌਤ ਪਿਛੋਂ ਆਮ ਕਰ ਕੇ ਉਸ ਦੇ ਪੁਤਰ ਨੂੰ ਹੀ ਗਰੰਥੀ ਜਾਂ ਸੇਵਾਦਾਰ ਨਿਯੁਕਤ ਕਰ ਦਿਤਾ ਜਾਂਦਾ ਸੀ । ਇਸ ਤਰਾਂ ਗਰੰਥੀਆਂ ਤੇ ਸੇਵਾਦਾਰਾਂ ਦੀ ਨਿਯੁਕਤੀ ਪਿਤਾ-ਪੁਰਖੀ ਤਰੀਕੇ ਅਨੁਸਾਰ ਹੀ ਚਲਦੀ ਸੀ । ਇਹ ਪਿਤਾ-ਪੁਰਖੀ ਨਿਯੁਕਤੀ ਭਾਵੇਂ ਕਿਸੇ ਕਾਨੂੰਨ ਤਹਿਤ ਨਹੀਂ ਸੀ ਸਗੋਂ ਇਕ ਰਵਾਇਤੀ ਤੌਰ ਤੇ ਹੀ ਸੀ ਪਰ ਇਸ ਨੇ ਬਰਿਟਿਸ਼ ਸਰਕਾਰ ਨੂੰ ਇਕ ਸੇਧ ਦੇ ਦਿਤੀ ਸੀ । ਇਸੇ ਸੇਧ ਅਨੁਸਾਰ ਹੀ ਬਰਿਟਿਸ਼ ਅਧਿਕਾਰੀਆਂ ਨੇ ਗਰੰਥੀਆਂ ਜਾਂ ਸੇਵਾਦਾਰਾਂ ਨੂੰ ਪਿਤਾ-ਪੁਰਖੀ ਅਸੂਲਾਂ ਅਨੁਸਾਰ ਨਿਯੁਕਤ ਕਰਨਾ ਸ਼ੁਰੂ ਕਰ ਦਿਤਾ ਸੀ । ਬਿਲਕੁਲ ਇਸੇ ਤਰਾਂ ਬਰਿਟਿਸ਼ ਸਰਕਾਰ ਨੇ ਸਿਰੀ ਦਰਬਾਰ ਸਾਹਿਬ ਦਾ ਸਰਬਰਾਹ ਨਿਯੁਕਤ ਕਰਨਾ ਸ਼ੁਰੂ ਕਰ ਦਿਤਾ । ਇਸ ਦੀ ਦਲੀਲ ਸੀ ਕਿ ਜਦੋਂ ਸਿਖ ਰਾਜ ਸਮੇਂ ਅੰਮਰਿਤਸਰ ਦਾ ਨਿਗਰਾਨ ਇਨਾ ਧਾਰਮਿਕ ਅਸਥਾਨਾਂ ਦੀ ਵੀ ਨਿਗਰਾਨੀ ਕਰਦਾ ਸੀ ਤਾਂ ਬਰਿਟਿਸ਼ ਸ਼ਾਸਨ ਸਮੇਂ ਉਸ ਦਾ ਅਧਿਕਾਰੀ ਕਿਵੇਂ ਨਹੀਂ ਕਰ ਸਕੇਗਾ ?

ਉਕਤ ਬਹਿਸ਼ ਦੀ ਰੋਸ਼ਨੀ ਵਿਚ ਅਸੀਂ ਇਕ ਗਲ ਨਿਰਣਈ ਤੌਰ ਤੇ ਕਹਿ ਸਕਦੇ ਹਾਂ ਕਿ 1849 ਤੋਂ ਲੈ ਕੇ 1947 ਤੀਕ ਅੰਗਰੇਜ਼ ਸਰਕਾਰ ਦੀ ਨੀਤੀ ਸਿਖਾਂ ਪਰਤੀ ਮੁਖ ਤੌਰ ਤੇ ਤਿੰਨ ਤਰਾਂ ਦੀ ਰਹੀ ਹੈ । ਇਕ ਨੀਤੀ ਉਹ ਜੋ 1849 ਤੋਂ ਤੁਰੰਤ ਬਾਦ ਅਪਣਾਈ ਗਈ ਸੀ । ਇਹ ਮੁਖ ਤੌਰ ਤੇ ਸਿਖ ਵਿਰੋਧੀ ਨੀਤੀ ਸੀ ਅਤੇ ਇਹ 1857 ਤਕ ਰਹੀ । ਦੂਜੀ ਨੀਤੀ ਉਹ ਸੀ ਜੋ 1857 ਤੋਂ ਪਿਛੋਂ ਅਪਣਾਈ ਗਈ ਸੀ । ਇਹ ਮੁਖ ਤੌਰ ਤੇ ਸਿਖਾਂ ਨਾਲ ਹਮਦਰਦੀ ਰਖਣ ਵਾਲੀ ਸੀ । ਇਹ 1920 ਦੇ ਨੇੜੇ ਦੇ ਸਮੇਂ ਤਕ ਰਹੀ । ਤੀਜੀ ਨੀਤੀ ਉਹ ਸੀ ਜੋ ਅੰਗਰੇਜ਼ਾਂ ਨੇ 1920 ਤੋਂ ਪਿਛੋਂ ਅਪਣਾਈ । ਇਹ ਨੀਤੀ ਦੋਵੇਂ ਤਰਾਂ ਦੀ ਹੀ ਸੀ ਅਰਥਾਤ ਸਿਖ ਵਿਰੋਧੀ ਵੀ ਅਤੇ ਸਿਖਾਂ ਨਾਲ ਹਮਦਰਦੀ ਵਾਲੀ ਵੀ । ਇਹ ਸਮਾਂ ਕਾਂਗਰਸ ਦੇ ਉਥਾਨ ਦਾ ਸੀ ਅਤੇ ਕਾਂਗਰਸੀ ਲੀਡਰਾਂ ਨੇ ਸਿਖਾਂ ਨੂੰ ਅੰਗਰੇਜ਼ ਸਰਕਾਰ ਦੇ ਖਿਲਾਫ਼ ਚੁਕਣ ਦੀ ਕੋਸ਼ਿਸ਼ ਕੀਤੀ ਹੋਈ

ਸੀ । ਇਸ ਕਰਕੇ ਜਿਹੜੇ ਸਿਖ ਕਾਂਗਰਸ ਦੇ ਬਹਿਕਾਵੇ ਵਿਚ ਆ ਕੇ ਬਰਿਟਿਸ਼ ਸਰਕਾਰ ਦੇ ਖਿਲਾਫ਼ ਬੋਲਦੇ ਸਨ ਉਨਾਂ ਪਰਤੀ ਬਰਿਟਿਸ਼ ਨੀਤੀ ਵਿਰੋਧੀਆਂ ਵਾਲੀ ਸੀ ਪਰ ਜਿਹੜੇ ਸਿਖ ਬਰਿਟਿਸ਼ ਸਰਕਾਰ ਦੇ ਹਮਾਇਤੀ ਸਨ ਉਨਾਂ ਪਰਤੀ ਦੋਸਤਾਨਾ ਸੀ । ਸਿਰੀ ਦਰਬਾਰ ਸਾਹਿਬ, ਸਿਰੀ ਅਕਾਲ ਤਖ਼ਤ ਸਾਹਿਬ ਅਤੇ ਹੋਰ ਧਾਰਮਿਕ ਅਸਥਾਨਾਂ ਦੇ ਸਮੁਚੇ ਪਰਬੰਧ ਨੂੰ ਇਨਾਂ ਹੀ ਨੀਤੀਆਂ ਅਨੁਸਾਰ ਪਰਭਾਵਿਤ ਕੀਤਾ ਜਾਂਦਾ ਸੀ ।

1849 ਵਿਚ ਬਰਿਟਿਸ਼ ਸਰਕਾਰ ਦੀ ਸਿਖਾਂ ਪਰਤੀ ਸਮੁਚੀ ਨੀਤੀ ਪੂਰੀ ਨਫ਼ਰਤ ਭਰੀ ਦੁਸ਼ਮਣੀ ਨਾਲ ਸ਼ੁਰੂ ਹੁੰਦੀ ਹੈ । ਇਸ ਤਹਿਤ ਸਭ ਤੋਂ ਪਹਿਲਾਂ ਸਿਖ ਰਾਜਨੀਤਕ ਸੱਤਾ ਨੂੰ ਖ਼ਤਮ ਕੀਤਾ ਗਿਆ ਪਿਛੋਂ ਉਚੇ ਅਹੁਦਿਆਂ ਉਪਰੋਂ ਸਿਖ ਅਫਸਰਾਂ ਨੂੰ ਹਟਾ ਕੇ ਯੂ. ਪੀ. ਦੇ ਬਈਆ ਲੋਕਾਂ ਨੂੰ, ਜਿਨਾਂ ਨੂੰ ਆਮ ਤੌਰ ਤੇ ਹਿੰਦੁਸਤਾਨੀ ਲੋਕ ਕਿਹਾ ਜਾਂਦਾ ਸੀ, ਲਗਾ ਦਿਤਾ ਜਾਂਦਾ ਸੀ। ਦੂਜੇ ਸ਼ਬਦਾਂ ਵਿਚ ਸਿਖ ਬਾਦਸ਼ਾਹਤ ਨੂੰ ਇਸ ਤਰਾਂ ਖ਼ਤਮ ਕੀਤਾ ਗਿਆ ਕਿ ਇਸ ਦੇ ਨਾਂ-ਨਿਸ਼ਾਨ ਬਿਲਕੁਲ ਮਿਟਾ ਦਿਤੇ ਗਏ ਸਨ । ਹਿੰਦੁਸਤਾਨ ਦੀਆਂ ਹੋਰ ਜਿਨੀਆਂ ਵੀ ਰਿਆਸਤਾਂ ਯੁੱਧ ਵਿਚ ਹਰਾ ਕੇ ਬਰਿਟਿਸ਼ ਰਾਜ ਵਿਚ ਮਿਲਾਈਆਂ ਸਨ ਉਨਾਂ ਦੀ ਸਿਰਫ ਬਾਹਰੀ ਸੁਤੰਤਰਤਾ ਹੀ ਖ਼ਤਮ ਕੀਤੀ ਗਈ ਸੀ ਅੰਦਰੂਨੀ ਸੁਤੰਤਰਤਾ ਪਹਿਲਾਂ ਵਾਂਗ ਹੀ ਬਰਕਰਾਰ ਰਖੀ ਜਾਂਦੀ ਸੀ । ਪੰਜਾਬ ਦੇ ਮੁਤੱਲਕ ਇਹ ਨੀਤੀ ਨਹੀਂ ਅਪਣਾਈ ਗਈ । ਅਜਿਹੀ ਨੀਤੀ ਦੇ ਸਾਹਮਣੇ ਸਿਖ ਧਾਰਮਿਕ ਅਸਥਾਨਾਂ ਪਰਤੀ ਬਰਿਟਿਸ਼ ਸਰਕਾਰ ਦੀ ਨੀਤੀ ਦਾ ਅੰਦਾਜ਼ਾ ਹੀ ਲਗਾਇਆ ਜਾ ਸਕਦਾ ਹੈ । ਜਿਸ ਗਲ ਨੂੰ ਸਿਖ ਸਮਝਣ ਤੋਂ ਅਸਮਰਥ ਸਨ ਉਸ ਗਲ ਨੂੰ ਅੰਗਰੇਜ਼ ਸਮਝ ਰਹੇ ਸਨ ਅਰਥਾਤ ਬਰਿਟਿਸ਼ ਸਰਕਾਰ ਸਮਝਦੀ ਸੀ ਕਿ ਸਿਰੀ ਅਕਾਲ ਤਖ਼ਤ ਸਾਹਿਬ ਦੀ ਮਹਾਨ ਸੰਸਥਾ ਵਿਚੋਂ ਸਿਖਾਂ ਨੂੰ ਸੁਤੰਤਰਤਾ ਦੀ ਪਰੇਰਨਾ ਮਿਲਦੀ ਹੈ ।

ਉਪਰੋਕਤ ਤੋਂ ਇਲਾਵਾ ਪੰਜਾਬ ਦੀ ਬਾਦਸ਼ਾਹਤ ਇਕ ਹੋਰ ਨੁਕਤੇ ਤੋਂ ਬਾਕੀਆਂ ਨਾਲੋਂ ਨਿਵੇਕਲੀ ਸੀ । ਪੰਜਾਬ ਉਪਰ ਬਾਦਸ਼ਾਹਤ ਉਸ ਕੌਮ ਦੀ ਸੀ ਜੋ ਜਨਸੰਖਿਆ ਦੇ ਤੌਰ ਤੇ ਬਹੁਤ ਘਟ-ਗਿਣਤੀ ਵਾਲੀ ਸੀ । ਜੇਕਰ ਸਿਖਾਂ ਦੀ ਸਥਿਤੀ ਬਹੁਗਿਣਤੀ ਆਬਾਦੀ ਵਾਲੀ ਵੀ ਹੁੰਦੀ ਤਾਂ ਵੀ ਕਾਫੀ ਹਦ ਤਕ ਇਹ ਪੰਜਾਬ ਦੇ ਰਾਜ ਪਰਬੰਧ ਉਪਰ ਆਪਣਾ ਗਲਬਾ ਬਣਾ ਕੇ ਰਖ ਸਕਦੇ ਸਨ ਪਰ ਇਹ ਤਾਂ ਘਟ ਗਿਣਤੀ ਵਿਚ ਸਨ ਇਸ ਕਰਕੇ ਪੰਜਾਬ ਦਾ ਰਾਜ ਪਰਬੰਧ ਖੁਸਣ ਨਾਲ ਸਿਖ ਇਕ ਦਮ ਪੰਜਾਬ ਦਾ ਇਕ ਘਟ-ਗਿਣਤੀ ਵਾਲਾ ਫਿਰਕਾ ਬਣ ਕੇ ਰਹਿ ਗਏ ਸਨ । ਹਿੰਦੂ ਅਤੇ ਮੁਸਲਮਾਨ ਇਸ ਹਿਸਾਬ ਨਾਲ ਫ਼ਾਇਦੇ ਵਿਚ ਰਹੇ ਸਨ । ਉਹ ਪਹਿਲਾਂ ਵੀ ਪੰਜਾਬ ਦੇ ਵਿਚ ਬਹੁ-ਗਿਣਤੀ ਵਾਲੇ ਫਿਰਕੇ ਸਨ ਅਤੇ ਅੰਗਰੇਜ਼ਾਂ ਦੇ ਆਉਣ ਨਾਲ ਨਾ ਹੀ ਸਿਰਫ ਪਹਿਲਾਂ ਵਾਂਗ ਹੀ ਪੰਜਾਬ ਦੇ ਰਾਜ-ਪਰਬੰਧ ਵਿਚ ਸਥਿਰ ਰਹੇ ਸਗੋਂ ਜਿਹੜੇ ਹਿੰਦੁਸਤਾਨੀ ਅਫਸਰ ਅਤੇ ਫੌਜ ਅੰਗਰੇਜ਼ਾਂ ਅਧੀਨ ਸੀ ਉਨਾਂ ਵਿਚ ਵੀ ਹਿੰਦੂ ਅਤੇ ਮੁਸਲਮਾਨ ਸਨ । ਇਹ ਪੰਜਾਬ ਦੇ ਹਿੰਦੂਆਂ ਅਤੇ ਮੁਸਲਮਾਨਾਂ ਨਾਲੋਂ ਜ਼ਿਆਦਾ ਪੜੇ-ਲਿਖੇ ਅਤੇ ਰਾਜਨੀਤਕ ਤੌਰ ਤੇ ਜਾਗਰਿਤ ਸਨ । ਇਸ ਕਰਕੇ ਜਿਹੜਾ ਮਾੜਾ ਪਰਭਾਵ ਰਾਜਨੀਤਕ ਤਾਕਤ ਖੁਸਣ ਨਾਲ ਸਿਖਾਂ ਉਪਰ ਪਿਆ ਸੀ ਹਿੰਦੂ ਅਤੇ ਮੁਸਲਮਾਨ ਉਸ ਪਰਭਾਵ ਤੋਂ ਨਾ ਹੀ ਸਿਰਫ ਬਚੇ ਰਹੇ ਸਗੋਂ ਕੁਝ ਪਖਾਂ ਤੋਂ ਉਹ ਫਾਇਦੇ ਵਿਚ ਵੀ ਰਹੇ ਸਨ । ਇਹ ਲੋਕ ਬਰਿਟਿਸ਼ ਸਰਕਾਰ ਦੇ ਵਿਸ਼ਵਾਸਪਾਤਰ ਵੀ ਸਨ । ਇਸ ਤਰਾਂ ਇਨਾਂ ਲਈ ਨੌਕਰੀਆਂ ਦੇ ਦਰਵਾਜ਼ੇ ਪਹਿਲਾਂ ਨਾਲੋ ਜ਼ਿਆਦਾ ਖੁਲ ਗਏ ਸਨ ।[1]

---

1. Khushwant Singh, *A History of The Sikhs*, vol. II, oxford university press, 1966, p. 122.

ਇਕ ਹੋਰ ਪੱਖ ਸਿਖਾਂ ਲਈ ਬਹੁਤ ਹੀ ਮਾੜਾ ਸੀ । ਪੰਜਾਬ ਦੀ ਬਾਦਸ਼ਾਹਤ ਖੁਸ ਜਾਣ ਨਾਲ ਹੀ ਸਿਖਾਂ ਵਿਚੋਂ ਹਿੰਦੂਆਂ ਅਤੇ ਇਸਾਈਆਂ ਵਿਚ ਧਰਮ ਪਰਿਵਰਤਨ ਹੋਣਾ ਸ਼ੁਰੂ ਹੋ ਗਿਆ ਸੀ । ਹਿੰਦੂ ਅਤੇ ਮੁਸਲਮਾਨ ਜਿਹੜੇ ਪਹਿਲਾਂ ਸਿਖ ਮਹਾਰਾਜਿਆਂ ਜਾਂ ਸਰਦਾਰਾਂ ਦਾ ਆਸਰਾ (Patron) ਲੈਣ ਲਈ ਖੁਦ ਵੀ ਸਿਖਾਂ ਵਾਲਾ ਰੂਪ ਧਾਰ ਚੁਕੇ ਸਨ ਹੁਣ ਧੜਾਧੜ ਸਿਖੀ ਨੂੰ ਛਡ ਰਹੇ ਸਨ । ਇਹ ਕੰਮ ਇਤਨੀ ਤੇਜ਼ ਗਤੀ ਨਾਲ ਹੋ ਰਿਹਾ ਸੀ ਕਿ ਕਈ ਅੰਗਰੇਜ਼ ਅਫਸਰ ਤਾਂ ਇਹ ਵੀ ਕਹਿਣ ਲਗ ਪਏ ਸਨ ਕਿ ਸਿਖੀ ਸਰੂਪ ਆਉਂਦੇ ਪੰਜਾਹ ਸਾਲਾਂ ਵਿਚ ਬਿਲਕੁਲ ਹੀ ਖ਼ਤਮ ਹੋ ਕੇ ਰਹਿ ਜਾਵੇਗਾ ।[1]

ਜਿਹੜੇ ਕਿਲੇ ਸਿਖ ਰਾਜਨੀਤਕ ਸਤਾ ਦੇ ਪਰਤੀਕ ਸਨ ਉਹ ਜਾਂ ਤਾਂ ਢਾਹ ਦਿਤੇ ਗਏ ਸਨ ਅਤੇ ਜਾਂ ਫਿਰ ਖਾਲਸਾ ਫੌਜਾਂ ਕੋਲੋਂ ਖੋਹ ਕੇ ਹਿੰਦੁਸਤਾਨੀ (ਪੂਰਬੀ) ਸਿਪਾਹੀਆਂ ਦੇ ਹਵਾਲੇ ਕਰ ਦਿਤੇ ਗਏ ਸਨ । ਲਾਹੌਰ ਦਾ ਸ਼ਾਹੀ ਮਹਿਲ, ਕਿਲਾ ਅਤੇ ਮੀਆਂ ਮੀਰ ਦੀ ਛਾਉਣੀ ਜਿਹੜੇ ਸਿਖ ਗੌਰਵ ਅਤੇ ਸਿਖ ਸ਼ਾਨ ਦੇ ਪਰਤੀਕ ਸਨ ਸਭ ਪੂਰਬੀ ਸਿਪਾਹੀਆਂ ਦੇ ਕਬਜ਼ੇ ਵਿਚ ਸਨ। ਅੰਮਰਿਤਸਰ ਦਾ ਸ਼ਹਿਰ, ਜਿਥੇ ਅਕਾਲੀ ਘੋੜਸੁਆਰ ਆਪਣੇ ਮਹਾਰਾਜੇ ਦਾ ਵੀ ਹੁਕਮ ਮੰਨਣ ਨੂੰ ਤਿਆਰ ਨਹੀਂ ਸੀ ਹੁੰਦੇ, ਹੁਣ ਪੂਰਬੀਆਂ ਦੇ ਕਬਜ਼ੇ ਵਿਚ ਸੀ । ਅਕਾਲੀਆਂ ਨੂੰ ਜਾਂ ਤਾਂ ਮਾਰ ਦਿਤਾ ਗਿਆ ਸੀ ਜਾਂ ਫਿਰ ਸ਼ਹਿਰੋਂ ਬਾਹਰ ਕੱਢ ਦਿਤਾ ਗਿਆ ਸੀ । ਅਕਾਲੀ ਸਿੰਘਾਂ ਨੂੰ ਦੇਖਦਿਆਂ ਸਾਰ ਹੀ ਪੂਰਬੀ ਸਿਪਾਹੀ ਉਸ ਨੂੰ ਘੇਰ ਲੈਂਦੇ ਸਨ ਅਤੇ ਉਸ ਦੀ ਪੂਰੀ ਬੇਪਤੀ ਕਰਦੇ ਸਨ । ਅੰਮਰਿਤਸਰ ਦੀਆਂ ਉਹ ਸਭ ਥਾਵਾਂ ਜੋ ਸਿਖ ਸਲਤਨਤ ਦੀ ਸ਼ਾਨ ਦੀਆਂ ਪਰਤੀਕ ਮੰਨੀਆਂ ਜਾਂਦੀਆਂ ਸਨ ਸਭ ਢਾਹ ਦਿਤੀਆਂ ਗਈਆਂ ਸਨ । ਸ਼ਹਿਰ ਦੇ ਦੁਆਲੇ ਬਗਲਿਆ ਕੋਟ, ਜਿਸ ਨੂੰ ਧੂੜ ਕੋਟ ਕਿਹਾ ਜਾਂਦਾ ਸੀ, ਢਾਹ ਦਿਤਾ ਗਿਆ ਸੀ । ਸ਼ਹਿਰ ਦੀ ਸੁਰਖਿਆ ਲਈ ਉਸਾਰੇ ਹੋਏ ਬੁਰਜ ਅਤੇ ਕਿਲੇਨੁਮਾ ਦਰਵਾਜ਼ੇ ਢਾਹ ਦਿਤੇ ਗਏ ਸਨ । ਸਿਰੀ ਦਰਬਾਰ ਸਾਹਿਬ ਵਿਚੋਂ ਅਠਾਰਵੀਂ ਸਦੀ ਦੇ ਅਖੀਰਲੇ ਦਹਾਕਿਆਂ ਵਿਚ ਸਿਖ ਮਿਸਲਦਾਰਾਂ ਵਲੋਂ ਉਸਾਰੇ ਗਏ ਕੁਝ ਇਤਿਹਾਸਕ ਬੁੰਗੇ ਵੀ ਢਾਹ ਦਿਤੇ ਗਏ ਸਨ ।[2]

ਪੂਰਬੀ ਸਿਪਾਹੀਆਂ ਦੇ ਸਾਹਮਣੇ ਨਾ ਹੀ ਕਿਸੇ ਗੁਰਦੁਆਰੇ ਦੀ ਪਵਿਤਰਤਾ ਦਾ ਅਹਿਸਾਸ ਸੀ ਅਤੇ ਨਾ ਹੀ ਉਨਾਂ ਨੂੰ ਸਿਖ ਸਰਦਾਰੀ ਦੀ ਕੋਈ ਇਜ਼ਤ ਸੀ ।[3] ਸਿਖ ਜ਼ਜ਼ਬਾਤਾਂ ਨਾਲ ਖਿਲੀ ਉਡਾਉਂਦੇ ਹੋਏ ਪੂਰਬੀ (ਹਿੰਦੁਸਤਾਨੀ) ਸਿਪਾਹੀ ਇਤਨਾ ਅਗੇ ਵਧ ਜਾਂਦੇ ਸਨ ਕਿ ਅੰਗਰੇਜ਼ ਅਫਸਰਾਂ ਨੂੰ ਆਪ ਦਖ਼ਲ ਦੇ ਕੇ ਰੋਕਣਾ ਪੈਂਦਾ ਸੀ । ਇਨਾਂ ਹਿੰਦੁਸਤਾਨੀ ਸਿਪਾਹੀਆਂ ਨੂੰ ਨਾ ਹੀ ਇਸ ਗਲ ਦਾ ਕੋਈ ਅਹਿਸਾਸ ਸੀ ਕਿ ਉਹ ਖੁਦ ਵੀ ਅੰਗਰੇਜ਼ਾਂ ਦੇ ਗੁਲਾਮ ਹਨ ਅਤੇ ਅੰਗਰੇਜ਼ੀ ਝੰਡੇ ਹੇਠ ਉਸ ਕੌਮ ਦੀ ਸੁਤੰਤਰਤਾ ਨੂੰ ਕੁਚਲ ਰਹੇ ਸਨ ਜਿਸ ਦੇ ਰਾਜ ਵਿਚ ਹਿੰਦੂ ਅਤੇ ਮੁਸਲਮਾਨ ਦਾ ਕੋਈ ਵੀ ਭੇਦ-ਭਾਵ ਨਹੀਂ ਸੀ । ਨਾ ਹੀ ਇਨਾਂ ਪੂਰਬੀਏ ਸਿਪਾਹੀਆਂ ਨੂੰ ਆਪਣੇ ਤੋਂ ਮਾੜੇ ਵਿਅਕਤੀ ਨਾਲ ਪੇਸ਼ ਆਉਣ ਦੀ ਕਿਸੇ ਸਭਿਅਤਾ ਭਰੇ ਵਤੀਰੇ ਦੀ ਸੂਝ-ਬੂਝ ਹੀ ਸੀ । ਇਹ ਲੋਕ ਅੰਗਰੇਜ਼ਾਂ ਨਾਲੋਂ ਵੀ ਵਧ ਜ਼ਾਲਮ ਸਾਬਤ ਹੋਏ ਸਨ । ਅੰਗਰੇਜ਼ਾਂ ਨੇ ਤਾਂ

---

1. J.G.A.Baird, *Private Letters of The Marguess of Dalhosie,* Edinburgh, 1911, p. 69.
2. ਗਯਾਨੀ ਗਯਾਨ ਸਿੰਘ, 'ਤਵਾਰੀਖ਼ ਸ੍ਰੀ ਅੰਮ੍ਰਿਤਸਰ' (ਸਿੰਘ ਸਭਾ ਅੰਮਰਿਤਸਰ), 1977, ਪੰਨਾ 10 ਅਤੇ ਜੇ. ਐਸ. ਗਰੇਵਾਲ, 'ਦਾ ਸਿਟੀ ਆਫ ਗੋਲਡਨ ਟੈਂਪਲ', ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮਰਿਤਸਰ, 1986, ਪੰਨਾ 25.
3. ਕਿਰਪਾਲ ਸਿੰਘ ਨਾਰੰਗ ਦਾ ਲੇਖ 'ਪੰਜਾਬ 1849 ਤੋਂ 1900' ਪੁਸਤਕ ਗੰਡਾ ਸਿੰਘ (ਸੰ.), 'ਪੰਜਾਬ ਭਾਈ ਯੋਧ ਸਿੰਘ ਅਭਿਨੰਦਨ ਗ੍ਰੰਥ', ਲੁਧਿਆਣਾ, 1962, ਪੰਨਾ 30.

ਸਿਰਫ ਰਾਜਨੀਤਕ ਸੱਤਾ ਹੀ ਖੋਹੀ ਸੀ ਪਰ ਇਨਾਂ ਲੋਕਾਂ ਨੇ ਤਾਂ ਸਿਖਾਂ ਦੇ ਵਿਅਕਤੀਗਤ ਸਤਿਕਾਰ ਅਤੇ ਇਜ਼ਤ ਨੂੰ ਵੀ ਮਿਟੀ ਵਿਚ ਰੋਲ ਦਿਤਾ ਸੀ ।

ਉਕਤ ਗਲਾਂ ਨੂੰ ਵਰਨਣ ਕਰਨ ਤੋਂ ਭਾਵ ਇਹ ਹੀ ਹੈ ਕਿ ਜਿਥੇ ਅੰਗਰੇਜ਼ਾਂ ਪਰਤੀ ਸਿਖਾਂ ਦੇ ਮਨਾਂ ਵਿਚ ਇਹ ਨਫ਼ਰਤ ਸੀ ਕਿ ਉਨਾਂ ਨੇ ਇਨਾਂ ਦਾ ਰਾਜ ਭਾਗ ਖੋਹਿਆ ਹੈ ਉਥੇ ਇਸ ਤੋਂ ਵਧ ਨਫ਼ਰਤ ਪੂਰਬੀਏ ਸਿਪਾਹੀਆਂ ਪਰਤੀ ਵੀ ਸੀ । ਅੰਗਰੇਜ਼ ਤਾਂ ਰਾਜਨੀਤਕ ਤੌਰ ਤੇ ਸਿਆਣੇ ਸਨ ਅਤੇ ਸਭਿਆ ਲੋਕ ਸਨ ਇਸ ਕਰਕੇ ਉਨਾਂ ਨੇ ਛੇਤੀ ਹੀ ਸਿਖ ਜਜ਼ਬਾਤਾਂ ਨੂੰ ਠੀਕ ਕਰਨਾ ਸ਼ੁਰੂ ਕਰ ਦਿਤਾ ਸੀ[1] ਪਰ ਪੂਰਬੀ ਸਿਪਾਹੀ ਜਿਹੜੇ ਨਾ ਹੀ ਸਭਿਆ ਲੋਕ ਸਨ ਅਤੇ ਨਾ ਹੀ ਰਾਜਨੀਤੀ ਤੋਂ ਹੀ ਜਾਣੂ ਸਨ ਇਸ ਕਰਕੇ ਇਹ ਲਗਾਤਾਰ ਸਿਖਾਂ ਦੀ ਨਫ਼ਰਤ ਦਾ ਨਿਸ਼ਾਨਾ ਬਣੇ ਰਹੇ ਸਨ ।[2] ਹੋ ਸਕਦਾ ਹੈ ਕਿ ਇਸ ਵਿਚ ਅੰਗਰੇਜ਼ ਹਕੂਮਤ ਦੀ ਹੀ ਕੋਈ ਨੀਤੀ ਕੰਮ ਕਰਦੀ ਹੋਵੇ ਪਰ ਇਹ ਸੀ ਇਕ ਅਸਲੀਅਤ ਹੀ ।

ਅਜਿਹੀ ਹਾਲਤ ਵਿਚ ਸਿਖਾਂ ਜੈਸੀ ਨਿਰਾਸ਼ ਹੋ ਚੁਕੀ ਘਟ-ਗਿਣਤੀ ਕੌਮ ਦੀ ਮਾਨਸਿਕ ਸੋਚ ਸਿਰਫ ਉਹ ਵਿਅਕਤੀ ਹੀ ਦਸ ਸਕਦਾ ਹੈ ਜੋ ਖੁਦ ਘਟ ਗਿਣਤੀ ਕੌਮ ਨਾਲ ਸਬੰਧਤ ਹੋਵੇ । ਅਜੋਕੇ ਭਾਰਤੀ ਇਤਿਹਾਸਕਾਰਾਂ ਦਾ ਇਹ ਇਕ ਦੁਖਾਂਤ ਹੀ ਹੈ ਜਿਨਾਂ ਨੇ ਪੰਜਾਬ ਦੇ ਹਿੰਦੁਸਤਾਨ ਵਿਚ ਰਲੇਵੇਂ ਨੂੰ ਤਾਂ ਸਿਰਫ ਡਲਹੌਜ਼ੀ ਦੀਆਂ ਸੈਨਿਕ ਪਰਾਪਤੀਆਂ ਹੀ ਦਸਿਆ ਹੈ ਜਦੋਂ ਕਿ 1857 ਦੇ ਸੈਨਿਕ ਵਿਦਰੋਹ ਨੂੰ ਹਿੰਦੁਸਤਾਨ ਦੀ ਪਹਿਲੀ ਸੁਤੰਤਰਤਾ ਦੀ ਜੰਗ ਦਾ ਸਿਟਾ ਕਢਿਆ ਹੈ ਕਿ ਇਸ ਸੁਤੰਤਰਤਾ ਦੀ ਜੰਗ ਵਿਚ ਪੰਜਾਬ ਨੇ ਆਮ ਕਰ ਕੇ ਅਤੇ ਸਿਖਾਂ ਨੇ ਖਾਸ ਕਰ ਕੇ ਅੰਗਰੇਜ਼ਾਂ ਦਾ ਸਾਥ ਦਿੱਤਾ ਸੀ । ਉਨਾਂ ਨੇ ਇਹ ਸਮਝਣ ਦੀ ਕੋਸ਼ਿਸ਼ ਹੀ ਨਹੀਂ ਕੀਤੀ ਕਿ ਜਿਸ ਸੁਤੰਤਰਤਾ ਦੀ ਲੜਾਈ ਵਿਚ ਉਹ ਪੰਜਾਬ ਦੇ ਸਿਖਾਂ ਕੋਲੋਂ ਮਦਦ ਦੀ ਉਮੀਦ ਕਰਦੇ ਸਨ ਉਹੀ ਸੁਤੰਤਰਤਾ ਤਾਂ ਉਨਾਂ ਨੇ ਅਠ ਸਾਲ (1849) ਪਹਿਲਾਂ ਖੁਦ ਹੀ ਖ਼ਤਮ ਕਰ ਦਿਤੀ ਸੀ । ਇਹ ਅਜੀਬ ਸਿਧਾਂਤ ਹੈ ਹਿੰਦੁਸਤਾਨ ਦੀ ਸੁਤੰਤਰਤਾ ਦੇ ਸੰਕਲਪ ਦਾ ।

ਸਿਖਾਂ ਦੇ ਰਾਜ ਦਾ ਖ਼ਾਤਮਾ ਉਸ ਵਿਅਕਤੀ ਦੇ ਸੁੰਦਰ ਸੁਪਨੇ ਦੀ ਤਰਾਂ ਸੀ ਜਿਸ ਨੂੰ ਥੱਪੜ ਮਾਰ ਕੇ ਨੀਂਦ ਵਿਚੋਂ ਸੁੰਦਰ ਸੁਪਨਾ ਦੇਖ ਰਹੇ ਨੂੰ ਜਗਾ ਦਿਤਾ ਗਿਆ ਹੋਵੇ । ਜਿਸ ਤਰਾਂ ਨੀਂਦ ਖੁਲ ਜਾਣ ਨਾਲ ਸੁੰਦਰ ਸੁਪਨੇ ਦਾ ਕੋਈ ਨਾਂ ਨਿਸ਼ਾਨ ਨਹੀਂ ਰਹਿੰਦਾ ਬਿਲਕੁਲ ਉਸੇ ਤਰਾਂ ਪੰਜਾਬ ਦੀ ਬਾਦਸ਼ਾਹਤ ਖ਼ਤਮ ਕਰ ਦਿਤੇ ਜਾਣ ਪਿਛੋਂ ਸਿਖਾਂ ਪਾਸ ਵੀ ਇਸ ਦਾ ਕੋਈ ਨਾਂ ਨਿਸ਼ਾਨ ਨਹੀਂ ਰਿਹਾ ।

ਸਿਖਾਂ ਨੂੰ ਆਪਣੇ ਰਾਜ ਦੇ ਖੁਸ ਜਾਣ ਦਾ ਅਫਸੋਸ ਤਾਂ ਸੀ ਪਰ ਹੁਣ ਉਸ ਦੇ ਦੁਬਾਰਾ ਪਰਾਪਤ ਕਰਨ ਦੀ ਉਮੀਦ ਕੋਈ ਨਹੀਂ ਸੀ ਰਹੀ ।[3] ਘਟੋ ਘਟ ਇਸ ਨੂੰ ਲੜਾਈ ਦੇ ਮੈਦਾਨ ਵਿਚ ਜਿਤ ਕੇ ਤਾਂ ਬਿਲਕੁਲ ਹੀ ਨਹੀਂ ਸੀ ਲਿਆ ਜਾ ਸਕਦਾ । ਹਾਂ ਇਹ ਉਮੀਦ ਜ਼ਰੂਰ ਕੀਤੀ ਜਾ ਸਕਦੀ ਸੀ ਕਿ ਅੰਗਰੇਜ਼ ਹਕੂਮਤ ਦੀਆਂ ਖੁਸ਼ੀਆਂ ਹਾਸਲ ਕਰ ਕੇ ਸਿਖ ਆਪਣੀ ਰਾਜਨੀਤਕ ਤਾਕਤ ਦਾ ਕੋਈ ਨਾ ਕੋਈ ਬਾਨਣੂ ਬੰਨ ਸਕਦੇ ਸਨ । 1850 ਵਿਆਂ ਦੇ ਮੁਢਲੇ ਸਾਲਾਂ ਵਿਚ

1. J.S.Grewal, *The New Cambridge History of India: The Sikhs of The Punjab*, cambridge university, 1990, p. 136.
2. F.Cooper, *Crises In The Punjab*, London, 1858, p. 27.
3. Khushwant Singh, op. cit., pp. 101-2 ; See also J.S.Grewal op. cit., p. 135.

ਆਈ ਆਰਥਕ ਖੁਸ਼ਹਾਲੀ ਨੇ ਵੀ ਇਸ ਸੋਚਣੀ ਨੂੰ ਪਰਪੱਕ ਕਰ ਦਿਤਾ ਸੀ ।[1] ਇਸ ਸਭ ਕੁਝ ਦਾ ਸਿਟਾ ਇਹ ਹੋਇਆ ਸੀ ਕਿ ਸਿਖਾਂ ਦੇ ਮਨਾਂ ਵਿਚ ਅੰਗਰੇਜ਼ਾਂ ਪਰਤੀ ਤਾਂ ਨਫ਼ਰਤ ਘਟਦੀ ਗਈ ਸੀ ਪਰ ਇਹੀ ਨਫ਼ਰਤ ਪੂਰਬੀ ਸਿਪਾਹੀਆਂ ਪਰਤੀ ਵਧਦੀ ਜਾਂਦੀ ਸੀ । ਇਨਾਂ ਪੂਰਬੀ ਸਿਪਾਹੀਆਂ ਨੂੰ ਸਿਖ ਨਫ਼ਰਤ ਵਜੋਂ ਪੂਰਬੀਏ ਜਾਂ ਬਈਏ ਕਹਿ ਕੇ ਬੁਲਾਉਂਦੇ ਸਨ । ਇਹ ਹਿੰਦੁਸਤਾਨੀ ਸਿਪਾਹੀ (ਪੂਰਬੀਏ) ਸਿਖਾਂ ਨੂੰ ਸੂਦਰਾਂ ਅਤੇ ਵੈਸ਼ਾਂ ਵਿਚੋਂ ਹੀ ਸਮਝਦੇ ਸਨ ।[2]

ਇਹੀ ਕਾਰਨ ਸਨ ਕਿ ਜਦੋਂ 1857 ਵਿਚ ਅੰਗਰੇਜ਼ਾਂ ਦੇ ਖਿਲਾਫ਼ ਪੂਰਬੀ ਰਿਆਸਤਾਂ ਦੇ ਕੁਝ ਬੇਉਲਾਦ ਰਾਜਿਆਂ ਜਾਂ ਰਾਣੀਆਂ ਵਲੋਂ ਸੈਨਿਕ ਵਿਦਰੋਹ ਕੀਤਾ ਗਿਆ ਤਾਂ ਸਿਖ ਸਰਦਾਰ ਅਤੇ ਸਿਖ ਸਿਪਾਹੀ ਪੂਰੀ ਤਨ ਦੇਹੀ ਨਾਲ ਅੰਗਰੇਜ਼ਾਂ ਦੀ ਮਦਦ ਲਈ ਖੜੇ ਹੋ ਗਏ ਅਤੇ ਉਨਾਂ ਨੂੰ ਪੂਰਬੀ ਸਿਪਾਹੀ ਜਿਥੇ ਵੀ ਮਿਲਦੇ ਸਨ ਉਹ ਉਨਾਂ ਨੂੰ ਉਥੇ ਹੀ ਘੇਰ ਕੇ ਮਾਰ ਦਿੰਦੇ ਸਨ । ਪੰਜਾਬ ਦੇ ਜਿਨਾਂ ਵੀ ਪਿੰਡਾਂ ਵਿਚੋਂ ਬਾਗੀ ਪੂਰਬੀ ਸਿਪਾਹੀ ਲੰਘਦੇ ਸਨ ਪਿੰਡ ਦੀ ਸਾਰੀ ਅਬਾਦੀ ਉਨਾਂ ਦੇ ਪਿਛੇ ਪੈ ਜਾਂਦੀ ਸੀ । ਅਸਲ ਵਿਚ 1857 ਦਾ ਪੂਰਬੀ ਸੈਨਿਕਾਂ ਦਾ ਵਿਦਰੋਹ ਨਾ ਹੀ ਰਾਸ਼ਟਰੀ ਜੰਗ ਸੀ ਅਤੇ ਨਾ ਹੀ ਇਹ ਕਿਸੇ ਸੋਚੀ ਸਮਝੀ ਸਕੀਮ ਦਾ ਹੀ ਸਿਟਾ ਸੀ । ਇਸ ਵਿਦਰੋਹ ਵਿਚ ਤਿੰਨ ਧਿਰਾਂ ਸ਼ਾਮਲ ਸਨ । ਪੂਰਬੀ ਸਿਪਾਹੀਆਂ ਦੇ ਪੈਟਰਨ ਨਾਨਾ ਫਰਨਵੀਸ, ਰਾਣੀ ਝਾਂਸੀ ਅਤੇ ਤਾਂਤੀਆਂ ਤੋਪੇ । ਇਸ ਦੇ ਨਾਲ ਹੀ ਰਿਟਾਇਰ ਹੋ ਚੁਕੇ ਬੇਕਾਰ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਜ਼ਫਰ ਨੂੰ ਇਕ ਪਰਤੀਕ ਵਜੋਂ ਸ਼ਾਮਲ ਕਰ ਲਿਆ ਗਿਆ ਸੀ । ਇਹ ਸਭ ਧਿਰਾਂ ਮੁਢ ਤੋਂ ਹੀ ਹਾਰੀ ਹੋਈ ਲੜਾਈ ਲੜ ਰਹੀਆਂ ਸਨ ਅਤੇ ਲੜਾਈ ਦੌਰਾਨ ਵੀ ਨਾਨਾ ਫਰਨਵੀਸ ਅਤੇ ਰਾਣੀ ਝਾਂਸੀ ਦੀਆਂ ਕੋਸ਼ਿਸ਼ਾਂ ਸਨ ਕੇ ਜੇਕਰ ਅੰਗਰੇਜ਼ ਸਰਕਾਰ ਉਨਾਂ ਨੂੰ ਮੁਤਬੰਨਾ ਪੁਤਰ ਬਣਾਉਣ ਦਾ ਅਧਿਕਾਰ ਦੇ ਦੇਵੇ ਤਾਂ ਉਹ ਲੜਾਈ ਬੰਦ ਕਰ ਦੇਣਗੇ ।[3] ਸਿਟੇ ਦੇ ਤੌਰ ਤੇ ਇਸ ਵਿਦਰੋਹ ਨੂੰ ਬਹੁਤ ਛੇਤੀ ਅਤੇ ਬਹੁਤ ਆਸਾਨੀ ਨਾਲ ਕੁਚਲ ਦਿਤਾ ਗਿਆ ਸੀ । ਇਸ ਨੂੰ ਕੁਲਚਣ ਤੋਂ ਪਿਛੋਂ ਪੰਜਾਬ ਉਪਰ ਸਭ ਤੋਂ ਵਧ ਪਰਭਾਵ ਪਿਆ ਸੀ । ਦੂਜੇ ਸ਼ਬਦਾਂ ਵਿਚ 1857 ਦੇ ਗਦਰ ਦੀ ਅਸਫਲਤਾ ਪੰਜਾਬ ਦੀ ਰਾਜਨੀਤੀ ਵਿਚ ਇਕ ਨਵਾਂ ਮੋੜ ਸਾਬਤ ਹੋਈ ਸੀ । ਇਸ ਪਿਛੋਂ ਪੰਜਾਬ ਪਰਤੀ ਆਮ ਕਰਕੇ ਅਤੇ ਸਿਖਾਂ ਪਰਤੀ ਖਾਸ ਕਰ ਕੇ ਬਰਿਟਿਸ਼ ਨੀਤੀ ਵਿਚ ਇਕ ਦਮ ਤਬਦੀਲੀ ਆ ਗਈ । ਗ਼ਦਰ ਤੋਂ ਪਹਿਲਾਂ ਸਿਖ ਅੰਗਰੇਜ਼ਾਂ ਦੀ ਨਫ਼ਰਤ ਦਾ ਸ਼ਿਕਾਰ ਸਨ ਪਰ ਹੁਣ ਸਿਖ ਅੰਗਰੇਜ਼ਾਂ ਦੇ ਲਾਡਲੇ ਸਿਪਾਹੀ ਬਣ ਗਏ ਸਨ । ਇਸ ਦਾ ਪਰਭਾਵ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਤੇ ਵੀ ਪਿਆ ਸੀ । ਮਾਰਚ 1847 ਵਿਚ ਲਾਹੌਰ ਦਰਬਾਰ ਵਿਚ ਨਿਯੁਕਤ ਬਰਿਟਿਸ਼ ਏਜੰਟ ਸਰ ਹੈਨਰੀ ਲਾਰੈਂਸ ਨੇ ਹਿੰਦੁਸਤਾਨ ਦੇ ਗਵਰਨਰ ਜੁਨਰਲ ਦੇ ਹੁਕਮ ਅਨੁਸਾਰ ਸਿਰੀ ਦਰਬਾਰ ਸਾਹਿਬ ਦੀ ਪਵਿਤਰਤਾ ਨੂੰ ਧਿਆਨ ਗੋਚਰੇ ਰਖਦੇ ਹੋਏ ਇਸ ਦੇ ਬਾਹਰਵਾਰ ਇਕ ਬੋਰਡ ਲਿਖ ਕੇ ਲਗਵਾ ਦਿਤਾ ਸੀ ਜਿਸ ਉਪਰ ਲਿਖਿਆ ਹੋਇਆ ਸੀ ਕਿ ਅੰਦਰ ਜਾਣ ਤੋਂ ਪਹਿਲਾ ਜੁਤੇ ਉਤਾਰ ਦਿਤੇ ਜਾਣ ।

ਇਕ ਨਿਰਮਲਾ ਸੰਤ, ਸੰਤ ਨਿਹਾਲ ਸਿੰਘ ਜੋ ਉਸ ਸਮੇਂ ਇਸ ਬੋਰਡ ਨੂੰ ਲਗਾਏ ਜਾਣ ਦੀ ਕਾਰਵਾਈ ਨੂੰ ਦੇਖ ਰਿਹਾ ਸੀ ਉਸ ਨੇ ਇਸ ਦਾ ਇਸ ਦਾ ਵਿਸ਼ਥਾਰ ਆਪਣੀ ਪੁਸਤਕ ਸ੍ਰੀ

1. J.S.Grewal, op. cit; p. 137.
2. Ibid., p. 137
3. ਹੋਰ ਦੇਖੋ ਔਰ. ਸੀ. ਮਾਜੂਮਦਾਰ, ਐਚ. ਸੀ. ਚੌਧਰੀ ਅਤੇ ਕੇ. ਕੇ. ਦੱਤ, 'ਭਾਰਤ ਦਾ ਬ੍ਰਿਹਤ ਇਤਿਹਾਸ', ਭਾਗ ਤੀਜਾ (ਪੰਜਾਬੀ ਅਨੁਵਾਦ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1987), ਪੰਨੇ 163-72.

ਭਵ ਸਾਗਰ ਸੇਤੁ ਵਿਚ ਪਰਸ਼ਨਾਂ ਉਤਰਾਂ ਵਿਚ ਇਉਂ ਦਿਤਾ ਹੈ :

> ਤਾਮ੍ਰ ਪੱਤਰ ਅਦਬ ਕੀ ਲਿਖਤ ਕਰੀ ਅੰਗਰੇਜ਼ ।
> ਅਦਬ ਕਰਤ ਹਰਿਮੰਦ੍ਰ ਕੋ ਪਾਲਤ ਮੁਖਨ ਸਤੇਜ।

ਪ੍ਰਸ਼ਨ : ਕਿਸ ਨੇ ਤਾਂਬੇ ਕੇ ਪਤ੍ਰੇ ਪਰ ਲਿਖਤ ਕਰਵਾਈ ।
ਅਤੇ ਕਿਸ ਨੇ ਕੀਤੀ । ਅਤੇ ਕਉਨ ਮੇਂ ਸੰਮਤ ਮੇਂ ।

ਉਤਰ : ਭਾਈ ਮਾਖਨ ਸਿੰਘ ਗ੍ਰੰਥੀ ਨੇ ਲਿਖਤ ਕਰਵਾਈ ।
ਕਰੀ ਸਾਹਿਬ ਤੇ ਹੀਨਰੀ ਲਾਰਨਿਸ ਸਾਹਿਬ ਨੇ ਕੀਨੀ ।
ਈਸਵੀ ਸੰਨ 1847 ਅਠਾਰਾਂ ਸੈ ਸੈਂਤਾਲੀ ਬੀਚ ਮਹੀਨੇ ਮਾਰਚ ਕੇ ।
ਰਾਜਾ ਬਿਕ੍ਰਮਾਜੀਤ ਜੂ ਕੇ ਸੰਮਤ 1904
ਉਨੀ ਸੌ ਚਾਰ ਬੀਚ ਮਹੀਨੇ ਚੇਤ੍ਰ ਕੇ ।[1]

ਭਾਈ ਕਾਨ੍ਹ ਸਿੰਘ ਨਾਭਾ ਨੇ ਵੀ ਇਸ ਬਾਰੇ ਇਉਂ ਲਿਖਿਆ ਹੈ :

> ਅਮ੍ਰਿਤਸਰ ਪੁਜਾਰੀਆਂ ਦੀ ਸ਼ਕਾਯਤ ਪੁਰ ਗਵਰਨਰ ਜਨਰਲ ਦੇ ਹੁਕਮ ਅਨੁਸਾਰ ਸਭ ਨੂੰ ਖ਼ਬਰਦਾਰ ਕੀਤਾ ਜਾਂਦਾ ਹੈ ਕਿ ਦਰਬਾਰ ਅਮ੍ਰਿਤਸਰ ਅਤੇ ਹੋਰ ਗੁਰਦੁਆਰਿਆਂ ਵਿਚ ਕੋਈ ਜੁਤੀ ਪਹਿਨੇ ਹੋਏ ਨਾ ਜਾਵੇ । ਪਰਕੰਮਿਆਂ ਵਿਚ ਜਾਣ ਤੋਂ ਪਹਿਲਾਂ ਤਾਲ ਦੇ ਕਿਨਾਰੇ ਦੇ ਬੁੰਗੇ ਜੋੜੇ ਉਤਾਰ ਦਿਤੇ ਜਾਣ... ਸਿਖਾਂ ਨੂੰ ਕਿਸੇ ਤਰਾਂ ਵੀ ਦੁਖਾਇਆ ਨਾ ਜਾਵੇ ਅਰ ਨਾਂ ਉਨਾਂ ਦੇ ਮੁਆਮਲਿਆਂ ਵਿਚ ਕੋਈ ਮੁਦਾਖ਼ਲਤ ਕੀਤੀ ਜਾਵੇ ।[2]

ਇਕ ਬ੍ਰਿਟਿਸ਼ ਅਧਿਕਾਰੀ ਮੇਜਰ ਮੇਨਵਰਿੰਗ ਆਪਣੇ ਦੋ ਚਪੜਾਸੀਆਂ ਸਮੇਤ, ਸਣੇ ਜੁਤੀ ਦੇ ਦਰਬਾਰ ਸਾਹਿਬ ਵਿਚ ਜਾ ਵੜਿਆ ਸੀ । ਉਸ ਨੇ ਸੇਵਾਦਾਰਾਂ ਵਲੋਂ ਜੁਤੀ ਲਾਹੁਣ ਦੀ ਬੇਨਤੀ ਨੂੰ ਵੀ ਨਹੀਂ ਮੰਨਿਆ ਸ਼ੀ । ਦੂਸਰੇ ਦਿਨ ਜਦੋਂ ਕੁਝ ਸਿਖ ਸਰਦਾਰਾਂ ਨੇ ਉਸ ਦੀ ਸ਼ਿਕਾਇਤ ਸਰ ਹੈਨਰੀ ਲਾਰੈਂਸ ਪਾਸ ਕੀਤੀ ਅਤੇ ਇਹ ਗਲ ਅਖ਼ਬਾਰਾਂ ਵਿਚ ਵੀ ਆ ਗਈ ਸੀ ਤਾਂ ਹੈਨਰੀ ਲਾਰੈਂਸ ਨੇ ਮੇਜਰ ਮੇਨਵਰਿੰਗ ਨੂੰ ਸਖ਼ਤ ਝਾੜ ਪਾਈ ਅਤੇ ਤਿੰਨ ਭਾਸ਼ਾਵਾਂ (ਅੰਗਰੇਜ਼ੀ, ਹਿੰਦੀ, ਪੰਜਾਬੀ) ਵਿਚ ਲਿਖ ਕੇ ਬੋਰਡ ਲਗਵਾਇਆ ।

1849 ਵਿਚ ਜਿਥੇ ਸਿਰੀ ਦਰਬਾਰ ਸਾਹਿਬ ਦਾ ਪਰਬੰਧ ਸਿਧੇ ਤੌਰ ਤੇ ਪੰਜਾਬ ਦੇ ਰੈਜ਼ੀਡੈਂਟ ਸਰ ਹੈਨਰੀ ਲਾਰੰਸ ਦੇ ਹਵਾਲੇ ਕਰ ਦਿਤਾ ਗਿਆ ਸੀ । ਹੁਣ ਇਹ ਸਾਰਾ ਪਰਬੰਧ ਪਰਮੁਖ ਸਿਖ ਸਰਦਾਰਾਂ ਦੀ ਕਮੇਟੀ ਦੇ ਹਵਾਲੇ ਕਰ ਦਿਤਾ ਗਿਆ ਸੀ । ਅੰਮਰਿਤਸਰ ਦੇ ਡਿਪਟੀ ਕਮਿਸ਼ਨਰ ਸਰ ਫਰੈਡਰਿਕ ਕੂਪਰ (Sir Frederick Cooper) ਨੇ ਰਾਜਾ ਤੇਜ ਸਿੰਘ ਦੀ ਸਲਾਹ ਤੇ ਰਾਜਾ ਸਾਹਿਬ ਦੀ ਹੀ ਹਵੇਲੀ ਵਿਚ ਪੰਜ ਸਤੰਬਰ, 1859 ਨੂੰ ਪਰਮੁਖ ਸਿਖ ਸਰਦਾਰਾਂ ਦੀ ਮੀਟਿੰਗ ਬੁਲਾਈ ਸੀ । ਇਨਾਂ ਪਰਮੁਖ ਸਿਖ ਸਰਦਾਰਾਂ ਵਿਚ ਇਹ ਇਹ ਸਰਦਾਰ ਸ਼ਾਮਲ ਸਨ : ਰਾਜਾ ਤੇਜ ਸਿੰਘ, ਸਰਦਾਰ ਸ਼ਮਸ਼ੇਰ ਸਿੰਘ ਸੰਧਾਵਾਲੀਆ, ਸਰਦਾਰ ਦਿਆਲ

---

1. ਸੰਤ ਨਿਹਾਲ ਸਿੰਘ, 'ਸ੍ਰੀ ਭਵ ਸਾਗਰ ਸੇਤੁ,' ਸੰਨ 1848, ਪੰਨਾ 88.
2. 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼', ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1960, ਪੰਨਾ 704.

ਸਿੰਘ ਮਜੀਠੀਆ, ਭਾਈ ਪਰਦੁਮਨ ਸਿੰਘ, ਸਰਦਾਰ ਜੈਮਲ ਸਿੰਘ ਖੰਡੇਵਾਲੀਆ, ਸਰਦਾਰ ਮਹਿਤਾਬ ਸਿੰਘ ਮਜੀਠੀਆ, ਰਾਇ ਮੂਲ ਸਿੰਘ, ਸਰਦਾਰ ਮੰਗਲ ਸਿੰਘ ਰਾਮਗੜੀਆ, ਸਰਦਾਰ ਲਾਲ ਸਿੰਘ ਤਲਵੰਡੀ ਅਤੇ ਸਰਦਾਰ ਹਰਦਿਤ ਸਿੰਘ ਪਧਾਣੀਆਂ ।[1]

ਇਹ ਮੀਟਿੰਗ 12 ਸਤੰਬਰ ਤਕ ਚਲਦੀ ਰਹੀ ਸੀ । ਇਸ ਵਿਚ ਹੋਰਨਾਂ ਪਖਾਂ ਦੇ ਨਾਲ ਨਾਲ ਇਹ ਗਲ ਵੀ ਵਿਚਾਰੀ ਗਈ ਸੀ ਕਿ ਕੀ ਸਿਰੀ ਦਰਬਾਰ ਸਾਹਿਬ ਦਾ ਪਰਬੰਧ ਬਰਿਟਿਸ਼ ਸਰਕਾਰ ਦੀ ਸਹਾਇਤਾ ਦੇ ਬਿਨਾ ਚਲਾਇਆ ਜਾ ਸਕਦਾ ਹੈ ? ਇਸ ਗਲ ਤੇ ਸਰਬਸੰਮਤੀ ਨਾਲ ਫੈਸਲਾ ਹੋਇਆ ਕਿ ਬਰਿਟਿਸ਼ ਸਰਕਾਰ ਦੀ ਸਿਧੀ ਮਦਦ ਤੋਂ ਬਿਨਾਂ ਇਹ ਪਰਬੰਧ ਨਹੀਂ ਚਲਾਇਆ ਜਾ ਸਕਦਾ । ਤਹਿ ਕੀਤਾ ਗਿਆ ਕਿ ਬਰਿਟਿਸ਼ ਸਰਕਾਰ ਦੀ ਈਮਾਨਦਾਰ ਨੀਤੀ ਅਤੇ ਦਰਬਾਰ ਸਾਹਿਬ ਦਾ ਸ਼ਾਂਤਮਈ ਪਰਬੰਧ ਇਕ ਦੂਜੇ ਨਾਲ ਅੰਤਰ ਸਬੰਧਤ ਹੈ ।[2]

ਇਸ ਫੈਸਲੇ ਦੇ ਨਾਲ ਉਕਤ ਵਰਨਣ ਕੀਤੇ ਸਰਦਾਰਾਂ ਦੀ ਕਮੇਟੀ ਬਣਾ ਦਿਤੀ ਗਈ ਅਤੇ ਸਿਰੀ ਦਰਬਾਰ ਸਾਹਿਬ ਦੇ ਪਰਬੰਧ ਲਈ ਇਕ ਦਸਤੂਰ-ਉਲ-ਅਮਲ ਤਿਆਰ ਕੀਤਾ ਗਿਆ ਜਿਸ ਦਾ ਸੰਖੇਪ ਰੂਪ ਇਸ ਤਰਾਂ ਹੈ :

ੳ. ਕਿ ਸਿਰੀ ਦਰਬਾਰ ਸਾਹਿਬ ਦੀ ਸਮੁਚੀ ਜਾਇਦਾਦ ਸਿਰੀ ਗੁਰੂ ਰਾਮ ਦਾਸ ਜੀ ਦੀ ਹੈ । ਇਹ ਕਿਸੇ ਵੀ ਵਿਅਕਤੀ ਵਿਸ਼ੇਸ਼ ਦੇ ਨਾਂ ਨਹੀਂ ਹੋ ਸਕਦੀ । ਸਮੂਹ ਸਿਖਾਂ ਨੂੰ ਇਥੇ ਪੂਜਾ ਕਰਨ ਦੇ ਅਧਿਕਾਰ ਹਨ ।

ਅ. ਕਿ ਇਥੋਂ ਦੇ ਸਾਰੇ ਪੁਜਾਰੀਆਂ, ਗਰੰਥੀਆਂ, ਰਾਗੀਆਂ ਅਤੇ ਰਬਾਬੀਆਂ ਨੂੰ ਸਿਰੀ ਦਰਬਾਰ ਸਾਹਿਬ ਦੇ ਚੜ੍ਹਾਵੇ ਵਿਚੋਂ ਰੋਜ਼ਾਨਾ ਦਾ ਜੇਬ ਖਰਚ ਦਿਤਾ ਜਾਇਆ ਕਰੇਗਾ।

ੲ. ਕਿ ਸਰਦਾਰ ਜੋਧ ਸਿੰਘ ਨੂੰ ਇਸ ਦਾ ਸਰਬਰਾਹ ਨੀਯਤ ਕੀਤਾ ਜਾਵੇ ਪਰ ਉਹ ਦਰਬਾਰ ਸਾਹਿਬ ਦੀ ਧਾਰਮਿਕ ਮਰਯਾਦਾ ਵਿਚ ਕੋਈ ਦਖ਼ਲਅੰਦਾਜ਼ੀ ਨਹੀਂ ਕਰੇਗਾ।

ਸ. ਇਕ ਵਖਰੀ ਸਬ-ਕਮੇਟੀ ਨੀਯਤ ਕੀਤੀ ਜਾਵੇ ਜਿਹੜੀ ਸਰਬਰਾਹ ਦੀ ਸਲਾਹਕਾਰ ਹੋਵੇ । ਇਸ਼ ਕਮੇਟੀ ਨੂੰ ਗੋਲਡਨ ਟੈਂਪਲ ਕਮੇਟੀ ਕਿਹਾ ਜਾਵੇਗਾ ।

ਹ. ਜਿਹੜੇ ਪੁਜਾਰੀ, ਗਰੰਥੀ ਅਤੇ ਰਾਗੀ ਅਪਣੇ ਕਿਰਦਾਰ ਜਾਂ ਕਰਤਵ ਵਿਚ ਗਿਰਾਵਟ ਵਾਲੇ ਸਮਝੇ ਜਾਣਗੇ ਉਨਾਂ ਦਾ ਰੋਜ਼ਾਨਾ ਦਾ ਜੇਬ ਖਰਚਾ ਬੰਦ ਕਰ ਦਿਤਾ ਜਾਵੇਗਾ ਪਰ ਜਿਨਾਂ ਦਾ ਕਿਰਦਾਰ ਅਤੇ ਕਰਤਵ ਬਹੁਤ ਅੱਛਾ ਪਾਇਆ ਜਾਵੇਗਾ ਉਨਾਂ ਨੂੰ ਸਨਮਾਨਿਆ ਜਾਵੇਗਾ ਅਤੇ ਉਨਾਂ ਦੇ ਬੱਚਿਆਂ ਨੂੰ ਵੀ ਰੋਜ਼ਾਨਾ ਜੇਬ ਖਰਚਾ ਦਿਤਾ ਜਾਵੇਗਾ ।

---

1. Madanjit Kaur, *The Golden Temple: Past And Present*, Guru Nanak Dev university, Amritsar, 1983, p. 61.
ਭਾਈ ਹਮੀਰ ਸਿੰਘ ਵਲੋਂ ਦਿਤੀ ਗਈ ਲਿਸਟ ਵਿਚ ਇਨਾਂ ਨਾਵਾਂ ਦਾ ਵੀ ਵੇਰਵਾ ਹੈ : ਸਰਦਾਰ ਸੂਰਤ ਸਿੰਘ ਮਜੀਠੀਆ, ਜ਼ਨਰਲ ਗੁਲਾਬ ਸਿੰਘ ਭਾਗੋਵਾਲੀਆ, ਸਰਦਾਰ ਸਰਦੂਲ ਸਿੰਘ ਮਾਨ ਅਤੇ ਸਰਦਾਰ ਰਾਜਾ ਸਿੰਘ ਮਾਨ । ਦੇਖੋ ਗਯਾਨ ਸਿੰਘ, ਤਵਾਰੀਖ਼ ਸ੍ਰੀ ਅਮ੍ਰਿਤਸਰ, ਜ਼ਮੀਮਾ, ਪੰਨਾ 117.
2. Ian J.Kerr, "British Relationships with the Golden Temple 1849-90" in *The Indian Economic And Social History Review*, London, 21.2.1984, p. 144.

ਕ. ਕਿ ਸਿਰੀ ਦਰਬਾਰ ਸਾਹਿਬ ਦੇ ਸਟਾਫ਼ ਜਿਸ ਵਿਚ ਗਰੰਥੀ ਅਤੇ ਪੁਜਾਰੀ ਸ਼ਾਮਲ ਹਨ, ਨੂੰ ਕਸੂਰਵਾਰ ਸਮਝੇ ਜਾਣ ਤੇ ਸਿਖ ਪੰਥ ਨੂੰ ਬਰਖਾਸਤ ਕਰਨ ਦਾ ਪੂਰਾ ਅਖ਼ਤਿਆਰ ਹੋਵੇਗਾ ।

ਖ. ਸਿਰੀ ਦਰਬਾਰ ਸਾਹਿਬ ਦੀ ਉਸਾਰੀ ਦਾ ਜਾਂ ਮੁਰੰਮਤ ਦਾ ਕੰਮ ਗਯਾਨੀ ਸੰਤ ਸਿੰਘ ਦੇ ਪੁਤਰ ਗਯਾਨੀ ਪਰਦੁਮਨ ਸਿੰਘ ਨੂੰ ਸੌਂਪ ਦਿਤਾ ਜਾਵੇ ।

ਗ. ਸਿਰੀ ਦਰਬਾਰ ਸਾਹਿਬ ਦੀ ਆਮਦਨ ਦਾ ਅਤੇ ਖਰਚੇ ਦਾ ਸਮੁਚਾ ਹਿਸਾਬ ਕਿਤਾਬ ਸਰਬਰਾਹ ਰਾਹੀਂ ਰਖਿਆ ਜਾਵੇ ।

ਘ. ਬਰਿਟਿਸ਼ ਸਰਕਾਰ ਸਰਬਰਾਹ ਦੀ ਨਿਯੁਕਤੀ ਕਰੇਗੀ । ਸਰਬਰਾਹ ਦੇ ਨਿਤ ਦੇ ਕੰਮਾਂ ਵਿਚ ਸਲਾਹ ਦੇਣ ਲਈ ਇਕ ਸਬ-ਕਮੇਟੀ ਬਣਾਈ ਜਾਵੇਗੀ ।[1]

ਇਹ ਗਲ ਧਿਆਨ ਦੇਣ ਯੋਗ ਹੈ ਕਿ ਬਰਿਟਿਸ਼ ਸਰਕਾਰ ਦੇ ਸਮੇਂ ਸਿਰੀ ਦਰਬਾਰ ਸਾਹਿਬ ਦੇ ਪਰਬੰਧ ਵਿਚ ਹੀ ਸਿਰੀ ਅਕਾਲ ਤਖ਼ਤ ਸਾਹਿਬ ਦਾ ਪਰਬੰਧ ਵੀ ਸ਼ਾਮਲ ਸੀ । ਆਮ ਤੌਰ ਤੇ ਤਖ਼ਤ ਸਾਹਿਬ ਨੂੰ ਸਿਰੀ ਦਰਬਾਰ ਸਾਹਿਬ ਨਾਲ ਇਕ ਮਿਕ ਕਰ ਕੇ ਹੀ ਰਖਿਆ ਜਾਂਦਾ ਸੀ । ਇਸ ਰੋਸ਼ਨੀ ਵਿਚ ਦੇਖਿਆਂ ਉਕਤ ਦਸਤੂਰ-ਉਲ-ਅਮਲ ਦਾ ਇਹ ਮਤਲਬ ਨਹੀਂ ਹੈ ਕਿ ਇਹ ਸਿਰਫ ਸਿਰੀ ਦਰਬਾਰ ਸਾਹਿਬ ਦੇ ਪਰਬੰਧ ਲਈ ਹੀ ਸੀ । ਸਿਰੀ ਅਕਾਲ ਤਖ਼ਤ ਸਾਹਿਬ ਦਾ ਪਰਬੰਧ ਵੀ ਇਸੇ ਵਿਚ ਸ਼ਾਮਲ ਸੀ ।

ਦਸਤੂਰ-ਉਲ-ਅਮਲ ਦੀ ਉਪਰੋਕਤ ਸੰਖੇਪ ਵਿਆਖਿਆ ਤੋਂ ਸਪਸ਼ਟ ਹੈ ਕਿ ਉਸ ਸਮੇਂ ਇਹ ਅਮਲ ਇਕ ਅਤੀ ਉਤਮ ਪਰਬੰਧ ਸੀ । ਮੰਨੇ ਪਰਮੰਨੇ ਸਿਖ ਸਰਦਾਰਾਂ ਦੀ ਕਮੇਟੀ ਬਣਾ ਦਿਤੀ ਗਈ ਸੀ । ਇਹ ਕਮੇਟੀ ਹਰ ਤਰਾਂ ਨਾਲ ਸੁਤੰਤਰ ਸੀ । ਪੁਜਾਰੀਆਂ ਅਤੇ ਗਰੰਥੀਆਂ ਨੂੰ ਇਕ ਖ਼ਾਸ ਜ਼ਾਬਤੇ ਵਿਚ ਬੰਨ ਦਿਤਾ ਗਿਆ ਸੀ । ਦਰਬਾਰ ਸਾਹਿਬ ਦੀ ਸਮੁਚੀ ਜਾਇਦਾਦ ਸਿਰੀ ਗੁਰੂ ਰਾਮ ਦਾਸ ਜੀ ਦੇ ਨਾਂ ਹੋਣੀ ਸੀ । ਕੋਈ ਵੀ ਵਿਅਕਤੀ ਵਿਸ਼ੇਸ਼ ਇਸ ਦਾ ਅਧਿਕਾਰੀ ਨਹੀਂ ਸੀ ਹੋਣਾ । ਭਰਿਸ਼ਟ ਜਾਂ ਕਸੂਰਵਾਰ ਸਟਾਫ਼ ਮੈਂਬਰਾਂ ਨੂੰ ਬਰਖਾਸਤ ਕਰਨ ਦੇ ਅਧਿਕਾਰ ਇਸ ਕਮੇਟੀ ਕੋਲ ਸਨ । ਹੋਰ ਇਸ ਤੋਂ ਉਤਮ ਪਰਬੰਧ ਕਿਹੜਾ ਹੋਣਾ ਸੀ ? ਇਹ ਸਭ ਬਰਿਟਿਸ਼ ਸਰਕਾਰ ਦੀ ਸਿਖਾਂ ਪਰਤੀ ਉਸ ਹਮਦਰਦੀ ਭਰੀ ਨੀਤੀ ਦੇ ਸਿਟੇ ਵਜੋਂ ਸੀ ਜਿਹੜੀ ਉਸ ਨੇ 1857 ਈ. ਦੇ ਸੈਨਿਕ ਵਿਦਰੋਹ ਨੂੰ ਦਬਾਉਣ ਦੇ ਪਿਛੋਂ ਅਪਣਾਈ ਸੀ ।

ਅਫਸੋਸ ਦੀ ਗਲ ਤਾਂ ਇਹ ਹੈ ਕਿ ਜਿਨਾਂ ਸਿਖ ਸਰਦਾਰਾਂ ਦੀ ਕਮੇਟੀ ਬਣਾਈ ਗਈ ਸੀ ਉਨਾਂ ਨੇ ਹੀ ਸਿਰੀ ਦਰਬਾਰ ਸਾਹਿਬ ਦੇ ਪਰਬੰਧ ਵਿਚ ਕੋਈ ਦਿਲਚਸਪੀ ਹੀ ਨਹੀਂ ਲਈ। ਐਵੇਂ ਬਿਨਾ ਸੋਚੇ ਸਮਝੇ ਹੀ ਇਹ ਕਹੀ ਜਾਣਾ ਕਿ ਅੰਗਰੇਜ਼ਾਂ ਨੇ ਜਾਣਬੁੱਝ ਕੇ ਦਰਬਾਰ ਸਾਹਿਬ ਦਾ ਪਰਬੰਧ ਪੁਜਾਰੀਆਂ ਨੂੰ ਸੌਂਪ ਦਿਤਾ ਸੀ ਇਹ ਕੋਈ ਅਕਲਮੰਦੀ ਦੀ ਨਿਸ਼ਾਨੀ ਨਹੀਂ ਹੈ । ਉਕਤ ਸਰਦਾਰ ਦਰਬਾਰ ਸਾਹਿਬ ਦਾ ਪਰਬੰਧ ਸੁਧਾਰਣ ਨਾਲੋਂ ਆਪੋ ਆਪਣੇ ਸੁਆਰਥਾਂ ਨੂੰ ਸੁਰਖਿਅਤ ਕਰਨ ਵਿਚ ਜ਼ਿਆਦਾ ਰੁਚੀ ਰਖਦੇ ਸਨ । ਇਕ ਸਰਬਰਾਹ ਸੀ ਜਿਸ ਦਾ ਰੋਜ਼ਾਨਾ ਦਾ ਵਾਹ ਰਹਿੰਦਾ ਸੀ । ਕਮੇਟੀ ਮੈਂਬਰਾਂ ਦੇ ਸਹਿਯੋਗ ਦੇ ਅਣਹੋਂਦ ਕਰਕੇ ਇਹ ਸਰਬਰਾਹ ਵੀ ਪੁਜਾਰੀਆਂ ਅਤੇ ਸਰਕਾਰ ਵਿਚਕਾਰ ਇਕ ਬੇਬਸ ਧਿਰ ਬਣ ਕੇ ਰਹਿ ਗਿਆ ਸੀ । ਵੈਸੇ ਸਰਬਰਾਹ

1. cf. Madanjit Kaur, *op. cit.*, pp.62-63.

ਆਪਣੇ ਆਪ ਵਿਚ ਸ਼ਰਧਾਵਾਨ ਅਤੇ ਯੋਗ ਪਰਬੰਧਕ ਸਨ । ਕਮੇਟੀ ਦੀ ਦਿਲਚਸਪੀ ਨਾ ਹੋਣ ਕਾਰਨ ਅੰਗਰੇਜ਼ ਸਰਕਾਰ ਨੇ ਵੀ ਦਿਲਚਸਪੀ ਲੈਣੀ ਛਡ ਦਿਤੀ ਅਤੇ ਨਤੀਜਾ ਇਸ ਦਾ ਇਹ ਹੋਇਆ ਕਿ ਜਦੋਂ ਵੀ ਕੋਈ ਕਮੇਟੀ ਮੈਂਬਰ ਸਵਰਗਵਾਸ ਹੋ ਜਾਂਦਾ ਸੀ ਤਾਂ ਉਸ ਦੀ ਥਾਂ ਪੂਰੀ ਕਰਨ ਦੀ ਕੋਈ ਕੋਸ਼ਿਸ਼ ਨਹੀਂ ਹੁੰਦੀ ਸੀ । ਇਸ ਤਰਾਂ ਜਦੋਂ ਕੁਝ ਸਾਲਾਂ ਬਾਦ ਇਹ ਕਮੇਟੀ ਆਪਣੇ ਆਪ ਹੀ ਖ਼ਤਮ ਹੋ ਗਈ ਤਾਂ 1871 ਵਿਚ ਜੀਂਦ ਦੇ ਮਹਾਰਾਜਾ ਦੀ ਸਲਾਹ ਨਾਲ ਇਕ ਨਵੀਂ ਨੌਂ ਮੈਂਬਰੀ ਕਮੇਟੀ ਬਣਾਈ ਗਈ ।[1] ਸ ਕਮੇਟੀ ਦੇ ਮੈਂਬਰ ਇਹ ਸਨ :

ਰਾਜਾ ਹਰਬੰਸ ਸਿੰਘ ਸ਼ੇਖੂਪੁਰਾ; ਰਾਜਾ ਸਾਹਿਬ ਦਿਆਲ ਕਿਸ਼ਨ ਕੋਟ; ਸਰਦਾਰ ਅਜੀਤ ਸਿੰਘ ਅਟਾਰੀ; ਸਰਦਾਰ ਠਾਕੁਰ ਸਿੰਘ ਸੰਧਾਵਾਲੀਆ; ਕੈਪਟਨ ਗੁਲਾਬ ਸਿੰਘ ਅਟਾਰੀ; ਸਰਦਾਰ ਅਰਜਨ ਸਿੰਘ ਬਾਹਲ; ਰਾਇ ਕਲਿਆਨ ਸਿੰਘ ਅੰਮਿਰਤਸਰ; ਸਰਦਾਰ ਅਤਰ ਸਿੰਘ ਭਦੌੜ ਅਤੇ ਮਹਾਰਾਜਾ ਜਗਤ ਸਿੰਘ ਆਫ ਜੀਂਦ ।[2]

ਇਸ ਕਮੇਟੀ ਦੇ ਤਹਿਤ ਇਕ ਸੁਰਬਰਾਹ ਦੀ ਨਿਯੁਕਤੀ ਕੀਤੀ ਗਈ । ਕੁਝ ਸਮਾਂ ਇਸ ਕਮੇਟੀ ਨੇ ਦਿਲਚਸਪੀ ਲੈ ਕੇ ਅਛਾ ਪਰਬੰਧ ਚਲਾਇਆ ਪਰ ਇਸ ਦੇ ਸਾਹਮਣੇ ਕੁਝ ਇਕ ਐਸੇ ਮਸਲੇ ਆਏ ਜਿਨਾਂ ਦੇ ਹੱਲ ਨਾ ਕੀਤੇ ਜਾ ਸਕਣ ਕਰਕੇ ਇਹ ਕਮੇਟੀ ਵੀ ਪਰਭਾਵਹੀਣ ਹੋ ਕੇ ਰਹਿ ਗਈ ਸੀ । ਪਹਿਲਾ ਮਸਲਾ ਸੀ ਗਰੰਥੀਆਂ ਅਤੇ ਪੁਜਾਰੀਆਂ ਦੇ ਖਰਚੇ ਵਿਚ ਵਾਧਾ ਕਰਨ ਦਾ । ਕੁਝ ਪੁਜਾਰੀਆਂ ਨੇ ਪੰਜਾਬ ਚੀਫ ਕੋਰਟ ਵਿਚ ਇਸ ਤਰਾਂ ਦੇ ਮੁਕੱਦਮੇ ਵੀ ਕਰ ਰਖੇ ਸਨ । ਦੂਜਾ ਮਸਲਾ ਸੀ ਬਰਿਟਿਸ਼ ਫੌਜ ਵਿਚ ਮਜ਼ਹਬੀ ਸਿਖਾਂ ਦੀ ਰਜਮੈਂਟ ਦਾ । ਇਹ ਮਜ਼ਹਬੀ ਸਿਖ ਸਿਰੀ ਦਰਬਾਰ ਸਾਹਿਬ ਵਿਚ ਮੱਥਾ ਟੇਕਣਾ ਚਾਹੁੰਦੇ ਸਨ ਪਰ ਪੁਜਾਰੀ ਅਤੇ ਗਰੰਥੀ ਇਸ ਨੂੰ ਰੋਕ ਰਹੇ ਸਨ । ਬਰਿਟਿਸ਼ ਅਧਿਕਾਰੀ ਗਰੰਥੀਆਂ ਅਤੇ ਪੁਜਾਰੀਆਂ ਦੇ ਸਟੈਂਡ ਤੇ ਬਹੁਤ ਹੈਰਾਨ ਸਨ ਅਤੇ ਗੁੱਸੇ ਵੀ । ਕਮੇਟੀ ਦੇ ਕੁਝ ਮੈਂਬਰ ਵੀ ਪੁਜਾਰੀਆਂ ਦੀ ਗਲ ਨਾਲ ਸਹਿਮਤ ਸਨ । ਫ਼ਲਸਰੂਪ ਕਮੇਟੀ ਕਿਸੇ ਵੀ ਮਸਲੇ ਵਿਚ ਕੋਈ ਦੋ-ਟੁਕ ਫੈਸਲਾ ਨਹੀਂ ਲੈਂਦੀ ਸੀ । ਉਹ ਹਰ ਮਸਲਾ ਬਰਿਟਿਸ਼ ਸਰਕਾਰ ਦੇ ਸਪੁਰਦ ਕਰ ਦਿੰਦੀ ਸੀ । ਨਤੀਜਾ ਇਸ ਦਾ ਇਹ ਹੋਇਆ ਕਿ ਗਰੰਥੀਆਂ ਅਤੇ ਪੁਜਾਰੀਆਂ ਨੂੰ ਪਤਾ ਲਗ ਗਿਆ ਕਿ ਕਮੇਟੀ ਵਾਲੇ ਸਿਖ ਸਰਦਾਰ ਨਿਪੁੰਸਕ ਹਨ ਅਤੇ ਅਸਲ ਕਰਤਾ-ਧਰਤਾ ਤਾਂ ਬਰਿਟਿਸ਼ ਅਧਿਕਾਰੀ ਹੀ ਹਨ । ਇਸ ਲਈ ਗਰੰਥੀ ਅਤੇ ਪੁਜਾਰੀ ਲੋਕ ਕਮੇਟੀ ਦੀ ਪਰਵਾਹ ਨਾ ਕਰਦੇ ਹੋਏ ਸਿਧਾ ਬਰਿਟਿਸ਼ ਅਧਿਕਾਰੀਆਂ ਦੀ ਖੁਸ਼ਨੂੰਦੀ ਹਾਲਤ ਕਰਨ ਵਾਲੇ ਪਾਸੇ ਪੈ ਗਏ ਸਨ । ਪੁਜਾਰੀਆਂ ਅਤੇ ਗਰੰਥੀਆਂ ਦੇ ਇਸ ਝੁਕਾਅ ਨੇ ਸਿਖ ਧਾਰਮਿਕ ਅਸਥਾਨਾਂ ਦੇ ਪਰਬੰਧ ਦੇ ਸੰਕਲਪ ਨੂੰ ਹੀ ਬਦਲ ਦਿਤਾ ਸੀ ।

ਜਿਹੜੀ ਇਹ ਗਲ ਕਹੀ ਜਾਂਦੀ ਹੈ ਕਿ ਬਰਿਟਿਸ਼ ਸਰਕਾਰ ਨੇ ਜਾਣਬੁੱਝ ਕੇ ਦਰਬਾਰ ਸਾਹਿਬ ਦੇ ਪੁਜਾਰੀਆਂ ਅਤੇ ਗਰੰਥੀਆਂ ਨੂੰ ਆਪਣੇ ਹੱਕ ਵਿਚ ਕਰਨਾ ਸ਼ੁਰੂ ਕਰ ਦਿਤਾ ਸੀ ਅਤੇ ਇਹ ਵੀ ਕਿ ਇਸ ਮਨੋਰਥ ਲਈ ਇਨਾਂ ਲੋਕਾਂ ਨੂੰ ਜੱਦੀ ਹੱਕ ਦੇਣੇ ਸ਼ੁਰੂ ਕਰ ਦਿਤੇ ਸੀ ਇਸ ਵਿਚ ਕੋਈ ਸਚਾਈ ਨਹੀਂ ਹੈ । ਅਸਲ ਵਿਚ ਅੰਗਰੇਜ਼ ਅਧਿਕਾਰੀ ਸਿਰੀ ਦਰਬਾਰ ਸਾਹਿਬ ਦੇ ਪਰਬੰਧ ਨੂੰ ਸੁਧਾਰਨ ਵਿਚ ਪੂਰੀ ਦਿਲਚਸਪੀ ਰਖਦੇ ਸਨ ਅਤੇ ਚਾਹੁੰਦੇ ਸਨ ਕਿ ਇਥੋਂ ਦਾ ਪਰਬੰਧ ਸਿਖ ਕਾਇਦੇ-ਕਾਨੂੰਨਾਂ ਅਨੁਸਾਰ ਹੀ ਹੋਵੇ । ਪਰ ਨਾ ਹੀ ਸਿਖ ਸਰਦਾਰਾਂ ਵਿਚੋਂ ਅਤੇ ਨਾ ਹੀ ਗਰੰਥੀਆਂ ਅਤੇ ਪੁਜਾਰੀਆਂ ਵਿਚੋਂ ਕੋਈ ਬਰਿਟਿਸ਼ ਸਰਕਾਰ ਲਈ ਨਵੀਂ ਪਰਬੰਧਕੀ ਸਕੀਮ ਲੈ

---

1. Ian J. Kerr, *op. cit.*, p. 145.
2. ਗਿਆਨੀ ਭਾਈ ਹਮੀਰ ਸਿੰਘ, 'ਪਿਠਅੰਕੜ', ਪੰਨਾ 118.

ਕੇ ਆਇਆ । ਬਰਿਟਿਸ਼ ਸਰਕਾਰ ਨੂੰ ਸਿਖਾਂ ਵਲੋਂ ਵੀ ਕੋਈ ਨਵਾਂ ਪਰਬੰਧਕੀ ਸੰਕਲਪ ਨਹੀਂ ਮਿਲਿਆ । ਪੁਜਾਰੀਆਂ ਨੂੰ ਜੱਦੀ ਅਧਿਕਾਰਾਂ ਦੀ ਗੱਲ ਤਾਂ ਦਸਤੂਰ-ਉਲ-ਅਮਲ ਦੀ ਉਸ ਧਾਰਾ ਨਾਲ ਹੀ ਖ਼ਤਮ ਹੋ ਗਈ ਸੀ ਜਿਹੜੀ ਸਿਰੀ ਦਰਬਾਰ ਸਾਹਿਬ ਦੀ ਸਮੁਚੀ ਜਾਇਦਾਦ ਨੂੰ ਸਿਰੀ ਗੁਰੂ ਰਾਮ ਦਾਸ ਜੀ ਦੀ ਦਰਸਾਉਂਦੀ ਸੀ ।

ਇਸ ਕਰਕੇ ਇਹ ਕਹਿਣਾ ਜ਼ਿਆਦਾ ਮੁਨਾਸਬ ਹੋਵੇਗਾ ਕਿ ਪੁਜਾਰੀ ਅਤੇ ਗਰੰਥੀ ਤਬਕਾ ਸਿਖ ਸਰਦਾਰਾਂ ਅਤੇ ਬਰਿਟਿਸ਼ ਸਰਕਾਰ ਦੀ ਅਚੇਤ ਅਵਸਥਾ ਵਿਚੋਂ ਹੀ ਪੈਦਾ ਹੋ ਕੇ ਧਾਰਮਿਕ ਅਸਥਾਨਾਂ ਦੇ ਪਰਬੰਧ ਉਪਰ ਛਾ ਗਿਆ ਸੀ । ਸਰਬਰਾਹ, ਸਰਕਾਰ ਅਤੇ ਪੁਜਾਰੀ ਅਮਲੇ ਦਰਮਿਆਨ ਇਕ ਪਰਭਾਵਹੀਣ ਵਿਅਕਤੀ ਬਣ ਕੇ ਰਹਿ ਗਿਆ ਸੀ । ਗਰੰਥੀ ਅਤੇ ਪੁਜਾਰੀ ਉਸ ਦਾ ਕੋਈ ਭੈਅ ਨਹੀਂ ਮੰਨਦੇ ਸਨ । ਇਸ ਕਰਕੇ ਉਸ ਦੇ ਸਾਹਮਣੇ ਵੀ ਬਰਿਟਿਸ਼ ਅਧਿਕਾਰੀਆਂ ਦੀ ਹਾਂ ਵਿਚ ਹਾਂ ਮਿਲਾਉਣ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਰਹਿ ਗਿਆ ਸੀ।

ਇਸ ਤਰਾਂ ਜੇਕਰ ਬਰਿਟਿਸ਼ ਹਕੂਮਤ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦੇ ਪਰਬੰਧ ਲਈ ਉਥੋਂ ਦੇ ਗਰੰਥੀਆਂ ਅਤੇ ਪੁਜਾਰੀਆਂ ਤੇ ਨਿਰਭਰ ਰਹੀ ਹੈ ਤਾਂ ਇਸ ਵਿਚ ਸਭ ਤੋਂ ਵਧ ਕਸੂਰਵਾਰ ਉਸ ਸਮੇਂ ਦੇ ਪਰਮੁਖ ਸਿਖ ਸਰਦਾਰ ਸਨ ਜਿਨਾਂ ਨੇ ਆਪਣੇ ਸੁਆਰਥਾਂ ਤੋਂ ਪਰੇ ਜਾ ਕੇ ਕੁਝ ਸੋਚਿਆ ਹੀ ਨਹੀਂ ਸੀ। ਜੇ ਸਿਖ ਸਰਦਾਰ ਚਾਹੁੰਦੇ ਤਾਂ 1857 ਤੋਂ ਪਿਛੋਂ ਜਿਹੋ ਜਿਹਾ ਮਰਜ਼ੀ ਗੁਰਦੁਆਰਾ ਕਾਨੂੰਨ ਬਣਵਾ ਸਕਦੇ ਸਨ । ਅਸਲ ਵਿਚ 1859 ਦਾ ਦਸਤੂਰ-ਉਲ-ਅਮਲ ਉਸ ਸਮੇਂ ਦਾ ਸਭ ਤੋਂ ਉਤਮ ਪਰਬੰਧਕੀ ਖਰੜਾ ਸੀ ਅਤੇ ਸਿਖ ਸਰਦਾਰ ਇਸ ਵਿਚ ਹੋਰ ਵੀ ਅਛੀਆਂ ਗਲਾਂ ਦਰਜ ਕਰਵਾ ਸਕਦੇ ਸਨ । ਬਰਿਟਿਸ਼ ਅਧਿਕਾਰੀ ਸਿਖ ਧਾਰਮਿਕ ਅਸਥਾਨਾਂ ਦੇ ਪਰਬੰਧ ਵਿਚ ਘਟ ਤੋਂ ਘੱਟ ਦਖ਼ਲ-ਅੰਦਾਜ਼ੀ ਕਰਨਾ ਚਾਹੁੰਦੇ ਸੀ। ਇਹ ਸਿਰਫ ਸਿਖ ਸਰਦਾਰ ਹੀ ਸਨ ਜਿਨਾਂ ਨੇ ਹਰ ਕੰਮ ਵਿਚ ਅੰਗਰੇਜ਼ ਅਧਿਕਾਰੀਆਂ ਦੀ ਦਖ਼ਲ-ਅੰਦਾਜ਼ੀ ਦੀ ਮੰਗ ਕੀਤੀ । ਇਸ ਗਲ ਨੂੰ ਜਦੋਂ ਗਰੰਥੀਆਂ ਅਤੇ ਪੁਜਾਰੀਆਂ ਨੇ ਭਾਂਪ ਲਿਆ ਸੀ ਤਾਂ ਉਹ ਵੀ ਸਿਖ ਸਰਦਾਰਾਂ ਨੂੰ ਛਡ ਕੇ ਸਿਧਾ ਹੀ ਬਰਿਟਿਸ਼ ਅਧਿਕਾਰੀਆਂ ਨਾਲ ਸਬੰਧ ਰਖਣ ਲਗ ਗਏ ਸਨ । ਇਸ ਝੁਕਾਅ ਨੇ ਸਾਰੇ ਪਰਬੰਧ ਨੂੰ ਹੀ ਬਦਲ ਕੇ ਰਖ ਦਿਤਾ ਸੀ।

ਗਰੰਥੀਆਂ ਅਤੇ ਪੁਜਾਰੀਆਂ ਨੇ ਬਰਿਟਿਸ਼ ਅਧਿਕਾਰੀਆਂ ਦੀ ਚਾਪਲੂਸੀ ਕਰ ਕੇ ਵਧ ਤੋਂ ਵਧ ਅਧਿਕਾਰ ਪਰਾਪਤ ਕਰਨੇ ਸ਼ੁਰੂ ਕਰ ਦਿਤੇ । ਇਥੋਂ ਤਕ ਕਿ ਉਨਾਂ ਨੇ ਜੱਦੀ ਹੱਕ ਵੀ ਪਰਾਪਤ ਕਰਨੇ ਸ਼ੁਰੂ ਦਿਤੇ ਸਨ । ਪਾਠ ਪੂਜਾ ਦੀ ਮਰਯਾਦਾ ਆਪਣੀ ਮਰਜ਼ੀ ਨਾਲ ਨੀਯਤ ਕਰਨੀ ਸ਼ੁਰੂ ਕਰ ਦਿਤੀ । ਉਹ ਹਰ ਉਹ ਗਲ ਕਰਦੇ ਸਨ ਜਿਸ ਵਿਚ ਉਨਾਂ ਨੂੰ ਆਰਥਿਕ ਲਾਭ ਹੁੰਦਾ ਸੀ । ਇਸ ਗਲ ਦੀ ਉਨਾਂ ਨੂੰ ਉਕਾ ਹੀ ਕੋਈ ਪਰਵਾਹ ਨਹੀਂ ਸੀ ਹੁੰਦੀ ਕਿ ਉਨਾਂ ਵਲੋਂ ਕੀਤਾ ਜਾਣ ਵਾਲਾ ਕੋਈ ਕੰਮ ਸਿਖ ਮਰਯਾਦਾ ਅਨੁਸਾਰ ਹੈ ਜਾਂ ਨਹੀਂ । ਇਕ ਵਾਰ ਸ਼ੁਰੂ ਹੋਈ ਗਲ ਨੂੰ ਨਾ ਹੀ ਫਿਰ ਸਿਖ ਸਰਦਾਰ ਹੀ ਰੋਕ ਸਕੇ ਅਤੇ ਨਾ ਹੀ ਬਰਿਟਿਸ਼ ਹਕੂਮਤ ਨੇ ਕੋਈ ਦਿਲਚਸਪੀ ਲਈ । 1857 ਤੋਂ ਪਿਛੋਂ ਸਿਖਾਂ ਪਰਤੀ ਪੈਦਾ ਹੋਈ ਬਰਿਟਿਸ਼ ਹਕੂਮਤ ਦੀ ਹਮਦਰਦੀ ਨੂੰ ਸਿਖ ਸਰਦਾਰ ਵਰਤ ਹੀ ਨਹੀਂ ਸਕੇ ਸਗੋਂ ਗੈਰ-ਸਿਖ ਤਾਕਤਾਂ ਨੇ ਇਸ ਹਮਦਰਦੀ ਭਰੇ ਮਾਹੌਲ ਨੂੰ ਬਿਗਾੜਨਾ ਸ਼ੁਰੂ ਕਰ ਦਿਤਾ ਸੀ । ਨਾਮਧਾਰੀਆਂ ਜਾਂ ਕੂਕਿਆਂ ਨੇ ਸਭ ਤੋਂ ਪਹਿਲਾਂ ਇਸ ਹਮਦਰਦੀ ਭਰੇ ਮਹੌਲ ਨੂੰ ਬਿਗਾੜਿਆ । ਇਨਾਂ ਦੀਆਂ ਆਪਹੁਦਰੀਆਂ ਕਾਰਵਾਈਆਂ ਨਾਲ ਸਿਖਾਂ ਦਾ ਸੰਵਰਿਆ ਕੁਝ ਨਹੀਂ ਸਗੋਂ ਗਲਤ ਪਰਭਾਵ ਹੀ ਪਏ ਸਨ । ਉਨੀਂਵੀ ਸਦੀ ਦੇ ਅਖੀਰ ਤਕ ਸਿਖ ਗੁਰਦੁਆਰੇ ਸਿਖ ਸਰਦਾਰਾਂ ਦੀਆਂ ਕਮੇਟੀਆਂ ਦੇ ਅਧੀਨ ਹੀ ਸਨ ਇਸ ਲਈ ਜੇ ਕਿਸੇ ਗੁਰਦੁਆਰੇ ਵਿਚ ਕੂਕਿਆਂ ਨੂੰ ਵੜਨ ਤੋਂ ਰੋਕਿਆ ਜਾਂਦਾ ਸੀ ਤਾਂ ਇਸ ਦਾ ਮਤਲਬ

ਵੀ ਇਹੀ ਸੀ ਕਿ ਗੁਰਦੁਆਰਿਆਂ ਦੇ ਪਰਬੰਧਕ ਨਹੀਂ ਚਾਹੁੰਦੇ ਸਨ ਕਿ ਕੂਕਿਆਂ ਦੇ ਗਲਤ ਪਰਚਾਰ ਦਾ ਗੁਰਦੁਆਰੇ ਸ਼ਿਕਾਰ ਹੋ ਜਾਣ ।

ਆਰੀਆ ਸਮਾਜ ਲਹਿਰ ਨੇ ਵੀ ਪੰਜਾਬੀ ਸਮਾਜ ਵਿਚ ਜ਼ਹਿਰ ਹੀ ਘੋਲੀ ਸੀ । ਸਿਖ ਰਾਜ ਦੀ ਸਭ ਤੋਂ ਵਡੀ ਦੇਣ ਸਮਾਜਿਕ ਏਕਤਾ ਨੂੰ ਆਰੀਆ ਸਮਾਜੀ ਲਹਿਰ ਨੇ ਫਿਰਕੂ ਨਫ਼ਰਤ ਵਿਚ ਵੰਡ ਦਿਤਾ ਸੀ । ਹੈਰਾਨੀ ਇਸ ਗਲ ਦੀ ਹੁੰਦੀ ਹੈ ਕਿ ਕਿਵੇਂ ਗੁਜਰਾਤ ਦਾ ਜੰਮਿਆ ਦਯਾ ਨੰਦ ਪੰਜਾਂ ਦਰਿਆਵਾਂ ਦੇ ਪਵਿਤਰ ਪਾਣੀਆਂ ਨਾਲ ਵਰੋਸਾਈ ਧਰਤੀ ਪੰਜਾਬ ਤੇ ਆਪਣਾ ਫਿਰਕੂ ਪਰਚਾਰ ਕਰਦਾ ਰਿਹਾ ਅਤੇ ਪੰਜਾਬੀ ਲੋਕ ਉਸ ਨੂੰ ਸੁਣਦੇ ਰਹੇ ।

ਸਿੰਘ ਸਭਾ ਲਹਿਰ ਨੇ ਇਸ ਫਿਰਕੂ ਪਰਚਾਰ ਨੂੰ ਰੋਕਣ ਲਈ ਕੁਝ ਕੋਸ਼ਿਸ਼ ਕੀਤੀ ਸੀ। ਇਸ ਲਹਿਰ ਦੇ ਬਾਨੀਆਂ ਨੇ ਪਹਿਲੀ ਵਾਰ ਇਕ ਜਥੇਬੰਦਕ ਰੂਪ ਵਿਚ ਸਾਰਥਕ ਪਹੁੰਚ ਅਪਣਾਈ । ਇਸ ਦੇ ਸਾਹਮਣੇ ਮੁਖ ਨਿਸ਼ਾਨਾ ਇਹ ਸੀ ਕਿ ਆਰੀਆ ਸਮਾਜ ਅਤੇ ਨਾਮਧਾਰੀ ਜੈਸੀਆਂ ਲਹਿਰਾਂ ਦੇ ਕੁੜੀਲੇ ਪਰਚਾਰ ਵਿਚ ਗਰੱਸੇ ਹੋਏ ਪੰਜਾਬੀ ਭਾਈਚਾਰੇ ਨੂੰ ਕਿਸ ਤਰਾਂ ਪਹਿਲਾਂ ਵਾਲੀ ਪੰਜਾਬੀ ਚੇਤੰਨਤਾ ਵਿਚ ਲਿਆਂਦਾ ਜਾਵੇ । ਸਾਹਿਤਕ ਸੋਧ ਜਾਂ ਵਿਦਿਅਕ ਜਾਗਰੂਤੀ ਪੰਜਾਬੀ ਬੋਲੀ ਨੂੰ ਪਰਚਾਰ ਕੇ ਪੂਰੀ ਕੀਤੀ ਗਈ । ਰਾਜਨੀਤਕ ਖੇਤਰ ਵਿਚ ਬਰਿਟਿਸ਼ ਸਰਕਾਰ ਅਤੇ ਸਿਖ ਸਰਦਾਰਾਂ ਦੇ ਆਪਸੀ ਸਬੰਧਾਂ ਨੂੰ ਹੋਰ ਦੋਸਤਾਨਾ ਬਣਾਉਣ ਦੀ ਕੋਸ਼ਿਸ਼ ਕੀਤੀ ਗਈ। ਅਸਲ ਵਿਚ ਵਿਦਿਅਕ ਜਾਂ ਸਾਹਿਤਕ ਜਾਗਰਤੀ ਵਿਚੋਂ ਹੀ ਰਾਜਨੀਤਕ ਚੇਤੰਨਤਾ ਪੈਦਾ ਹੁੰਦੀ ਹੈ ਅਤੇ ਵਿਦਿਅਕ ਚੇਤੰਨਤਾ ਲਿਆਉਣੀ ਸਿੰਘ ਸਭਾ ਦਾ ਇਕ ਅਹਿਮ ਨਿਸ਼ਾਨਾ ਸੀ । ਪਰ ਅਫਸੋਸ ਕਿ ਇਹ ਸਿੰਘ ਸਭਾ ਵੀ ਛੇਤੀ ਹੀ ਫੁਟ ਦਾ ਸ਼ਿਕਾਰ ਹੋ ਕੇ ਆਪਣੇ ਅਸਲ ਨਿਸ਼ਾਨੇ ਤੋਂ ਥਿੜਕ ਗਈ ਸੀ । ਜਿਨਾਂ ਆਸ਼ੇ ਅਤੇ ਉਦੇਸ਼ਾਂ ਨੂੰ ਸਾਹਮਣੇ ਰਖ ਕੇ ਇਹ ਲਹਿਰ ਜਥੇਬੰਦ ਕੀਤੀ ਗਈ ਸੀ ਉਹ ਸਭ ਭੁਲਾ ਦਿਤੇ ਗਏ ਅਤੇ ਇਕ ਦੂਜੇ ਦੀਆਂ ਲਤਾਂ ਖਿਚਣ ਲਈ ਜਿਨੀ ਕੁ ਧਾਰਮਿਕ ਅਸਥਾਨਾਂ ਦੀ ਇਹ ਲੋਕ ਵਰਤੋਂ ਕਰ ਸਕੇ ਉਨੀ ਕੁ ਇਨਾਂ ਵਲੋਂ ਕੀਤੀ ਗਈ । ਹੇਠ ਲਿਖਿਆ ਹੁਕਮਨਾਮਾ ਪਰੋਫੈਸਰ ਗੁਰਮੁਖ ਸਿੰਘ ਜੀ ਦੇ ਖਿਲਾਫ਼ ਜਾਰੀ ਕੀਤਾ ਗਿਆ ਸੀ । ਇਹ ਉਪਰਕੋਤ ਗਲ ਦੀ ਸਪਸ਼ਟ ਮਿਸਾਲ ਹੈ :

ਸਿਰੀ ਅਕਾਲ ਸਹਾਇ । ਸਿਰੀ ਅਕਾਲ ਸਹਾਇ ।।

ੴ ਸਤਿਗੁਰ ਪਰਸਾਦਿ

ਤਖ਼ਤ ਅਕਾਲ ਬੁੰਗਾ ਸਾਹਿਬ ਸਿਰੀ ਦਰਬਾਰ ਸਾਹਿਬ

ਹਮ ਜੁਮਲੇ ਸਿੰਘਾਨ ਪੁਜਾਰੀਆਂ ਤਖ਼ਤ ਸਿਰੀ ਬੁੰਗਾ ਜੀ ਸਾਹਿਬ ਤੇ ਸਿਰੀ ਦਰਬਾਰ ਸਾਹਿਬ ਜੀ ਵਾ ਬਾਬਾ ਅਟਲ ਰਾਇ ਸਾਹਿਬ ਵ ਝੰਡਾ ਬੁੰਗਾ ਸਾਹਿਬ ਵਾ ਸ਼ਹੀਦ ਬੁੰਗਾ ਜੀ ਨੇ ਮੁਲਾਹਜ਼ੇ ਕਾਰਵਾਈ ਗੁਰਮੁਖ ਸਿੰਘ ਸਕਤਰ ਕਾ ਕੀਆ । ਮਾਲੂਮ ਹੂਆ ਕਿ ਇਸ ਸ਼ਖ਼ਸ਼ ਨੇ ਚੰਦ ਜਗਾਹ ਬਰਖਿਲਾਫ਼ ਗੁਰੂ ਇਸ਼ਟ ਕੇ ਤੌਹੀਨ ਸਿਰੀ ਗੁਰੂ ਗ੍ਰੰਥ ਸਾਹਿਬ ਵਾ ਗੁਰੂ ਅੰਸ਼ ਵਾ ਗੁਰਬਾਣੀ ਕੇ ਤਹਿਰੀਕ ਵਾ ਤਕਰੀਰ ਕੀਆ ਹੈ ਜਿਸ ਸੇ ਸਾਬਤ ਹੋਤਾ ਹੈ ਕਿ ਉਸ ਕਾ ਏਤਕਾਦ ਸਿਖੀ ਧਰਮ ਸੇ ਬਿਲਕੁਲ ਬਰਖਿਲਾਫ਼ ਹੈ ਇਸ ਵਾਸਤੇ ਹਮ ਤਮਾਮ ਪੁਜਾਰੀਅਨ ਵਾ ਗਰੰਥੀਅਨ ਸਿਰੀ ਗੁਰਦੁਆਰੇ ਹਾਇ ਅਮਦੂਹ ਸੇ ਅਲਾਹਿਦਾ ਕੀਆ ਗਿਆ ਹੈ । ਗੁਰਦੁਆਰੇ ਹਾਇ ਮੌਸੂਫ ਮੇਂ ਉਸ ਕੀ ਅਰਦਾਸ ਨਾ ਹੋਗੀ ਵਾ ਵਰਤਾਉ ਨਾ ਹੋਗਾ । ਤਮਾਮ ਸਿੰਘਾਨ ਕੋ ਵਾਜ਼ਿਆ ਰਹੇ ਕਿ ਕੋਈ ਸ਼ਖ਼ਸ਼ ਉਸ ਦਾ ਪੈਰੋਕਾਰ ਨਾ ਹੋ ਜੋ ਸ਼ਖ਼ਸ਼ ਉਸ ਕੀ

ਪੈਰਵੀ ਕਰੇਗਾ ਵੋ ਭੀ ਬੇਮੁਖ ਔਰ ਲਾਇਕ ਤਨਖ਼ਾਹ ਪੰਥ ਕੇ ਸਮਝਾ ਜਾਏਗਾ ਔਰ ਵੈਸਾ ਹੀ ਸਲੂਕ ਉਸ ਕੇ ਸਾਥ ਭੀ ਕੀਆ ਜਾਏਗਾ ।

ਵਕਤ ਬ ਤਾਰੀਖ਼ ਸਤਵੀਂ ਮਾਹ ਚੇਤ ਸੰਮਤ 418 ਨਾਨਕ ਸ਼ਾਹੀ ਮੁਤਾਬਕ 18 ਮਾਰਚ, ਸੰਨ 1887 ਦੀ ਦਸਤਖ਼ਤ ਹਾਜ਼ਰੀਨ, ਸਿੰਘਾਨ ਔਹਦੇਦਾਰ ਵਾ ਗਰੰਥੀਅਨ।

ਇਸ ਹੁਕਮਨਾਮੇ ਵਿਚ ਇਕ ਸ਼ਬਦ 'ਗੁਰੂ ਅੰਸ਼' ਆਇਆ ਹੈ । ਇਸ ਦਾ ਭਾਵ ਬਾਬਾ ਖੇਮ ਸਿੰਘ ਬੇਦੀ ਤੋਂ ਹੈ । ਉਹ ਗੁਰੂ ਨਾਨਕ ਦੇਵ ਜੀ ਦੀ ਅੰਸ਼ ਵਿਚੋਂ ਹੋਣ ਕਰਕੇ ਆਪਣੀ ਵਿਸ਼ੇਸ਼ ਪੁਜ਼ੀਸ਼ਨ ਸਮਝਦਾ ਸੀ ਅਤੇ ਇਸ ਦੀ ਪੂਰਤੀ ਲਈ ਸਿਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਗੱਦੇ ਲਾ ਕੇ ਬੈਠਦਾ ਸੀ । ਪਰੋਫੈਸਰ ਗੁਰਮੁਖ ਸਿੰਘ ਇਸ ਗਲ ਦੇ ਖਿਲਾਫ਼ ਬੋਲਦੇ ਸਨ । ਇਸੇ ਮੁਖ਼ਾਲਫਤ ਨੂੰ 'ਗੁਰੂ ਅੰਸ਼' ਕੀ ਤੌਹੀਨ ਲਿਖਿਆ ਗਿਆ ਹੈ । ਇਥੋਂ ਹੀ ਸਪਸ਼ਟ ਹੈ ਕਿ ਇਸ ਹੁਕਮਨਾਮੇ ਨੂੰ ਜਾਰੀ ਕਰਨ ਵਾਲੇ ਕਿਹੋ ਜਿਹੀ ਸੋਚ ਦੇ ਧਾਰਨੀ ਹੋਣਗੇ ।

1896-97 ਵਿਚ ਸਿਰੀ ਦਰਬਾਰ ਸਾਹਿਬ ਵਿਚ ਬਿਜਲੀ ਫਿਟ ਕਰਵਾਉਣ ਦੇ ਮਸਲੇ ਤੇ ਤਕੜੀ ਵਿਰੋਧਤਾ ਖੜੀ ਹੋ ਗਈ ਸੀ । ਅਖੀਰ ਤੇ ਅੰਮਿਰਤਸਰ ਦੀ ਸਿੰਘ ਸਭਾ ਦੀ ਯੂਨਿਟ ਨੇ ਪਰਮੁਖ ਸਿਖ ਸਰਦਾਰਾਂ ਦੀ ਮੀਟਿੰਗ 25 ਅਪਰੈਲ, 1897 ਨੂੰ ਸਿਰੀ ਅਕਾਲ ਤਖ਼ਤ ਸਾਹਿਬ ਤੇ ਬੁਲਾਈ ਅਤੇ ਇਸ ਵਿਚ ਬਿਜਲੀ ਫਿਟ ਕਰਵਾਉਣ ਦਾ ਫੈਸਲਾ ਲਿਆ ਗਿਆ ।[1]

ਬੀਹਵੀਂ ਸਦੀ ਦੇ ਮੁਦਲੇ ਸਾਲਾਂ ਤੀਕ ਅੰਗਰੇਜ਼ ਸਰਕਾਰ ਅਤੇ ਸਿਖਾਂ ਵਿਚਕਾਰ ਅਛੇ ਸਬੰਧ ਬਣੇ ਰਹੇ ਸਨ ਪਰ ਬੀਹਵੀਂ ਸਦੀ ਦੇ ਪਹਿਲੇ ਦਹਾਕੇ ਦੌਰਾਨ ਕਾਂਗਰਸੀ ਅਤੇ ਕਮਿਊਨਿਸਟ ਪਰਚਾਰ ਨੇ ਪੰਜਾਬ ਦੇ ਮਾਹੌਲ ਨੂੰ ਬਿਗਾੜਨਾ ਸ਼ੁਰੂ ਕਰ ਦਿਤਾ ਸੀ । ਇਹ ਪਰਚਾਰ ਕਿਸਾਨ ਪਖੀ ਕਿਸਮ ਦਾ ਸੀ ਅਤੇ ਇਸ ਦੇ ਆਗੂ ਲਾਲਾ ਲਾਜਪਤ ਰਾਇ ਅਤੇ ਅਜੀਤ ਸਿੰਘ ਵਰਗੇ ਗੈਰ ਕਿਸਾਨ ਸਨ । ਮੈਂ ਇਸ ਪਰਚਾਰ ਨੂੰ ਮਾਹੌਲ ਬਿਗਾੜਨ ਵਾਲਾ ਇਸ ਕਰਕੇ ਲਿਖਿਆ ਹੈ ਕਿਉਂਕਿ ਇਨਾਂ ਲੀਡਰਾਂ ਨੇ ਅਗਲੇ ਪੰਜਾਂ ਦਸਾਂ ਸਾਲਾਂ ਵਿਚ ਜੋ ਰਵਈਆ ਅਖ਼ਤਿਆਰ ਕੀਤਾ ਸੀ ਉਹ ਪਹਿਲੇ ਰਵਈਏ ਤੋਂ ਬਿਲਕੁਲ ਉਲਟ ਸੀ ਜਿਸ ਤੋਂ ਸਾਬਤ ਹੁੰਦਾ ਹੈ ਕਿ ਇਨਾਂ ਦੋਹਾਂ ਲੀਡਰਾਂ ਨੇ ਆਪਣੇ ਆਰਥਿਕ ਪਰੋਗਰਾਮ ਨੂੰ ਸਿਖੀ ਦਾ ਨਾਂ ਦੇ ਕੇ ਵੀ ਪਰਚਾਰਿਆ ਅਤੇ ਸਿਖ ਕਿਸਾਨਾਂ ਨੂੰ ਅੰਗਰੇਜ਼ ਸਰਕਾਰ ਦੇ ਖਿਲਾਫ਼ ਭੜਕਾਉਣ ਦੀ ਪੂਰੀ ਪੂਰੀ ਕੋਸ਼ਿਸ਼ ਵੀ ਕੀਤੀ ਸੀ। ਇਹ ਗਲ 1908-9 ਦੇ ਸਾਲਾਂ ਦੀ ਸੀ ਪਰ ਜਦੋਂ 1914-15 ਵਿਚ ਅਮਰੀਕਾ ਅਤੇ ਕੈਨੇਡਾ ਵਿਚੋਂ ਆਏ ਗਦਰੀ ਸਿਖ ਬਾਬਿਆਂ ਨੇ ਅੰਗਰੇਜ਼ ਸਰਕਾਰ ਦੇ ਖਿਲਾਫ ਹਥਿਆਰਬੰਦ ਬਗਾਵਤ ਕਰਨ ਦੀ ਕੋਸ਼ਿਸ਼ ਕੀਤੀ ਸੀ ਤਾਂ ਨਾ ਹੀ ਕਿਧਰੇ ਲਾਲਾ ਲਾਜਪਤ ਰਾਏ ਰੜਕਿਆ ਸੀ ਅਤੇ ਨਾ ਹੀ ਕਿਧਰੇ ਅਜੀਤ ਸਿੰਘ ਨੇ ਕੋਈ ਕੰਮ ਕੀਤਾ ਸੀ ।

ਜੇ ਜ਼ਰਾ ਗਹੁ ਨਾਲ ਦੇਖਿਆ ਜਾਵੇ ਤਾਂ 1857 ਦੇ ਗਦਰ ਦੇ ਸਾਹਮਣੇ 1914-15 ਦਾ ਗਦਰ ਪਾਰਟੀ ਦਾ ਗਦਰ ਕਿਤੇ ਜ਼ਿਆਦਾ ਸੰਗਠਤ ਅਤੇ ਇਕ ਨੀਯਤ ਕੀਤੇ ਰਾਸ਼ਟਰੀ ਪਰੋਗਰਾਮ ਵਾਲਾ ਸੀ । ਇਹ ਆਪਣੇ ਆਪ ਵਿਚ ਐਸਾ ਸੈਕੂਲਰ ਸੀ ਕਿ ਹਿੰਦੁਸਤਾਨ ਦੇ ਇਤਿਹਾਸ ਵਿਚ ਤਾਂ ਇਸ ਤਰਾਂ ਦੀ ਕੋਈ ਮਿਸਾਲ ਮਿਲਦੀ ਨਹੀਂ ਹੈ । ਫਿਰ ਵੀ ਕੋਈ ਕਾਂਗਰਸੀ ਨੇਤਾ ਨਾ ਹੀ ਇਸ ਦੇ ਹੱਕ ਵਿਚ ਬੋਲਿਆ ਸੀ ਅਤੇ ਨਾ ਹੀ ਕਾਂਗਰਸ ਨੇ ਅਜ ਤਕ ਇਸ ਗਦਰ ਨੂੰ ਉਸ ਤਰਾਂ ਅਪਣਾਇਆ ਹੈ ਜਿਸ ਤਰਾਂ ਉਹ 1857 ਦੇ ਗਦਰ ਨੂੰ ਅਪਣਾਉਂਦੀ ਆ ਰਹੀ ਹੈ । 1857 ਦਾ ਗਦਰ ਕੁਝ ਰਿਆਸਤਾਂ ਦੇ ਬੇਉਲਾਦ ਰਜਵਾੜਿਆਂ ਅਤੇ ਰਾਣੀਆਂ ਦੇ ਮੁਤਬੰਨਾ ਪੁਤਰ

1. ਇਸ ਲਈ ਹੋਰ ਦੇਖੋ ਅੰਤਿਕਾ ਪੰਜਵੀਂ

ਬਣਾਉਣ ਦੀ ਮੰਗ ਦੁਆਲੇ ਹੀ ਕੇਂਦਰਤ ਸੀ ਅਤੇ ਆਪਣੇ ਆਪ ਨੂੰ ਫਿਰਕੂ ਰੰਗਤ ਤੋਂ ਸਾਫ ਨਹੀਂ ਕਰ ਸਕਿਆ ਸੀ । ਸੂਰ ਦੀ ਚਰਬੀ ਅਤੇ ਗਊ ਦੀ ਚਰਬੀ ਵਾਲੇ ਅਖਾਉਤੀ ਕਾਰਤੂਸ ਇਸ ਗਦਰ ਦੀ ਭੜਕਾਹਟ ਲਈ ਮੁਖ ਕਾਰਨ ਸਨ । ਪਰ 1914-15 ਦਾ ਗਦਰ ਪਾਰਟੀ ਦਾ ਗਦਰ ਆਪਣੇ ਆਪ ਵਿਚ ਇਕ ਸੈਕੂਲਰ ਅਤੇ ਰਾਸ਼ਟਰੀ ਭਾਵਨਾ ਵਾਲਾ ਸੀ । ਪਹਿਲਾ ਸੰਸਾਰ ਯੁਧ ਅੰਗਰੇਜ਼ਾਂ ਅਤੇ ਇਨਾਂ ਦੇ ਸਾਥੀ ਦੇਸ਼ਾਂ ਦੀ ਜਿਤ ਵਿਚ ਖ਼ਤਮ ਹੋਇਆ । ਇਸ ਯੁਧ ਵਿਚ ਸਿਖਾਂ ਨੇ ਪੂਰਾ ਵਧ ਚੜ ਕੇ ਅੰਗਰੇਜ਼ ਸਰਕਾਰ ਦਾ ਸਾਥ ਦਿਤਾ ਸੀ । 1857 ਦੇ ਗਦਰ ਨੂੰ ਕੁਚਲ ਦੇਣ ਵਾਲਾ ਇਤਿਹਾਸ ਫਿਰ ਤੋਂ ਦੁਹਰਾ ਦਿਤਾ ਗਿਆ ਸੀ । ਯੁਧ ਵਿਚ ਸਿਖਾਂ ਦੇ ਸਹਿਯੋਗ ਤੋਂ ਬਰਿਟਿਸ਼ ਸਰਕਾਰ ਇਤਨੀ ਪਰਭਾਵਤ ਸੀ ਕਿ ਉਸ ਦੇ ਸਾਹਮਣੇ ਸਿਖ ਗਦਰੀ ਬਾਬਿਆਂ ਦੀਆਂ ਹਿੰਸਕ ਗਤੀਵਿਧੀਆਂ ਦਾ ਕੋਈ ਪਰਭਾਵ ਨਹੀਂ ਸੀ । ਯੁਧ ਦੇ ਖਾਤਮੇ ਪਿਛੋਂ ਸਿਖ ਬਰਿਟਿਸ਼ ਸਰਕਾਰ ਪਾਸੋਂ ਉਸੇ ਤਰਾਂ ਹੀ ਰਾਜਸੀ ਰਿਆਇਤਾਂ ਦੀ ਉਮੀਦ ਰਖਦੇ ਸਨ ਜਿਸ ਤਰਾਂ ਕਿ 1857 ਦੇ ਗਦਰ ਨੂੰ ਕੁਚਲਣ ਪਿਛੋਂ ਰਖਦੇ ਸਨ । ਇਹ ਰਿਆਇਤਾਂ ਮਿਲ ਵੀ ਰਹੀਆਂ ਸਨ ਪਰ ਕਾਂਗਰਸ ਹਰ ਹਾਲਤ ਵਿਚ ਪੰਜਾਬ ਦੇ ਹਾਲਾਤ ਨੂੰ ਬਿਗਾੜਨ ਤੇ ਤੁਲੀ ਹੋਈ ਸੀ । ਯੁਧ ਤੋਂ ਬਾਦ ਕਾਂਗਰਸ ਨੇ ਆਪਣੀਆਂ ਸਾਰੀਆਂ ਕਾਰਵਾਈਆਂ ਪੰਜਾਬ ਵਿਚ ਕੇਂਦਰਿਤ ਕਰ ਦਿਤੀਆਂ ਸਨ । ਸਿਟੇ ਵਜੋਂ ਬਰਿਟਿਸ਼ ਸਰਕਾਰ ਨੂੰ ਕੁਝ ਕਾਂਗਰਸੀ ਨੇਤਾਵਾਂ ਨੂੰ ਗਰਿਫ਼ਤਾਰ ਕਰਨਾ ਪਿਆ ਸੀ । ਇਨਾਂ ਗਰਿਫ਼ਤਾਰੀਆਂ ਦੇ ਜਵਾਬ ਵਿਚ ਕਾਂਗਰਸੀ ਵਰਕਰਾਂ ਨੇ ਅੰਮਰਿਤਸਰ ਵਿਚ ਹਿੰਸਕ ਕਾਰਵਾਈਆਂ ਕੀਤੀਆਂ ਅਤੇ ਕੁਝ ਬਰਿਟਿਸ਼ ਅਧਿਕਾਰੀ ਮਾਰ ਦਿਤੇ ਗਏ ਸਨ । ਇਕ ਬਰਿਟਿਸ਼ ਬੈਂਕ ਨੂੰ ਅਗ ਲਾ ਦਿਤੀ ਗਈ ਸੀ । ਇਹ ਹਿੰਸਕ ਕਾਰਵਾਈ ਵਧ ਹੀ ਰਹੀ ਸੀ ਕਿ ਸਰਕਾਰ ਨੂੰ ਅੰਮਰਿਤਸਰ ਵਿਚ ਦਫ਼ਾ 44 ਲਾਉਣੀ ਪਈ ਅਤੇ ਲੋਕਾਂ ਦੇ ਇਕਠੇ ਹੋਣ ਤੇ ਵੀ ਪਾਬੰਦੀ ਲਾਉਣੀ ਪਈ ਸੀ। ਇਹ ਦਿਨ ਵਿਸਾਖੀ ਵਾਲੇ ਸਨ । ਅੰਗਰੇਜ਼ ਸਰਕਾਰ ਨੇ ਸਿਰੀ ਦਰਬਾਰ ਸਾਹਿਬ ਵਿਚ ਸਿਖ ਸੰਗਤਾਂ ਦੇ ਇਕਠ ਤੇ ਕੋਈ ਪਾਬੰਦੀ ਨਹੀਂ ਸੀ ਲਾਈ । 13 ਅਪਰੈਲ, 1919 ਨੂੰ ਸਿਖ ਸੰਗਤਾਂ ਇਕਠੀਆਂ ਹੋਈਆਂ । ਸਿਰੀ ਦਰਬਾਰ ਸਾਹਿਬ ਵਿਚ ਇਸ਼ਨਾਨ ਕਰਨ ਪਿਛੋਂ ਸਿਖ ਜਲਿਆਂਵਾਲਾ ਬਾਗ ਵਿਖੇ ਸਾਧਾਰਣ ਤੌਰ ਤੇ ਹੀ ਆਰਾਮ ਕਰਨ ਵਜੋਂ ਬੈਠ ਗਏ ਸਨ । ਇਥੇ ਰੈਲੀ ਕਰਨ ਦਾ ਕੋਈ ਪਰੋਗਰਾਮ ਨਹੀਂ ਸੀ । ਜਦੋਂ ਕਾਂਗਰਸੀ ਨੇਤਾਵਾਂ ਨੇ ਦੇਖਿਆ ਕਿ ਜਲਿਆਵਾਲਾ ਬਾਗ ਵਿਚ ਸਿਖ ਸੰਗਤਾਂ ਦਾ ਬਹੁਤ ਵਡਾ ਇਕਠ ਜੁੜ ਗਿਆ ਹੈ ਤਾਂ ਉਨਾਂ ਨੇ ਇਥੇ ਪਹੁੰਚ ਕੇ ਕਾਨਫਰੰਸ ਕਰਨੀ ਸ਼ੁਰੂ ਕਰ ਦਿਤੀ । ਅੰਗਰੇਜ਼ ਸਰਕਾਰ ਦੇ ਖਿਲਾਫ਼ ਕਾਂਗਰਸੀ ਨੇਤਾਵਾਂ ਨੇ ਭੜਕਾਊ ਤਕਰੀਰਾਂ ਕੀਤੀਆਂ । ਜਦੋਂ ਬਰਿਟਿਸ਼ ਅਧਿਕਾਰੀਆਂ ਨੂੰ ਇਸ ਕਾਨਫਰੰਸ ਦਾ ਪਤਾ ਲਗਿਆ ਤਾਂ ਉਹ ਹਕੇ-ਬਕੇ ਰਹਿ ਗਏ ਕਿ ਸਾਰੇ ਸ਼ਹਿਰ ਵਿਚ ਦਫਾ 44 ਲਾਗੂ ਸੀ ਫਿਰ ਇਹ ਕਾਨਫਰੰਸ ਕਿਵੇਂ ਹੋ ਗਈ ? ਇਹ ਗਲ ਜਨਰਲ ਓਡਵਾਇਰ, ਜਿਸ ਦੇ ਸਿਰ ਤੇ ਸ਼ਹਿਰ ਦੇ ਅਮਨ-ਕਾਨੂੰਨ ਨੂੰ ਕਾਇਮ ਰਖਣ ਦੀ ਜਿੰਮੇਵਾਰੀ ਸੀ, ਨੂੰ ਜਦੋਂ ਪਤਾ ਲਗੀ ਤਾਂ ਉਸ ਨੇ ਆਪਣੀ ਬੇਇਜ਼ਤੀ ਸਮਝ ਕੇ, ਕਾਂਗਰਸੀ ਨੇਤਾਵਾਂ ਨੂੰ ਕਰੜਾ ਸਬਕ ਸਿਖਾਉਣ ਦਾ ਫੈਸਲਾ ਕਰ ਲਿਆ ਸੀ । ਅਸਲੀਅਤ ਦਾ ਕਿਸੇ ਨੂੰ ਪਤਾ ਨਹੀਂ ਸੀ । ਉਸ ਨੇ ਜਲਿਆਂਵਾਲਾ ਬਾਗ ਪਹੁੰਚਣ ਸਾਰ ਹੀ ਕਾਨਫਰੰਸ ਤੇ ਅੰਧਾ-ਧੁੰਦ ਗੋਲੀ ਚਲਾਉਣੀ ਸ਼ੁਰੂ ਕਰ ਦਿਤੀ । ਉਹੀ ਸਿਖ ਸੰਗਤਾਂ ਜੋ ਬਾਗ ਵਿਚ ਆਰਾਮ ਕਰਦੀਆਂ ਕਰਦੀਆਂ, ਕਾਂਗਰਸੀਆਂ ਵਲੋਂ ਅਚਾਨਕ ਹੀ ਕਾਨਫਰੰਸ ਕਰਨ ਕਰਕੇ ਪੰਡਾਲ ਦੇ ਰੂਪ ਵਿਚ ਬੈਠ ਗਈਆਂ ਸਨ, ਓਡਵਾਇਰ ਦੀਆਂ ਗੋਲੀਆਂ ਦਾ ਨਿਸ਼ਾਨਾਂ ਬਣ ਗਈਆਂ ਸਨ। ਕਾਂਗਰਸੀ ਲੀਡਰ ਕੋਈ ਨਹੀਂ ਮਰਿਆ । ਇਹ ਸਭ ਭਜ ਗਏ ਸਨ । ਮਰਨ ਵਾਲੀਆਂ ਸਿਖ ਸੰਗਤਾਂ ਸਨ । ਇਸ ਗਲ ਦਾ ਜਦੋਂ ਪਿਛੋਂ ਪਤਾ ਲਗਿਆ ਤਾਂ ਬਰਿਟਿਸ਼

ਅਧਿਕਾਰੀਆਂ ਨੂੰ ਅਤੇ ਸਿਖ ਨੇਤਾਵਾਂ ਨੂੰ ਵੀ ਹਥਾਂ-ਪੈਰਾਂ ਦੀ ਪੈ ਗਈ । ਇਸ ਦਾ ਸਮੁਚੀ ਸਿਖ ਕੌਮ ਉਪਰ ਭੈੜਾ ਪਰਭਾਵ ਪੈਣ ਤੋਂ ਰੋਕਣ ਲਈ ਸਿਖ ਨੇਤਾਵਾਂ ਵਲੋਂ ਜਨਰਲ ਓਡਵਾਇਰ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਵਲੋਂ ਸਿਰੋਪਾਓ ਦਿਵਾਇਆ ਗਿਆ । ਜਨਰਲ ਓਡਰਾਇਰ ਨੂੰ ਸਿਰੋਪਾਓ ਦਿਵਾਉਣ ਦਾ ਭਾਵ ਸਿਰਫ ਇਹ ਹੀ ਸੀ ਕਿ ਜਲਿਆਂਵਾਲਾ ਬਾਗ ਵਿਚ ਕਾਂਗਰਸੀਆਂ ਦੇ ਭੁਲੇਖੇ ਵਿਚ ਮਾਰੇ ਗਏ ਸਿਖਾਂ ਦਾ ਸਿਖ ਭਾਈਚਾਰੇ ਉਪਰ ਮਾੜਾ ਪਰਭਾਵ ਨਾ ਪਵੇ । ਜਨਰਲ ਓਡਵਾਇਰ ਵਲੋਂ ਸਿੰਘ ਸਜਣ ਦੇ ਅਲਾਨ ਵੀ ਕਰਵਾਏ ਗਏ ਪਰ ਕਾਂਗਰਸੀ ਅਖ਼ਬਾਰਾਂ ਨੇ ਇਹ ਕੰਮ ਨਾ ਹੋਣ ਦਿਤਾ । ਉਨਾਂ ਨੇ ਸਿਖ ਨੇਤਾਵਾਂ ਦੇ ਪਰਚਾਰ ਨੂੰ ਜ਼ੀਰੋ ਬਣਾ ਕੇ ਰਖ ਦਿਤਾ ਸੀ। ਇਸ ਦਾ ਉਹ ਉਲਟਾ ਪਰਭਾਵ ਪਾਉਣ ਦੀ ਕੋਸ਼ਿਸ਼ ਕਰ ਰਹੇ ਸਨ । ਉਨਾਂ ਨੇ ਜਨਰਲ ਓਡਵਾਇਰ ਨੂੰ ਦਿਤੇ ਗਏ ਸਿਰੋਪਾਓ ਨੂੰ ਉਲਟੀ ਰੰਗਤ ਦੇ ਕੇ ਪਰਚਾਰਨਾ ਸ਼ੁਰੂ ਕਰ ਦਿਤਾ ਸੀ। ਯਾਦ ਰਹੇ ਕਿ ਇਸ ਸਮੇਂ ਤਾਂ ਕਾਂਗਰਸੀ ਲੀਡਰ ਸਿਰੀ ਦਰਬਾਰ ਸਾਹਿਬ ਦੇ ਸੇਵਾਦਾਰਾਂ ਨੂੰ ਨਿੰਦ ਰਹੇ ਸਨ ਪਰ ਜਦੋਂ ਸਿਰਫ ਇਕ ਸਾਲ ਪਿਛੋਂ ਹੀ ਗੁਰਦੁਆਰਾ ਸੁਧਾਰ ਲਹਿਰ ਚਲੀ ਤਾਂ ਇਹੀ ਕਾਂਗਰਸੀ ਲੀਡਰ ਅੰਦਰੋਗਤੀ ਗੁਰਦੁਆਰਿਆਂ ਦੇ ਪੁਜਾਰੀਆਂ ਅਤੇ ਸੇਵਾਦਾਰਾਂ ਦੀ ਮਦਦ ਕਰ ਰਹੇ ਸਨ।

1920 ਵਿਚ ਗੁਰਦੁਆਰਾ ਸੁਧਾਰ ਲਹਿਰ ਚਲੀ । ਪਹਿਲਾਂ ਪਹਿਲ ਇਹ ਲਹਿਰ ਠੀਕ ਚਲੀ ਸੀ ਅਤੇ ਸਰਕਾਰ ਵੀ ਸਹਿਯੋਗ ਦੇ ਰਹੀ ਸੀ । ਇਸ ਸੁਧਾਰ ਲਈ ਬਰਿਟਿਸ਼ ਸਰਕਾਰ ਕੋਈ ਰੋੜਾ ਨਹੀਂ ਸੀ ਬਲਕਿ ਉਹ ਤਾਂ ਅਜਿਹੇ ਸੁਧਾਰ ਲਈ ਇਕ ਹਮਦਰਦੀ ਵਾਲਾ ਰਵਈਆ ਰਖਦੀ ਸੀ । ਮਿਸਾਲਾਂ ਸਾਹਮਣੇ ਹਨ । ਜਦੋਂ ਕੁਝ ਪਤਵੰਤੇ ਸਜਣਾਂ ਦੀ ਅਗਵਾਈ ਹੇਠ 12 ਅਕਤੂਬਰ, 1920 ਨੂੰ ਅਛੂਤ ਜਾਤੀ ਦੇ ਲੋਕਾਂ ਨੂੰ ਅੰਮਿਰਤ ਛਕਾ ਕੇ ਸਿੰਘ ਸਜਾਇਆ ਗਿਆ ਸੀ ਅਤੇ ਫਿਰ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਕੜਾਹ ਪਰਸ਼ਾਦ ਭੇਟ ਕਰਨ ਲਈ ਲੈ ਕੇ ਜਾਇਆ ਗਿਆ ਤਾਂ ਸਿਰੀ ਅਕਾਲ ਤਖ਼ਤ ਸਾਹਿਬ ਦੇ ਪੁਜਾਰੀ ਤਖ਼ਤ ਸਾਹਿਬ ਨੂੰ ਖਾਲੀ ਛਡ ਕੇ ਚਲੇ ਗਏ ਸਨ । ਤਖ਼ਤ ਸਾਹਿਬ ਨੂੰ ਖਾਲੀ ਦੇਖ ਕੇ ਉਕਤ ਸਿਖ ਸਜਣ ਖੁਦ ਹੀ ਤਖ਼ਤ ਸਾਹਿਬ ਦੀ ਸੇਵਾ ਸੰਭਾਲ ਲਈ ਉਥੇ ਬੈਠ ਗਏ । ਇਹ ਸਿਖ ਸਜਣ ਉਥੇ ਬੈਠ ਤਾਂ ਗਏ ਸਨ ਪਰ ਅੰਦਰੋਂ ਡਰਦੇ ਸਨ ਕਿ ਕਿਤੇ ਬਰਿਟਿਸ਼ ਅਧਿਕਾਰੀ ਪੁਜਾਰੀਆਂ ਦੀ ਚੁਕ ਵਿਚ ਆ ਕੇ ਇਨਾਂ ਨੂੰ ਗਰਿਫ਼ਤਾਰ ਨਾ ਕਰ ਲੈਣ । ਇਨਾਂ ਦੇ ਮਨਾਂ ਵਿਚ ਰਤਾ ਵੀ ਆਤਮ ਵਿਸ਼ਵਾਸ ਨਹੀਂ ਸੀ । ਇਨਾਂ ਸਿਖ ਸਜਣਾਂ ਨੇ ਸ਼ਹਿਰ ਵਿਚ ਮੌਜੂਦ ਕਾਂਗਰਸੀ ਲੀਡਰਾਂ ਨੂੰ ਸੁਨੇਹਾ ਭੇਜ ਕੇ ਪੁਛਿਆ ਕਿ ਇਨਾਂ ਨੂੰ ਹੁਣ ਕੀ ਕਰਨਾ ਚਾਹੀਦਾ ਹੈ । ਕਾਂਗਰਸੀ ਲੀਡਰਾਂ ਨੇ ਕਿਹਾ ਕਿ ਉਨਾਂ ਨੂੰ ਘਬਰਾਉਣਾ ਨਹੀਂ ਚਾਹੀਦਾ ਕਿਉਂਕਿ ਉਹ ਤਾਂ ਖਾਲੀ ਪਏ ਤਖ਼ਤ ਸਾਹਿਬ ਉਪਰ ਹੀ ਬੈਠੇ ਹਨ ।[1] ਪੁਜਾਰੀ ਨਾ ਆਏ । ਹੋਰ ਸਿਖ ਸਜਣਾ ਨੇ ਵਿਚ ਪੈ ਕੇ ਸਰਬਰਾਹ ਸਰਦਾਰ ਅਰੂੜ ਸਿੰਘ ਨੂੰ ਵੀ ਲੈ ਆਂਦਾ । ਸਰਬਰਾਹ ਵੀ ਦੋਹਾਂ ਧਿਰਾਂ (ਅੰਮਿਰਤ ਛਕਾਉਣ ਵਾਲੇ ਸਿਖ ਸਜਣ ਅਤੇ ਪੁਜਾਰੀ) ਦਾ ਆਪਸ ਵਿਚ ਸਮਝੌਤਾ ਕਰਵਾਉਣਾ ਚਾਹੁੰਦਾ ਸੀ । ਉਸ ਦੇ ਕਹਿਣ ਤੇ ਵੀ ਪੁਜਾਰੀ ਨਾ ਆਏ । ਇਸ ਉਪਰੰਤ ਸਰਬਰਾਹ ਨੇ ਸਾਰੀ ਗਲ ਅੰਮਿਰਤਸਰ ਦੇ ਡਿਪਟੀ ਕਮਿਸ਼ਨਰ ਨੂੰ ਸਮਝਾਈ । ਉਹ ਅੰਗਰੇਜ਼ ਸੀ । ਉਸ ਨੇ ਬਿਨਾ ਕਿਸੇ ਇਤਰਾਜ਼ ਦੇ ਅਕਾਲ ਤਖ਼ਤ ਉਪਰ ਬੈਠੇ ਸਿਖ ਸਜਣਾਂ (ਜਿਹੜੇ ਕਿ ਤਿੰਨ ਸਨ) ਨਾਲ ਛੇ ਮੈਂਬਰ ਹੋਰ ਰਲਾ ਕੇ ਇਕ ਨੌਂ ਮੈਂਬਰੀ ਕਮੇਟੀ ਬਣਾ ਦਿਤੀ । ਇਸ ਨੌਂ ਮੈਂਬਰੀ ਕਮੇਟੀ ਨੇ ਸਿਰੀ ਅਕਾਲ ਤਖ਼ਤ ਸਾਹਿਬ

1. ਗਿਆਨੀ ਨਾਹਰ ਸਿੰਘ ਦਾ ਲੇਖ 'ਅਕਾਲੀ ਲਹਿਰ' ਪੁਸਤਕ ਗੰਡਾ ਸਿੰਘ (ਸੰ.), 'ਪਿਠਅੰਕਤ', ਪੰਨ 220.

ਅਤੇ ਸਿਰੀ ਦਰਬਾਰ ਸਾਹਿਬ ਦਾ ਸਾਰਾ ਪਰਬੰਧ ਸੰਭਾਲ ਲਿਆ ਸੀ ।

ਜੇਕਰ ਬਰਿਟਿਸ਼ ਅਧਿਕਾਰੀ ਜਾਂ ਸਰਬਰਾਹ ਅੜਿਕਾ ਹੀ ਹੁੰਦੇ ਤਾਂ ਉਹ ਕਾਨੂੰਨੀ ਤੌਰ ਤੇ ਰਹਿ ਰਹੇ ਪੁਜਾਰੀਆਂ ਦੀ ਥਾਂ ਤੇ ਗੈਰ-ਕਾਨੂੰਨੀ ਤੌਰ ਤੇ ਗਏ ਸਿਖ ਸਜਣਾਂ ਦੀ ਕਮੇਟੀ ਨੂੰ ਬਾਕੀ ਦੇ ਛੇ ਹੋਰ ਮੈਂਬਰਾਂ ਨਾਲ ਰਲਾ ਕੇ ਕਿਉਂ ਸਾਰੇ ਕੰਪਲੈਕਸ ਦਾ ਪਰਬੰਧ ਇਨਾਂ ਦੇ ਹਵਾਲੇ ਕਰਦੇ ? ਜਿਵੇਂ ਕਿ ਉਪਰ ਲਿਖਿਆ ਜਾ ਚੁਕਿਆ ਹੈ ਕਿ ਜਿਹੜੀ ਨੌਂ ਮੈਂਬਰੀ ਕਮੇਟੀ ਦਰਬਾਰ ਸਾਹਿਬ ਦਾ ਸਮੁਚਾ ਪਰਬੰਧ ਕਰਨ ਲਈ ਬਣਾਈ ਗਈ ਸੀ ਉਹ ਹੀ ਗੁਰਦੁਆਰਾ ਸੁਧਾਰ ਲਹਿਰ ਦਾ ਰੂਪ ਧਾਰਨ ਕਰ ਗਈ ਸੀ । ਇੰਜ ਦੇਖਿਆਂ ਪਤਾ ਲਗਦਾ ਹੈ ਕਿ ਗੁਰਦੁਆਰਾ ਸੁਧਾਰ ਲਹਿਰ ਦੀ ਬੁਨਿਆਦ ਰਖਣ ਵਿਚ ਬਰਿਟਿਸ਼ ਅਧਿਕਾਰੀਆਂ ਅਤੇ ਸਰਬਰਾਹ ਅਰੂੜ ਸਿੰਘ ਨੇ ਹੀ ਸਹਾਇਤਾ ਕੀਤੀ ਸੀ ।

ਦੂਜੀ ਮਿਸਾਲ ਇਹ ਹੈ : ਜਦੋਂ ਉਕਤ ਨੌਂ ਮੈਂਬਰੀ ਕਮੇਟੀ ਨੇ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦਾ ਸਾਰਾ ਪਰਬੰਧ ਸੰਭਾਲ ਲਿਆ ਸੀ ਤਾਂ ਇਸ ਕਮੇਟੀ ਨੇ ਪਰਬੰਧ ਵਿਚ ਸੁਧਾਰ ਲਿਆਉਣ ਲਈ ਇਕ ਸਮੂਹ ਸਿਖਾਂ ਦੀ ਜਨਰਲ ਇਕਤਰਤਾ 15 ਨਵੰਬਰ, 1920 ਨੂੰ ਸਿਰੀ ਅਕਾਲ ਤਖ਼ਤ ਸਾਹਿਬ ਤੇ ਬੁਲਾਈ । ਇਸ ਇਕਤਰਤਾ ਵਿਚ ਬਰਿਟਿਸ਼ ਫੌਜ ਵਿਚ ਸਿਖ ਸਿਪਾਹੀਆਂ ਨੂੰ ਵੀ ਸੱਦਾ-ਪੱਤਰ ਭੇਜੇ ਗਏ ਸਨ । ਜੇਕਰ ਬਰਿਟਿਸ਼ ਸਰਕਾਰ ਗੁਰਦੁਆਰਾ ਸੁਧਾਰ ਦੀ ਵਿਰੋਧੀ ਹੁੰਦੀ ਤਾਂ ਕੀ ਅਜਿਹੇ ਇਕੱਠਾਂ ਵਿਚ ਫੌਜੀ ਸਿਖ ਸਿਪਾਹੀਆਂ ਨੂੰ ਸੱਦਾ-ਪੱਤਰ ਭੇਜਣ ਦੀ ਸਿਖ ਨੇਤਾ ਦਲੇਰੀ ਕਰ ਸਕਦੇ ਸਨ ? ਕੀ ਅਜ ਆਜ਼ਾਦ ਭਾਰਤ ਵਿਚ ਆਪਣੇ ਹੀ ਲੋਕਾਂ ਦੁਆਰਾ ਚੁਣੀ ਹੋਈ ਸਰਕਾਰ ਦੀ ਫੌਜ ਵਿਚਲੇ ਸਿਖ ਅਫਸਰਾਂ ਨੂੰ ਸਿਖ ਨੇਤਾ ਅਕਾਲ ਤਖ਼ਤ ਉਪਰ ਕੀਤੇ ਜਾਣ ਵਾਲੇ ਇਕੱਠਾਂ ਵਿਚ ਬੁਲਾ ਸਕਦੇ ਹਨ ? ਜਵਾਬ ਹੋਵੇਗਾ ਬਿਲਕੁਲ ਨਹੀਂ ।

ਸਿਖ ਨੇਤਾਵਾਂ ਦੇ ਉਕਤ ਸੱਦਾ-ਪੱਤਰਾਂ ਦਾ ਭਾਵੇਂ ਸਿਖ ਫੌਜੀਆਂ ਵਲੋਂ ਭਰਵਾਂ ਹੁੰਗਾਰਾ ਨਹੀਂ ਮਿਲਿਆ ਪਰ ਬਰਿਟਿਸ਼ ਫੌਜ ਦੇ ਚੌਥੇ ਰਸਾਲੇ ਦੇ ਇਕ ਬਰਿਟਿਸ਼ ਕਮਾਂਡਰ ਨੇ ਜੋ ਕਿ ਕਰਨਲ ਸੀ ਆਪਣੇ ਇਕ ਜਮਾਂਦਾਰ ਬਿਸ਼ਨ ਸਿੰਘ ਨੂੰ ਉਕਤ ਇਕਠ ਵਿਚ ਸ਼ਾਮਲ ਹੋਣ ਲਈ ਭੇਜ ਦਿਤਾ ਸੀ ।[1] ਇਹ ਬਿਸ਼ਨ ਸਿੰਘ ਇਕਠ ਵਿਚ ਸ਼ਾਮਲ ਹੋਣ ਪਿਛੋਂ ਫਿਰ ਆਪਣੀ ਡਿਊਟੀ ਤੇ ਹਾਜ਼ਰ ਹੋ ਗਿਆ ਸੀ ਅਤੇ ਸ਼ਰੋਮਣੀ ਕਮੇਟੀ ਨੇ ਇਸ ਨੂੰ ਪਿਛੋਂ 1926 ਵਿਚ ਕੁਝ ਸਮੇਂ ਲਈ ਸਿਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਵੀ ਨਿਯੁਕਤ ਕੀਤਾ ਸੀ । ਉਕਤ 15-16 ਨਵੰਬਰ ਦੀ ਸਿਖ ਇਕਤਰਤਾ ਵਿਚ ਭਰਵਾਂ ਇਕਠ ਹੋਇਆ ਸੀ ।ਸਰਬਸੰਮਤੀ ਨਾਲ ਸਮੂਹ ਇਕਠ ਵਿਚੋਂ 175 ਮੈਂਬਰ ਚੁਣੇ ਗਏ ਜਿਹੜੇ ਸ਼ਮੁਚੇ ਪੰਥ ਦੇ ਨੁਮਾਇੰਦੇ ਮੰਨੇ ਗਏ ਸਨ । ਇਨਾਂ 175 ਮੈਂਬਰਾਂ ਵਾਲੀ ਕਮੇਟੀ ਦਾ ਨਾਂ ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਰਖਿਆ ਗਿਆ । ਇਸ਼ ਦੀ ਪਹਿਲੀ ਮੀਟਿੰਗ 12 ਦਸੰਬਰ, 1920 ਨੂੰ ਸਿਰੀ ਅਕਾਲ ਤਖ਼ਤ ਸਾਹਿਬ ਤੇ ਹੋਈ । ਕਮੇਟੀ ਦੇ ਅਹੁਦੇਦਾਰ ਚੁਣੇ ਗਏ । ਇਕ ਸਬ-ਕਮੇਟੀ ਨਿਯਮਾਂ ਦਾ ਖਰੜਾ ਤਿਆਰ ਕਰਨ ਲਈ ਨੀਯਤ ਕੀਤੀ ਗਈ । 30 ਅਪਰੈਲ, 1921 ਨੂੰ ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਰਜਿਸਟਰ ਕਰਵਾਈ ਗਈ ਸੀ । ਜੁਲਾਈ, 1921 ਵਿਚ ਕਮੇਟੀ ਦੀ ਦੁਬਾਰਾ ਚੋਣ ਹੋਈ । ਚੁਣੇਂ ਹੋਏ ਮੈਂਬਰਾਂ ਨੇ ਆਪਣੀ ਕੁਲ ਗਿਣਤੀ ਦਾ ਪੰਜਵਾਂ ਹਿਸਾ 14 ਅਗਸਤ, 1921 ਨੂੰ ਨਾਮਜ਼ਦ ਕੀਤਾ ਸੀ । ਮੁਕੰਮਲ ਹੋਈ ਸ਼ਰੋਮਣੀ ਕਮੇਟੀ ਦੀ ਇਕਤਰਤਾ 27 ਅਗਸਤ, 1921 ਨੂੰ ਹੋਈ । ਕੁਝ ਸਮਾਂ ਬਾਦ

1. ਗਿਆਨੀ ਨਾਹਰ ਸਿੰਘ ਦਾ ਲੇਖ 'ਅਕਾਲੀ ਲਹਿਰ' ਪੁਸਤਕ ਗੰਡਾ ਸਿੰਘ (ਸੰ.) 'ਪਿਠਅੰਕਣ', ਪੰਨਾ 220.

ਅੰਤਰਿੰਗ ਕਮੇਟੀ ਨੇ ਇਕ ਵਰਕਿੰਗ ਕਮੇਟੀ ਨਿਯੁਕਤ ਕਰ ਕੇ ਸਿਰੀ ਦਰਬਾਰ ਸਾਹਿਬ ਦੇ ਪਵਿਤਰ ਸਰੋਵਰ ਦੀ ਕਾਰ ਸੇਵਾ ਲਈ ਇਕ ਵਖਰੀ ਕਾਰ-ਸੇਵਾ ਕਮੇਟੀ ਕਾਇਮ ਕੀਤੀ ਸੀ । ਇਸ ਸਮੇਂ ਤਕ ਬਰਿਟਿਸ਼ ਸਰਕਾਰ ਵੀ ਸ਼ਰੋਮਣੀ ਕਮੇਟੀ ਦੇ ਸੁਝਾਵਾਂ ਅਤੇ ਕੰਮਾਂ ਨਾਲ ਸਹਿਯੋਗ ਕਰਦੀ ਆ ਰਹੀ ਸੀ । ਇਥੋਂ ਤਕ ਕਿ ਜਦੋਂ ਸ਼ਰੋਮਣੀ ਕਮੇਟੀ ਨੇ ਤਰਨ ਤਾਰਨ, ਗੁਰੂ ਕਾ ਬਾਗ ਅਤੇ ਨਨਕਾਣਾ ਸਾਹਿਬ ਦੇ ਮਹੰਤਾਂ ਨਾਲ ਸਮਝੌਤੇ-ਕੀਤੇ ਸਨ ਤਾਂ ਵੀ ਇਨਾਂ ਸਮਝੌਤਿਆਂ ਵਿਚ ਬਰਿਟਿਸ਼ ਸਰਕਾਰ ਦਾ ਉਸਾਰੂ ਸਹਿਯੋਗ ਰਿਹਾ ਸੀ । ਇਸ ਦਾ ਭਾਵ ਸਿਰਫ ਇਹ ਹੀ ਸੀ ਕਿ ਜਦੋਂ ਤਕ ਸ਼ਰੋਮਣੀ ਕਮੇਟੀ ਦੇ ਨੇਤਾਵਾਂ ਨੇ ਪੁਰ-ਅਮਨ ਢੰਗ-ਤਰੀਕਾ ਅਪਣਾਈ ਰਖਿਆ ਤਾਂ ਸਰਕਾਰ ਵੀ ਹਾਂ ਪੱਖੀ ਵਤੀਰਾ ਅਪਣਾਉਂਦੀ ਰਹੀ ਪਰ ਜਦੋਂ ਕਾਂਗਰਸੀਆਂ ਦੇ ਸਹਿਯੋਗ ਨਾਲ ਨਵੇਂ ਬਣੇ ਅਕਾਲੀ ਲੀਡਰਾਂ ਨੇ ਖਾਹਮੁਖ਼ਾਹ ਦਾ ਪੁਜਾਰੀਆਂ ਅਤੇ ਮਹੰਤਾਂ ਦੇ ਖਿਲਾਫ ਭਲਵਾਨੀ ਪਰਚਾਰ ਸ਼ੁਰੂ ਕੀਤਾ ਅਤੇ ਅੰਗਰੇਜ਼ ਸਰਕਾਰ ਦੇ ਖਿਲਾਫ਼ ਤਕਰੀਰਾਂ ਹੋਣ ਲਗ ਪਈਆਂ ਤਾਂ ਸਾਰਾ ਪੁਰ-ਅਮਨ ਚਲ ਰਿਹਾ ਕੰਮ ਬਿਗੜ ਗਿਆ । ਜਦੋਂ ਤਕ ਗੁਰਦੁਆਰਾ ਸੁਧਾਰ ਲਹਿਰ ਵਿਚ ਗੈਰ-ਰਾਜਨੀਤਕ ਲੋਕਾਂ ਦੀ ਅਗਵਾਈ ਰਹੀ ਸੀ ਤਾਂ ਸਾਰਾ ਕੰਮ ਠੀਕ ਚਲ ਰਿਹਾ ਸੀ । ਅਜਿਹੇ ਨੇਤਾਵਾਂ ਵਿਚ ਪਰੋਫੈਸਰ ਹਰਕਿਸ਼ਨ ਸਿੰਘ ਜੈਸੇ ਖਾਲਸਾ ਕਾਲਜ, ਅੰਮਰਿਤਸਰ ਦੇ ਪਰੋਫੈਸਰ ਸਾਹਿਬਾਨ ਸਨ । ਝਗੜਾ ਜਾਂ ਆਪਸੀ ਕਲੈਸ਼ ਉਦੋਂ ਸ਼ੁਰੂ ਹੋਇਆ ਜਦੋਂ ਪਿੰਡਾਂ ਵਿਚੋਂ ਨਵੀਂ ਉਭਰੀ ਅਕਾਲੀ ਲੀਡਰਸ਼ਿਪ ਇਸ ਵਿਚ ਸ਼ਾਮਲ ਹੋ ਗਈ ਸੀ ।

ਨਵੀਂ ਪੈਦਾ ਹੋਈ ਅਕਾਲੀ ਲੀਡਰਸ਼ਿਪ, ਜਿਸ ਦਾ ਪਿਛੋਕੜ ਸਿਰਫ ਕਾਂਗਰਸੀ ਪਰਚਾਰ ਸੀ, ਪੁਰਾਣੀ ਸਥਾਪਤ ਸਿਖ ਲੀਡਰਸ਼ਿਪ ਨੂੰ ਮਾਤ ਪਾਉਣ ਲਈ ਆਪਣੇ ਆਪ ਨੂੰ ਸਰਕਾਰ ਵਿਰੋਧੀ ਦਰਸਾਉਣ ਵਿਚ ਜ਼ਿਆਦਾ ਭਾਰੂ ਸੀ । ਇਸ ਨਵੀਂ ਉਭਰੀ ਅਕਾਲੀ ਲੀਡਰਸ਼ਿਪ ਵਿਚ ਆਪਸੀ ਈਰਖਾ ਵੀ ਸੀ । ਇਨਾਂ ਦੋਹਾਂ ਗਲਾਂ ਨੇ ਗੁਰਦੁਆਰਾ ਸੁਧਾਰ ਲਹਿਰ ਨੂੰ ਸਰਕਾਰ ਅਤੇ ਮਹੰਤਾਂ ਦੇ ਸਿਧੇ ਵਿਰੋਧ ਵਿਚ ਲਿਆ ਖੜਾ ਕਰ ਦਿਤਾ ਸੀ । ਜਦੋਂ ਸਰਕਾਰ ਵੀ ਅਕਾਲੀਆਂ ਦੇ ਖਿਲਾਫ਼ ਹੋ ਗਈ ਤਾਂ ਮਹੰਤਾਂ ਨੇ ਵੀ ਹਿੰਦੂ ਤਬਕੇ ਵਿਚੋਂ ਮਦਦ ਭਾਲਣੀ ਸ਼ੁਰੂ ਕਰ ਦਿਤੀ । ਇਸ ਦਾ ਸਿਟਾ ਇਹ ਹੋਇਆ ਕਿ ਹਿੰਦੂਆਂ ਦੀ ਹਮਦਰਦੀ ਮਹੰਤਾਂ ਅਤੇ ਪੁਜਾਰੀਆਂ ਨਾਲ ਹੋ ਗਈ। ਇਸ ਤਰਾਂ ਪੰਜਾਬ ਦੇ ਹਿੰਦੂ ਕਾਂਗਰਸੀ ਵੀ ਦਬਵੀਂ ਆਵਾਜ਼ ਵਿਚ ਮਹੰਤਾਂ ਦਾ ਪੱਖ ਪੂਰਦੇ ਸਨ। ਵੈਸੇ ਵੀ ਜੇਕਰ ਕਾਂਗਰਸ ਦੀਆਂ ਪੰਜਾਬ ਪਰਤੀ ਅਪਣਾਈਆਂ ਗਈਆਂ ਨੀਤੀਆਂ ਨੂੰ ਗਹੁ ਨਾਲ ਦੇਖਿਆ ਜਾਵੇ ਤਾਂ ਪਤਾ ਲਗੇਗਾ ਕਿ ਇਸ ਨੇ ਸਿਖਾਂ ਦੀ ਮਦਦ ਸਿਰਫ ਉਸ ਸਮੇਂ ਹੀ ਕੀਤੀ ਹੈ ਜਦੋਂ ਸਿਖਾਂ ਦਾ ਸਰਕਾਰ ਨਾਲ ਸਿਧਾ ਟਕਰਾਅ ਹੋਇਆ ਹੈ ਜਦੋਂ ਸਿਖਾਂ ਦਾ ਟਕਰਾਅ ਸਰਕਾਰ ਤੋਂ ਇਲਾਵਾ ਕਿਸੇ ਹੋਰ ਧਿਰ ਨਾਲ ਹੋਇਆ ਤਾਂ ਕਾਂਗਰਸੀਆਂ ਦੀ ਨੀਤੀ ਸਿਖਾਂ ਦੇ ਵਿਰੁਧ ਹੀ ਹੁੰਦੀ ਸੀ ।

21 ਫਰਵਰੀ, 1921 ਨੂੰ ਜੋ ਨਨਕਾਣਾ ਸਾਹਿਬ ਦਾ ਕਤਲਿਆਮ ਹੋਇਆ ਇਸ ਵਿਚ ਮਹੰਤ ਨਰੈਣ ਦਾਸ ਦੇ ਨਾਲ ਨਾਲ ਕੁਝ ਅਕਾਲੀ ਲੀਡਰ ਵੀ ਜ਼ਿੰਮੇਵਾਰ ਸਨ । ਅਸਲ ਵਿਚ ਸ਼ਰੋਮਣੀ ਕਮੇਟੀ ਦੇ ਅਧਿਕਾਰੀਆਂ ਨੂੰ ਮਹੰਤ ਨਰੈਣ ਦਾਸ ਦੀਆਂ ਤਿਆਰੀਆਂ ਦਾ ਪਤਾ ਲਗ ਗਿਆ ਸੀ ਅਤੇ ਉਹ ਇਸ ਸਮੇਂ ਮਹੰਤ ਨਾਲ ਸਿਧੇ ਝਗੜੇ ਵਿਚ ਪੈਣ ਤੋਂ ਸੰਕੋਚ ਕਰਦੇ ਸਨ । ਜਿਹੜਾ ਪਰੋਗਰਾਮ ਪਹਿਲਾਂ ਨਨਕਾਣਾ ਸਾਹਿਬ ਨੂੰ ਜਥੇ ਭੇਜਣ ਦਾ ਸੀ ਉਹ ਉਕਤ ਕਾਰਨਾ ਕਰਕੇ ਮੁਲਤਵੀ ਕਰ ਦਿਤਾ ਗਿਆ ਸੀ । ਨਨਕਾਣਾ ਸਾਹਿਬ ਦੇ ਆਲੇ ਦੁਆਲੇ ਦੇ ਸਥਾਨਕ ਇਲਾਕੇ ਦੇ ਦੋ ਅਕਾਲੀ ਆਗੂ ਸਨ : ਜਥੇਦਾਰ ਦਲੀਪ ਸਿੰਘ ਅਤੇ ਜਥੇਦਾਰ ਕਰਤਾਰ ਸਿੰਘ ਝੱਬਰ । ਇਨਾਂ ਦੋਹਾਂ ਵਿਚ ਇਕ ਦੂਜੇ ਨਾਲ ਈਰਖਾ ਹੋਣ ਤੋਂ ਇਲਾਵਾ, ਇਕ ਦੂਜੇ ਤੋਂ ਅਗੇ

ਨਿਕਲਣ ਦੀ ਵੀ ਦੌੜ ਲਗੀ ਹੋਈ ਸੀ । ਇਹ ਦੋਵੇਂ ਆਗੂ ਹੀ ਆਪਣੇ ਆਪਣੇ ਜਥੇ ਲੈ ਕੇ ਸ਼ਰੋਮਣੀ ਕਮੇਟੀ ਦੇ ਆਗੂਆਂ ਨੂੰ ਜਾਣੂ ਕਰਵਾਉਣ ਤੋਂ ਬਿਨਾ ਹੀ ਨਨਕਾਣਾ ਸਾਹਿਬ ਨੂੰ ਇਕ ਦੂਜੇ ਤੋਂ ਪਹਿਲਾਂ ਪਹੁੰਚਣ ਲਈ ਚਲ ਪਏ ਸਨ । ਜਦੋਂ ਇਨਾਂ ਦੋਵੇਂ ਨੇਤਾਵਾਂ ਦੀ ਰਵਾਨਗੀ ਦਾ ਪਤਾ ਸ਼ਰੋਮਣੀ ਕਮੇਟੀ ਦੇ ਅਧਿਕਾਰੀਆਂ ਨੂੰ ਲਗਿਆ ਤਾਂ ਉਨਾਂ ਨੇ ਕੁਝ ਵਿਅਕਤੀ ਇਨਾਂ ਨੂੰ ਰੋਕਣ ਵਾਸਤੇ ਭੇਜੇ । ਇਹ ਵਿਅਕਤੀ ਪਹਿਲਾਂ ਜਥੇਦਾਰ ਕਰਤਾਰ ਸਿੰਘ ਝੱਬਰ ਨੂੰ ਮਿਲੇ । ਉਸ ਨੂੰ ਸਾਰੀ ਗਲ ਸਮਝਾਈ । ਝੱਬਰ ਨੇ ਕਿਹਾ ਕਿ ਠੀਕ ਹੈ ਉਹ ਵਾਪਸ ਮੁੜ ਜਾਣਗੇ ਅਤੇ ਜਥੇਦਾਰ ਦਲੀਪ ਸਿੰਘ ਨੂੰ ਸੁਨੇਹਾ ਉਹ ਖੁਦ ਭੇਜ ਦੇਵੇਗਾ । ਪਰ ਝੱਬਰ ਨੇ ਇਹ ਸੁਨੇਹਾ ਜਾਣਬੁਝ ਕੇ ਦੇਰ ਨਾਲ ਭੇਜਿਆ । ਸਿਟਾ ਇਹ ਹੋਇਆ ਕਿ ਸੁਨੇਹਾ ਮਿਲਣ ਤੋਂ ਪਹਿਲਾਂ ਜਥੇਦਾਰ ਦਲੀਪ ਸਿੰਘ ਨਨਕਾਣਾ ਸਾਹਿਬ ਵਿਖੇ ਪਹੁੰਚ ਚੁਕਿਆ ਸੀ ਅਤੇ ਭਾਣਾ ਬੀਤ ਗਿਆ ਸੀ । ਦਲੀਪ ਸਿੰਘ ਅਤੇ ਉਸ ਦੇ ਸਾਥੀ ਸ਼ਹੀਦ ਹੋ ਚੁਕੇ ਸਨ ।[1] ਜਿਸ ਗਲ ਤੋਂ ਸ਼ਰੋਮਣੀ ਕਮੇਟੀ ਦੇ ਅਧਿਕਾਰੀ ਬਚਣਾ ਚਾਹੁੰਦੇ ਸਨ ਕਰਤਾਰ ਸਿੰਘ ਝੱਬਰ ਦੀ ਚਲਾਕੀ ਜਾਂ ਬੇਈਮਾਨੀ ਨੇ ਉਨਾਂ ਨੂੰ ਉਸੇ ਗਲ ਵਿਚ ਉਲਝਣ ਲਈ ਮਜ਼ਬੂਰ ਕਰ ਦਿਤਾ ਸੀ ।

ਇਸੇ ਤਰਾਂ ਜਦੋਂ ਗੁਰੂ ਕੇ ਬਾਗ ਦਾ ਮੋਰਚਾ ਲਾਇਆ ਗਿਆ ਤਾਂ ਜਦੋਂ 31 ਅਗਸਤ, 1921 ਨੂੰ ਸੂਬੇਦਾਰ ਅਮਰ ਸਿੰਘ ਦੀ ਅਗਵਾਈ ਹੇਠ ਜਥਾ ਆ ਰਿਹਾ ਸੀ ਤਾਂ ਰਸਤੇ ਵਿਚ ਬਰਿਟਿਸ਼ ਅਧਿਕਾਰੀਆਂ ਨੇ ਕਿਹਾ ਕਿ ਸਿਖਾਂ ਦੇ ਅੰਗਰੇਜ਼ ਸਰਕਾਰ ਨਾਲ ਪਿਛਲੇ 65-70 ਸਾਲਾਂ ਤੋਂ ਬੜੇ ਅਛੇ ਸਬੰਧ ਚਲੇ ਆ ਰਹੇ ਹਨ ਇਨਾਂ ਨੂੰ ਹੁਣ ਕਿਉਂ ਤੋੜਿਆ ਜਾ ਰਿਹਾ ਹੈ ਜਾਓ ਆਪਣੇ ਆਗੂਆਂ ਨੂੰ ਕਹੋ ਕਿ ਉਹ ਸਰਕਾਰ ਨਾਲ ਗਲਬਾਤ ਕਰਨ ।[2] ਪਰ ਇਹ ਗਲਬਾਤ ਨਾ ਹੋ ਸਕੀ ਕਿਉਂਕਿ ਅਕਾਲੀ ਲੀਡਰ ਮੋਰਚਾ ਲਾਉਣ ਤੇ ਹੀ ਅੜੇ ਹੋਏ ਸਨ ਅਤੇ ਕੋਈ ਵੀ ਡਿਪਲੋਮੈਟਿਕ ਚਾਲ ਚਲਣ ਤੋਂ ਅਸਮਰਥ ਸਨ । ਉਸ ਸਮੇਂ ਦੀ ਅਕਾਲੀ ਲੀਡਰਸ਼ਿਪ ਪੂਰੀ ਤਰਾਂ ਕਾਂਗਰਸੀ ਲੀਡਰਾਂ ਦੇ ਪਰਭਾਵ ਹੇਠ ਸੀ ਅਤੇ ਅੰਗਰੇਜ਼ ਨੂੰ ਦੁਸ਼ਮਣ ਨੰਬਰ ਇਕ ਸਮਝ ਰਹੀ ਸੀ।

ਮਹਾਰਾਜਾ ਰਿਪੁਦਮਨ ਸਿੰਘ ਨਾਭਾ ਨੂੰ ਗਦੀਓਂ ਲਹੁਣ ਪਿਛੋਂ ਲਾਇਆ ਗਿਆ ਜੈਤੋ ਦਾ ਮੋਰਚਾ ਵੀ ਅਕਾਲੀ ਆਗੂਆਂ ਦੀ ਆਪਾ-ਵਿਰੋਧੀ ਅਤੇ ਤਰਕ-ਰਹਿਤ ਨੀਤੀ ਦਾ ਪਰਤੀਕ ਹੈ । ਮੋਰਚਾ ਲਾਇਆ ਗਿਆ ਸੀ ਮਹਾਰਾਜਾ ਰਿਪੁਦਮਨ ਸਿੰਘ ਨੂੰ ਗੱਦੀ ਤੇ ਵਾਪਸ ਲਿਆਉਣ ਲਈ ਪਰ ਹਟਾਇਆ ਗਿਆ ਸੀ ਸਿਰਫ ਸਿਰੀ ਗੁਰੂ ਗਰੰਥ ਸਾਹਿਬ ਦੇ ਆਖੰਡ ਪਾਠ ਕਰਨ ਦੀ ਖੁੱਲ ਲੈ ਕੇ । ਖੱਟਿਆ ਕੀ ਸੀ ? ਇਸ ਨਾਲ ਬਰਿਟਿਸ਼ ਸਰਕਾਰ ਦੀ ਵਿਰੋਧਤਾ ਤਾਂ ਸਹੇੜੀ ਹੀ ਸੀ ਨਾਲ ਦੀ ਨਾਲ ਮਹਾਰਾਜਾ ਪਟਿਆਲਾ ਦੀ ਵੀ ਵਿਰੋਧਤਾ ਸਹੇੜ ਲਈ ਗਈ ਸੀ । ਰਿਆਸਤ ਪਟਿਆਲਾ ਦੀ ਅਤੇ ਅਕਾਲੀ ਆਗੂਆਂ ਦੀ ਇਸ ਸਮੇਂ ਸਥਾਪਤ ਹੋ ਚੁਕੀ ਵਿਰੋਧਤਾ ਨੇ 1947 ਤਕ ਪਰਭਾਵ ਪਾਇਆ ਸੀ । ਅਕਾਲੀ ਦਲ ਦੀ ਸਿਆਸਤ ਵਿਚ ਮਹਾਰਾਜਾ ਪਟਿਆਲਾ ਹਰ ਸਮੇਂ ਲਗਾਤਾਰ ਵਿਰੋਧ ਪੈਦਾ ਕਰਦਾ ਰਿਹਾ ਅਤੇ ਮਹਾਰਾਜਾ ਪਟਿਆਲਾ ਦੀ ਰਿਆਸਤ ਵਿਚ ਅਕਾਲੀ ਵਿਰੋਧ ਕਰਦੇ ਰਹੇ । ਦੋਹਾਂ ਧਿਰਾਂ ਦੇ ਇਕ ਦੂਜੀ ਦੇ ਵਿਰੁਧ ਹੋਣ ਕਾਰਨ 1947 ਤੀਕ ਕਦੇ ਵੀ ਸਿਖਾਂ ਦੀ ਇਕ ਜੁੜਵੀਂ ਰਾਜਨੀਤਕ ਸ਼ਕਤੀ ਨਹੀਂ ਉਭਰ ਸਕੀ ਸੀ ਜਿਸ ਦਾ ਨਤੀਜਾ

---

1. ਇਸ ਦੀ ਵਿਸਥਾਰ ਸਹਿਤ ਵਿਆਖਿਆ ਜਾਣਨ ਲਈ ਦੇਖੋ ਬਾਵਾ ਹਰਕਿਸ਼ਨ ਸਿੰਘ ਜੀ ਦਾ ਟੇਪ ਰਿਕਾਰਡ ਕੀਤਾ ਹੋਇਆ ਬਿਆਨ ਜੋ ਪੰਜਾਬ ਹਿਸਟਾਰੀਕਲ ਸਟਡੀਜ਼, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਲਾਇਬਰੇਰੀ ਵਿਚ ਸੰਭਾਲ ਕੇ ਰਖਿਆ ਹੋਇਆ ਹੈ ।
2. ਗੰਡਾ ਸਿੰਘ (ਸੰ.), 'ਪੰਜਾਬ', ਪੰਨਾ 226.

ਅਜ ਸਾਡੇ ਸਭ ਦੇ ਸਾਹਮਣੇ ਹੈ ।

ਜੈਤੋ ਦੇ ਮੋਰਚੇ ਦੌਰਾਨ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਕੁਝ ਹੁਕਮਨਾਮੇ ਜਾਰੀ ਕੀਤੇ ਗਏ ਸਨ ਜੋ ਇਸ ਤਰਾਂ ਹਨ :

**ਨਾਭੇ ਦੇ ਇਕ ਅਹਿਲਕਾਰ ਗੁਰਦਿਆਲ ਸਿੰਘ ਦੇ ਖਿਲਾਫ਼ ਹੁਕਮਨਾਮਾ :**

"ਨਾਭੇ ਦੇ ਅਹਿਲਕਾਰ ਗੁਰਦਿਆਲ ਸਿੰਘ ਨੇ 14 ਸਤੰਬਰ, 1923 ਨੂੰ ਸਿਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਦੁਆਰੇ ਗੰਗਸਰ ਜੈਤੋ ਵਿਖੇ ਆਖੰਡ ਪਾਠ ਬੰਦ ਕਰ ਕੇ, ਦੀਵਾਨ ਨੂੰ ਤੋੜ ਕੇ ਅਤੇ ਉਸ ਦਿਨ ਤੋਂ ਲੈ ਕੇ ਹੁਣ ਤਕ ਸਿਖਾਂ ਨੂੰ ਗੁਰਦੁਆਰੇ ਜਾਣ ਤੋਂ ਰੋਕ ਕੇ ਅਮਲੀ ਤੌਰ ਤੇ ਸਿਖ ਧਰਮ ਨੂੰ ਤਿਲਾਂਜਲੀ ਦੇ ਦਿਤੀ ਹੈ । ਇਸ ਲਈ ਗੁਰੂ ਪੰਥ ਵਲੋਂ ਪਰਾਪਤ ਧਾਰਮਿਕ ਵਸੀਕਾਰਾਂ ਅਤੇ ਅਧਿਕਾਰਾਂ ਦੀ ਵਰਤੋਂ ਕਰਦੇ ਹੋਏ ਸਿਰੀ ਅਕਾਲ ਤਖ਼ਤ ਸਾਹਿਬ ਦੇ ਹਜ਼ੂਰੋਂ ਹੁਕਮਨਾਮਾ ਜਾਰੀ ਕਰ ਕੇ ਸਰਬੱਤ ਖਾਲਸਾ ਪਰਤੀ ਪਰਗਟ ਕੀਤਾ ਜਾਂਦਾ ਹੈ ਕਿ ਉਕਤ ਗੁਰਦਿਆਲ ਸਿੰਘ ਨੂੰ ਉਸ ਦੇ ਕੁਕਰਮਾਂ ਕਰ ਕੇ ਸਿਖ ਪੰਥ ਵਿਚ ਰਹਿਣ ਦੇ ਮਾਣ ਤੋਂ ਵਾਂਝਿਆ ਕੀਤਾ ਜਾਂਦਾ ਹੈ ਅਤੇ ਉਹ ਸਿਖ ਨਹੀਂ ਹੈ ਅਤੇ ਸਿਖਾਂ ਵਾਲੇ ਹੱਕ ਉਸ ਦੇ ਨਸੀਬ ਨਹੀਂ ਹੋਣਗੇ । ਕੋਈ ਸਿਖ ਉਸ ਨਾਲ ਉਦੋਂ ਤੀਕ ਨਾ ਵਰਤੇ ਜਦੋਂ ਤੀਕ ਉਹ ਆਪਣੇ ਕੀਤੇ ਕੁਕਰਮਾਂ ਦੀ ਭੁਲ ਸਿਰੀ ਅਕਾਲ ਤਖ਼ਤ ਸਾਹਿਬ ਦੇ ਹਜ਼ੂਰੋਂ ਨਾ ਬਖ਼ਸ਼ਾ ਲਵੇ।"

ਮੋਹਰ

ਜਥੇਦਾਰ ਸਿਰੀ ਅਕਾਲ ਤਖ਼ਤ ਸਾਹਿਬ

7 ਜਨਵਰੀ, 1924 ਨੂੰ ਜੈਤੋ ਨੂੰ ਜਾਣ ਵਾਲੇ ਜਥੇ ਦੀ ਗਰਿਫ਼ਤਾਰੀ ਲਈ ਪੁਲੀਸ ਸਿਰੀ ਅਕਾਲ ਤਖ਼ਤ ਸਾਹਿਬ ਨੂੰ ਘੇਰ ਕੇ ਅੰਦਰ ਆ ਗਈ ਸੀ । ਇਸ ਕਸ਼ਮਕਸ਼ ਵਿਚ ਪੁਲੀਸ ਦੇ ਅੰਦਰ ਆਉਣ ਨਾਲ ਤਖ਼ਤ ਸਾਹਿਬ ਦੀ ਮਾਣ ਮਰਯਾਦਾ ਭੰਗ ਹੋ ਗਈ ਸੀ । ਇਸ ਕਰਕੇ ਸਿਖ ਸੰਗਤਾਂ ਵਿਚ ਬਹੁਤ ਗੁੱਸਾ ਸੀ । ਸ਼ਰੋਮਣੀ ਕਮੇਟੀ ਨੇ ਇਸ ਰੋਸ ਵਜੋਂ ਪੁਲੀਸ ਦੀ ਇਸ ਕਾਰਵਾਈ ਦੇ ਖਿਲਾਫ਼ ਇਕ ਹੁਕਮਨਾਮਾ ਜਾਰੀ ਕਰਵਾਇਆ ਜੋ ਇਸ ਤਰਾਂ ਹੈ :

ਹੁਕਮਨਾਮਾ ਸਿਰੀ ਅਕਾਲ ਤਖ਼ਤ ਸਾਹਿਬ

ਅਕਾਲ ਤਖ਼ਤ ਪਰ ਗੌਰਮਿੰਟ ਦਾ ਹਮਲਾ

ਸਿਖ ਧਰਮ ਤੇ ਅਸਹਿ ਵਾਰ

ਸਿਖੀ ਤੇ ਧਰਮ ਦੀ ਸ਼ਾਨ ਨੂੰ ਕਾਇਮ ਰਖਣ ਦਾ ਸਮਾਂ

"ਪਿਆਰੇ ਖਾਲਸਾ ਜੀ ! ਪੁਠੀਆਂ ਖਲਾਂ ਲਹਾਉਣੀਆਂ, ਚਰਖੜੀਆਂ ਤੇ ਚੜਨਾ, ਆਰਿਆਂ ਨਾਲ ਆਪਣੇ ਸਰੀਰਾਂ ਨੂੰ ਚਿਰਵਾ ਲੈਣਾ ਆਪ ਲਈ ਸੌਖਾ ਹੈ । ਨੀਹਾਂ ਵਿਚ ਚਿਣੇ ਜਾਣਾ, ਖੌਲਦੇ ਪਾਣੀ ਦੇ ਕੜਾਹਿਆਂ ਵਿਚ ਉਬਲਣਾ ਸੌਖਾ ਹੈ । ਮੱਸੇ ਰੰਗੜ ਤੇ ਅਹਿਮਦ ਸ਼ਾਹ ਦੁਰਾਨੀ ਦੀਆਂ ਬੇਅਦਬੀਆ ਇਤਿਹਾਸ ਆਪ ਨੂੰ ਦਸ ਰਿਹਾ ਹੈ । ਪੁਰਾਣੇ ਜ਼ਾਲਮਾਂ ਦਾ ਜ਼ੁਲਮ ਨਾਸ਼ ਕਰ ਕੇ ਤੁਹਾਡੇ ਦਿਲ ਸ਼ਾਂਤ ਹੋ ਚੁਕੇ ਹਨ । ਹੁਣ ਤੁਹਾਨੂੰ ਫਿਰ ਪਰੀਖਿਆ ਦੀ ਕਸਵਟੀ ਤੇ ਲਾਇਆ ਜਾ ਰਿਹਾ ਹੈ..... 7 ਜਨਵਰੀ, 1923 ਨੂੰ ਅੰਮਰਿਤਸਰ ਪੁਲੀਸ ਨੇ ਸਿਰੀ ਅਕਾਲ ਤਖ਼ਤ ਸਾਹਿਬ ਦੀ

ਜਿਸ ਪਵਿਤਰ ਪਰਿਕਰਮਾਂ ਨੂੰ ਸਤਿਗੁਰੂ ਨੇ ਆਪਣੇ ਪਵਿਤਰ ਕਰ ਕਮਲਾਂ ਨਾਲ ਝਾੜੂ ਫੇਰ ਕੇ ਸਾਫ ਕੀਤਾ ਜਿਸ ਧਰਤੀ ਨੂੰ ਸਿਖ ਸ਼ਹੀਦਾਂ ਨੇ ਆਪਣੇ-ਲਹੂ ਨਾਲ ਰੰਗਿਆ ਹੋਵੇ; ਜਿਸ ਅਕਾਲ ਤਖ਼ਤ ਦੀ ਇਕ ਇਕ ਇਟ ਪੁਕਾਰ ਪੁਕਾਰ ਕੇ ਸ਼ਹੀਦਾਂ ਦੀ ਸ਼ਹਾਦਤ ਦੇ ਸੰਦੇਸ਼ ਦੇ ਰਹੀ ਹੋਵੇ ਅਜ਼ਿਹੀ ਪਵਿਤਰ ਤੇ ਸਤਿਕਾਰਯੋਗ ਥਾਂ ਤੇ 7 ਜਨਵਰੀ, 1923 ਨੂੰ ਪੁਲੀਸ ਵਰਦੀ ਸਮੇਤ ਬੰਦੂਕਾਂ ਦੀ ਨੁਮਾਇਸ਼ ਤੇ ਸਰਕਾਰੀ ਰੋਹਬ ਦਿਖਾਏ । ਇਸ ਤੇ ਹੀ ਬਸ ਨਹੀਂ ਬਲਕਿ ਕਈ ਸੀਨਾ ਜ਼ੋਰ ਪੁਲੀਸ ਦੇ ਨੌਕਰਾਂ ਦਾ ਅਗੇ ਵਧ ਕੇ ਅਕਾਲ ਤਖ਼ਤ ਦੇ ਉਪਰ ਜਾਣ ਜਾ ਯਤਨ ਕਰਨਾ ਅਤੇ ਅਕਾਲ ਤਖ਼ਤ ਦੇ ਉਪਰੋਂ ਸਿੰਘਾਂ ਨੂੰ ਗਰਿਫ਼ਤਾਰ ਕਰਨ ਪਰ ਜ਼ੋਰ ਦੇਣਾ ਸਿਖ ਇਤਿਹਾਸਕ ਮਰਯਾਦਾ ਨੂੰ ਤੋੜਿਆ ਤੇ ਸਿਖ ਧਰਮ ਦੀ ਸਖ਼ਤ ਨਿਰਾਦਰੀ ਕੀਤੀ ਹੈ । ਸਿਰੀ ਗੁਰੂ ਹਰਿ ਗੋਬਿੰਦ ਸਾਹਿਬ ਤੇ ਗੁਰੂ ਰਾਮ ਦਾਸ ਜੀ ਦੇ ਘਰ ਦੀ ਇਸ ਬੇਅਦਬੀ ਨੂੰ ਸਹਾਰਨਾ ਬਹੁਤ ਕਠਨ ਹੈ.... ਪੁਲੀਸ ਨੇ ਇਹ ਕਾਰਵਾਈ ਕਰ ਕੇ ਅਮਨ ਨੂੰ ਭੰਗ ਕਰਨ ਦਾ ਪੂਰਾ ਪੂਰਾ ਜ਼ੋਰ ਲਗਾਇਆ ਹੈ । ਅਕਾਲੀ ਸੇਵਾਦਾਰਾਂ ਨੇ ਪੰਥ ਦਾ ਹੁਕਮ ਮੰਨਦਿਆਂ ਸ਼ਾਂਤਮਈ ਅਸੂਲ ਨੂੰ ਮੁਖ ਰਖਦੇ ਹੋਏ ਆਪਣੀ ਛਾਤੀ ਤੇ ਪੱਥਰ ਰਖ ਕੇ ਸਮੇਂ ਨੂੰ ਗੁਜ਼ਾਰਿਆ ਹੈ । ਹੁਣ ਸਰਕਾਰ ਨੇ ਇਹ ਦਸ ਦਿਤਾ ਹੈ ਕਿ ਇਸ ਤਰਾਂ ਧਾਰਮਿਕ ਕਤਲ ਨਹੀਂ ਸਹਾਰਿਆ ਜਾ ਸਕਦਾ...।

''ਗੁਰੂ ਪਿਆਰੇ ਅਕਾਲ ਤਖ਼ਤ ਦੀ ਇਜ਼ਤ ਨੂੰ ਕਾਇਮ ਰਖਣ ਲਈ ਆਪਣੇ ਸਿਰ ਕੁਰਬਾਨ ਕਰਨ ਲਈ ਹਰ ਸਮੇਂ ਤਿਆਰ ਰਹਿਣ । ਅਕਾਲ ਤਖ਼ਤ ਦੀ ਬੇਅਦਬੀ ਨੂੰ ਚੁਪ ਕਰ ਕੇ ਸਹਾਰ ਲੈਣਾ ਸਤਿਗੁਰੂ ਤੇ ਅਕਾਲ ਪੁਰਖ ਦੀ ਦਰਗਾਹ ਤੋਂ ਬੇਦਾਵਾ ਲਿਖ ਦੇਣਾ ਹੈ । ਉਸ ਸਰਕਾਰੀ ਨੌਕਰ ਸਿਖ ਪਰ ਸਖ਼ਤ ਅਫਸੋਸ ਹੈ ਜਿਸ ਨੇ ਨਾਲ ਹੋ ਕੇ ਇਹ ਕੰਮ ਕਰਵਾਇਆ ਹੈ । ਹਰ ਇਕ ਰਾਜਾ ਅਤੇ ਫ਼ਕੀਰ, ਛੋਟੇ ਤੇ ਵਡੇ ਸਿਖ ਨੂੰ ਸੋਚਣਾ ਚਾਹੀਦਾ ਹੈ ਕਿ ਅਕਾਲ ਤਖ਼ਤ ਦੇ ਸਤਿਕਾਰ ਦਾ ਭੰਗ ਹੋਣਾ ਉਨਾਂ ਦੀ ਇਜ਼ਤ, ਸ਼ਰਾਫ਼ਤ, ਸਮਝ ਤੇ ਦੂਰੰਅਦੇਸ਼ੀ ਦਾ ਦੀਵਾਲਾ ਕਢਦਾ ਹੈ । ਸਰਕਾਰ ਤੇ ਸਾਰੀ ਦੁਨੀਆਂ ਨੂੰ ਡੰਕੇ ਦੀ ਚੋਟ ਨਾਲ ਪਰਗਟ ਕੀਤਾ ਜਾਂਦਾ ਹੈ ਕਿ ਸਿਰੀ ਅਕਾਲ ਤਖ਼ਤ ਸਾਹਿਬ ਦੀ ਬੇਅਦਬੀ ਸਹਾਰਨੀ ਸਿਖਾਂ ਲਈ ਅਸੰਭਵ ਹੈ । ਹਰ ਇਕ ਸਿਖ ਬਚੇ ਦਾ ਤਨ ਮਨ ਧਨ ਅਕਾਲ ਤਖ਼ਤ ਤੇ ਕੁਰਬਾਨ ਹੈ । ਸਰਕਾਰੀ ਨੌਕਰ ਅਗੋਂ ਲਈ ਅਜਿਹਾ ਕੁਕਰਮ ਕਰਨ ਤੋਂ ਪਹਿਲਾਂ ਚੰਗੀ ਤਰਾਂ ਸੋਚ ਲੈਣ ਕਿ ਅਮਨ ਭੰਗ ਹੋਣ ਦਾ ਭਾਰ ਉਨਾਂ ਸਿਰ ਹੋਵੇਗਾ ਅਤੇ ਉਹ ਸਿਖ ਸਮਾਜ ਦੇ ਸੀਨੇ ਤੇ ਘਾਤਕ ਵਾਰ ਕਰਨ ਲਗੇ ਹਨ ।''

ਮੋਹਰ

ਜਥੇਦਾਰ ਸਿਰੀ ਅਕਾਲ ਤਖ਼ਤ ਸਾਹਿਬ

**ਕਰਤਾਰ ਸਿੰਘ ਬੇਦੀ ਦਾ ਅਕਾਲ ਤਖ਼ਤ ਤੇ ਪੇਸ਼ ਹੋਣਾ** : ਜਦੋਂ ਸਿਰੀ ਨਨਕਾਣਾ ਸਾਹਿਬ ਦਾ ਖ਼ੂਨੀ ਸਾਕਾ ਹੋਇਆ ਸੀ ਤਾਂ ਉਸ ਵਿਚ ਮਹੰਤ ਨਰਾਇਣ ਦਾਸ ਦੇ ਨਾਲ ਨਾਲ ਕਰਤਾਰ ਸਿੰਘ ਬੇਦੀ ਨੂੰ ਵੀ ਜ਼ਿੰਮੇਵਾਰ ਸਮਝਿਆ ਗਿਆ ਸੀ। ਇਹ ਬਾਬਾ ਆਪਣੇ ਆਪ ਨੂੰ ਸਿਰੀ ਗੁਰੂ ਨਾਨਕ ਦੇਵ ਜੀ ਦਾ ਉਤਰਅਧਿਕਾਰੀ ਸਮਝਦਾ ਸੀ । ਇਸ ਕਰਕੇ ਵੀ ਇਹ ਸਿਖਾਂ

ਵਿਚ ਚਰਚਾ ਦਾ ਵਿਸ਼ਾ ਬਣਿਆ ਹੋਇਆ ਸੀ ਪਰ ਇਸ ਦਾ ਸਿਖ ਸਰਦਾਰਾਂ ਵਿਚ ਚੰਗਾ ਅਸਰ ਰਸੂਖ ਸੀ । ਕਰਤਾਰ ਸਿੰਘ ਬੇਦੀ ਨੇ ਸਿਧੇ ਤੌਰ ਤੇ ਮਹੰਤ ਨਰੈਣ ਦਾਸ ਦੀ ਮਦਦ ਕੀਤੀ ਸੀ। ਇਸ ਸਿਧੀ ਮਦਦ ਕਰਨ ਕਰਕੇ ਉਹ ਸਿਖ ਜਗਤ ਵਿਚ ਬਹੁਤ ਬਦਨਾਮ ਹੋ ਗਿਆ ਸੀ। ਆਮ ਸਿਖ ਉਸ ਨੂੰ ਬਾਬਾ ਕਰਤਾਰ ਸਿੰਘ ਬੇਦੀ ਕਹਿਣ ਦੀ ਥਾਂ 'ਕਰਤਾਰੂ ਬੇਦੀਨ' ਕਹਿਣ ਲਗ ਪਏ ਸਨ । ਜਦੋਂ ਸਿਖ ਸੰਗਤਾਂ ਵਲੋਂ ਇਸ ਨੂੰ ਹਰ ਥਾਂ ਤੇ ਫਿਟਕਾਰਿਆ ਜਾਣ ਲਗ ਪਿਆ ਤਾਂ ਇਸ ਨੇ ਸਿਖ ਸੰਗਤਾਂ ਪਾਸੋਂ ਮੁਆਫੀ ਮੰਗਣ ਦਾ ਵਿਚਾਰ ਬਣਾਇਆ । ਇਸ ਭਾਵ ਦੀ ਇਕ ਚਿਠੀ ਇਸ ਨੇ ਸ਼ਰੋਮਣੀ ਕਮੇਟੀ ਨੂੰ ਲਿਖੀ ਸੀ। ਇਸ ਚਿਠੀ ਦੇ ਜਵਾਬ ਵਿਚ ਸ਼ਰੋਮਣੀ ਕਮੇਟੀ ਨੇ ਇਸ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਹਾਜ਼ਰ ਹੋਣ ਲਈ ਕਿਹਾ ਸੀ ।

23 ਮਈ, 1924 ਨੂੰ ਕਰਤਾਰ ਸਿੰਘ ਬੇਦੀ ਤਖ਼ਤ ਸਾਹਿਬ ਸਾਹਮਣੇ ਹਾਜ਼ਰ ਹੋਇਆ। ਜਥੇਦਾਰ ਸਾਹਿਬ ਨੇ ਪੁਛਿਆ ਕਿ ਉਹ ਕਿਸ ਮੰਤਵ ਲਈ ਤਖ਼ਤ ਸਾਹਿਬ ਅਗੇ ਹਾਜ਼ਰ ਹੋਇਆ ਹੈ । ਬੇਦੀ ਨੇ ਜਵਾਬ ਦਿਤਾ ਕਿ ਉਹ ਨਨਕਾਣਾ ਸਾਹਿਬ ਦੇ ਸਾਕੇ ਵਿਚ ਆਪਣੀ ਸ਼ਮੂਲੀਅਤ ਬਾਰੇ ਮੁਆਫੀ ਮੰਗਣਾ ਚਾਹੁੰਦਾ ਹੈ । ਜਥੇਦਾਰ ਸਾਹਿਬ ਨੇ ਉਸ ਨੂੰ ਇਕ ਲਿਖਤੀ ਇਕਰਾਰਨਾਮਾ ਪੇਸ ਕਰਨ ਲਈ ਕਿਹਾ । ਜੋ ਲਿਖਤੀ ਇਕਰਾਰਨਾਮਾ ਇਸ ਨੇ ਪੇਸ਼ ਕੀਤਾ ਸੀ ਉਸ ਦੀ ਇਬਾਰਤ ਇਸ ਤਰਾਂ ਹੈ: "ਸਿਰੀ ਅਕਾਲ ਤਖ਼ਤ ਸਾਹਿਬ ਦੀ ਹਜ਼ੂਰੀ ਵਿਚ ਮੈਂ ਪਰਣ ਕਰਦਾ ਹਾਂ ਕਿ ਤਖ਼ਤ ਸਾਹਿਬ ਵਲੋਂ ਨੀਯਤ ਕੀਤੇ ਗਏ ਪੰਜਾਂ ਪਿਆਰਿਆਂ ਦਾ ਫੈਸਲਾ ਮੈਨੂੰ ਪਰਵਾਣ ਹੋਵੇਗਾ । ਮੈਂ ਪਰਣ ਕਰਦਾ ਹਾਂ ਕਿ ਪੰਥ ਦੀ ਪਰਤੀਨਿਧ ਜਮਾਤ ਸ਼ਰੋਮਣੀ ਕਮੇਟੀ ਦੀ ਵਿਰੋਧਤਾ ਵਿਚ ਕਦੇ ਖੜਾ ਨਹੀਂ ਹੋਵਾਂਗਾ ।

ਦਸਤਖ਼ਤ

23.5.1924 ਕਰਤਾਰ ਸਿੰਘ ਬੇਦੀ

ਇਸ ਇਕਰਾਰ ਨਾਮੇ ਤੇ ਵਿਚਾਰ ਕਰ ਕੇ ਜਥੇਦਾਰ ਅਕਾਲ ਤਖ਼ਤ ਸਾਹਿਬ ਨੇ ਹੇਠ ਲਿਖਿਆ ਫੈਸਲਾ ਸੁਣਾਇਆ :

> ਬਾਬਾ ਕਰਤਾਰ ਸਿੰਘ ਬੇਦੀ ਨੇ ਨਨਕਾਣਾ ਸਾਹਿਬ ਦੇ ਸਾਕੇ ਸਮੇਂ ਸਾਧੂਆਂ ਦੀ ਇਕ ਕਮੇਟੀ ਬਣਾ ਕੇ ਪੰਥ ਦੀ ਵਿਰੋਧਤਾ ਕੀਤੀ, ਹਰਦੁਆਰ ਜਾ ਕੇ ਸਿਖ ਪੰਥ ਦੇ ਵਿਰੁਧ ਤਕਰੀਰਾਂ ਕੀਤੀਆਂ ਤੇ ਕੌਮ ਦੇ ਵਿਰੋਧੀਆਂ ਨਾਲ ਹਮਦਰਦੀ ਕੀਤੀ । ਇਸ ਲਈ ਉਹ ਦੋਸ਼ੀ ਹੈ । ਉਸ ਨੂੰ ਦੰਡ ਲਾਇਆ ਜਾਂਦਾ ਹੈ ਕਿ ਇਕ ਤੇ ਉਹ ਸਿਰੀ ਦਰਬਾਰ ਸਾਹਿਬ ਦੀ ਪਰਿਕਰਮਾ, ਘੰਟਾ ਘਰ ਤੋਂ ਥੜਾ ਸਾਹਿਬ ਤਕ ਝਾੜੂ ਦੇਣ ਦੀ ਸੇਵਾ ਕਰੇ । ਦੂਜਾ, ਅੰਮਰਿਤਸਰ ਤੋਂ ਨੰਗੇ ਪੈਰੀਂ ਚਲ ਕੇ ਨਨਕਾਣਾ ਸਾਹਿਬ ਜਾਵੇ । ਉਥੇ ਪੁਜ ਕੇ ਪੰਜ ਆਖੰਡ ਪਾਂਠ ਕਰਾਵੇ ਤੇ ਦਸ ਹਜ਼ਾਰ ਰੁਪਿਆ ਸ਼ਹੀਦੀ ਫੰਡ ਵਿਚ ਦੇਵੇ ।"

ਕਰਤਾਰ ਸਿੰਘ ਬੇਦੀ ਨੇ ਇਹ ਸਭ ਕੁਝ ਮਨਜ਼ੂਰ ਕਰ ਲਿਆ ਸੀ ।

**ਗੁਰਦੁਆਰਾ ਕਾਨੂੰਨ ਅਤੇ ਅਕਾਲੀ ਦੋਫਾੜ** : ਜੈਤੋ ਦੇ ਮੋਰਚੇ ਦੌਰਾਨ ਹੀ ਜਦੋਂ ਮੋਰਚਾ ਲੌਣ ਵਾਲੇ ਅਕਾਲੀ ਆਗੂ ਜੇਲਾਂ ਵਿਚ ਬੰਦ ਸਨ ਤਾਂ ਸਰਕਾਰ ਨਾਲ ਮਿਲਵਰਤਨ ਕਰਨ ਵਾਲੇ ਸਿਖ ਸਰਦਾਰਾਂ ਨੇ ਪੰਜਾਬ ਸਰਕਾਰ ਨੂੰ ਸਲਾਹ ਦਿਤੀ ਕਿ ਉਹ ਸਿਖ ਗੁਰਦੁਆਰਿਆਂ ਦੇ ਪਰਬੰਧ ਨਾਲ ਸਬੰਧਤ ਸਮਸਿਆ ਨੂੰ ਇਕੋ ਵਾਰ ਹੀ ਸਿਖ ਗੁਰਦੁਆਰਾ ਐਕਟ ਬਣਾ ਕੇ ਹਲ

ਕਰ ਲਵੇ । ਇਸ ਐਕਟ ਦੇ ਤਹਿਤ ਸਭ ਸਿਖ ਗੁਰਦੁਆਰਿਆਂ ਦਾ ਪਰਬੰਧ ਐਕਟ ਅਨੁਸਾਰ ਚੁਣੀ ਹੋਈ ਕਮੇਟੀ ਕਰੇ । ਇਹ ਗਲ ਧਿਆਨ ਵਿਚ ਰਖਣ ਯੋਗ ਹੈ ਕਿ ਸਿਖ ਗੁਰਦੁਆਰਾ ਐਕਟ ਦੀ ਮੰਗ ਕਿਸੇ ਵੀ ਅਕਾਲੀ ਨੇਤਾ ਨੇ ਨਹੀਂ ਕੀਤੀ ਸੀ । ਇਹ ਸਿਰਫ ਸਰਕਾਰ ਨਾਲ ਮਿਲਵਰਤਨ ਕਰਨ ਵਾਲੇ ਸਿਖ ਸਰਦਾਰਾਂ, ਜਿਨਾਂ ਨੂੰ ਅਕਾਲੀ ਨੇਤਾ ਸਰਕਾਰ ਦੇ ਟੋਡੀ ਕਹਿੰਦੇ ਸਨ, ਅਤੇ ਬਰਿਟਿਸ਼ ਸਰਕਾਰ ਦੀ ਆਪਣੀ ਸੋਚ ਦੀ ਪਦਾਇਸ਼ ਸੀ । ਇਸ ਦੇ ਉਲਟ ਸਗੋਂ ਕੁਝ ਅਕਾਲੀ ਆਗੂ ਤਾਂ ਇਸ ਐਕਟ ਦੀ ਇਹ ਕਹਿ ਕੇ ਵਿਰੋਧਤਾ ਕਰਦੇ ਸਨ ਕਿ ਇਸ ਨਾਲ ਸਰਕਾਰ ਦਾ ਗੁਰਦੁਆਰਿਆਂ ਉਪਰ ਸਿਧਾ ਕੰਟਰੋਲ ਹੋ ਜਾਵੇਗਾ । ਗੜਗਜ ਦੀਵਾਨ ਵਾਲੇ ਅਕਾਲੀ ਆਗੂ ਇਸ ਕਿਸਮ ਦੀ ਵਿਰੋਧਤਾ ਕਰਦੇ ਸਨ । ਸਿਖ ਗੁਰਦੁਆਰਾ ਐਕਟ 1925 ਦੇ ਅਖੀਰ ਤਕ ਪੂਰਾ ਕਰ ਲਿਆ ਸੀ । ਪੰਜਾਬ ਸਰਕਾਰ ਨੇ ਜੈਤੋ ਦੇ ਮੋਰਚੇ ਦੌਰਾਨ ਹੀ ਐਲਾਨ ਕਰ ਦਿਤਾ ਸੀ ਕਿ ਜਿਸ ਅਕਾਲੀ ਨੇਤਾ ਜਾਂ ਵਰਕਰ ਨੂੰ ਇਹ ਸਿਖ ਗੁਰਦੁਆਰਾ ਐਕਟ ਮਨਜ਼ੂਰ ਹੈ ਉਹ ਜੇਲ ਤੋਂ ਬਾਹਰ ਆ ਸਕਦਾ ਹੈ । ਅਕਾਲੀ ਨੇਤਾਵਾਂ ਵਿਚ ਜਿਹੜੇ ਸੂਝਵਾਨ ਨੇਤਾ ਸਨ ਉਹ ਇਸ ਐਕਟ ਨੂੰ ਸਵੀਕਾਰ ਕਰ ਕੇ ਜੇਲਾਂ ਤੋਂ ਬਾਹਰ ਆ ਗਏ । ਜਿਨਾਂ ਅਕਾਲੀ ਨੇਤਾਵਾਂ ਨੇ ਮੈਂ ਨਾ ਮਾਨੂੰ ਦੀ ਰਟ ਲਾਈ ਹੋਈ ਸੀ ਅਤੇ ਜਿਨਾਂ ਨੂੰ ਇਸ ਐਕਟ ਦੀ ਕੋਈ ਸਮਝ-ਸੂਝ ਹੀ ਨਹੀਂ ਸੀ ਉਹ ਕਹਿ ਰਹੇ ਸਨ ਕਿ ਸਰਕਾਰ ਪਹਿਲਾਂ ਉਨਾਂ ਨੂੰ ਜੇਲ ਵਿਚੋਂ ਰਿਹਾ ਕਰੇ ਫਿਰ ਹੀ ਉਹ ਇਸ ਐਕਟ ਨੂੰ ਮੰਨਣਗੇ । ਸਰਕਾਰ ਨੇ ਅਜਿਹੇ ਨੇਤਾਵਾਂ ਨੂੰ ਰਿਹਾ ਨਾ ਕੀਤਾ ।

ਇਹ ਜ਼ਿੱਦ ਬੇਲੋੜੀ ਸੀ ਅਤੇ ਇਸ ਜ਼ਿੱਦ ਨੇ ਸਿਰਫ ਇਹ ਗਲ ਹੀ ਸਪਸ਼ਟ ਕੀਤੀ ਸੀ ਕਿ ਅਕਾਲੀ ਨੇਤਾਵਾਂ ਦੀ ਆਪਣੀ ਕੋਈ ਡਿਪਲੋਮੈਟਿਕ ਸੂਝ-ਬੂਝ ਨਹੀਂ ਸੀ । ਜਿਸ ਐਕਟ ਦੇ ਤਹਿਤ ਸਿਖਾਂ ਦੇ ਸਾਰੇ ਇਤਿਹਾਸਕਾਰ ਗੁਰਦੁਆਰੇ ਇਕ ਚੋਣ-ਪਰਣਾਲੀ ਰਾਹੀਂ ਸਿਖਾਂ ਦੀ ਚੁਣੀ ਹੋਣੀ ਕਮੇਟੀ ਦੇ ਅਧੀਨ ਹੋਣੇ ਸਨ ਉਸ ਕਾਨੂੰਨ ਨੂੰ ਮੰਨਣ ਵਿਚ ਕੀ ਹਰਜ ਸੀ । ਆਖਰ ਪਿਛੋਂ ਵੀ ਤਾਂ ਉਨਾਂ ਅਕਾਲੀ ਨੇਤਾਵਾਂ ਨੇ ਇਹ ਐਕਟ ਮੰਨ ਹੀ ਲਿਆ ਸੀ ਅਤੇ ਅਜ ਤਕ ਇਸ ਕਾਨੂੰਨ ਨੂੰ ਆਪਣੀ ਇਤਿਹਾਸਕ ਪਰਾਪਤੀ ਦਸਦੇ ਆ ਰਹੇ ਹਨ । ਜਿਸ ਕਾਂਗਰਸ ਦੀ ਸ਼ਹਿ ਤੇ ਇਹ ਅਕਾਲੀ ਨੇਤਾ ਗੁਰਦੁਆਰਾ ਐਕਟ ਨੂੰ ਮੰਨਣ ਤੋਂ ਇਨਕਾਰੀ ਹੋ ਰਹੇ ਸਨ ਅਜ ਉਹੀ ਕਾਂਗਰਸ ਇਸ ਐਕਟ ਨੂੰ ਖ਼ਤਮ ਕਰਨ ਤੇ ਤੁਲੀ ਹੋਈ ਹੈ ਅਤੇ ਨਾ ਹੀ ਕਾਂਗਰਸ ਨੇ ਇਸ ਪਰਬੰਧ ਤੋਂ ਵਧੀਆ ਕੋਈ ਹੋਰ ਬਦਲ ਹੀ ਦਿਤਾ ਹੈ । ਅਕਾਲੀ ਨੇਤਾਵਾਂ ਦੀ ਫੋਕੀ ਜ਼ਿੱਦ ਨੇ ਦੁਧ ਨੂੰ ਮੀਂਗਣਾਂ ਨਾਲ ਭਰ ਦਿਤਾ ਸੀ । ਜੈਤੋ ਦੇ ਮੋਰਚੇ ਸਮੇਂ ਸਾਰਾ ਪੰਥ ਇਕਠਾ ਹੋ ਗਿਆ ਸੀ ਪਰ ਇਸ ਜ਼ਿੱਦ ਨੇ ਪੰਥ ਨੂੰ ਫਿਰ ਦੋ ਧੜਿਆਂ ਵਿਚ ਵੰਡ ਦਿਤਾ ਸੀ । ਸਹੀ ਸੋਚ ਵਾਲੇ ਸਿਖ ਸਰਦਾਰ ਬਹਾਦਰ ਮਹਿਤਾਬ ਸਿੰਘ ਦੀ ਅਗਵਾਈ ਹੇਠ ਇਕਠੇ ਹੋ ਗਏ ਸਨ ਪਰ ਕਾਂਗਰਸ ਦੀ ਸ਼ਹਿ ਤੇ ਅੰਗਰੇਜ਼ ਸਰਕਾਰ ਨਾਲ ਲੜਾਈ ਰਖਣ ਵਾਲੇ ਅਕਾਲੀ ਸਿਖ ਮਾਸਟਰ ਤਾਰਾ ਸਿੰਘ ਦੀ ਅਗਵਾਈ ਹੇਠ ਇਕਠੇ ਹੋ ਗਏ ਸਨ । ਮਾਸਟਰ ਤਾਰਾ ਸਿੰਘ ਪਿਛੇ ਲਗਣ ਵਾਲੇ ਲੀਡਰਾਂ ਵਿਚ ਜਥੇਦਾਰ ਊਧਮ ਸਿੰਘ ਨਾਗੋ ਕੇ, ਜਥੇਦਾਰ ਮੋਹਨ ਸਿੰਘ ਨਾਗੋ ਕੇ, ਸੋਹਣ ਸਿੰਘ ਜੋਸ਼, ਤੇਜਾ ਸਿੰਘ ਅਕਰਪੁਰੀ, ਪਰਤਾਪ ਸਿੰਘ ਕੈਰੋਂ, ਬਾਬਾ ਗੁਰਦਿਤ ਸਿੰਘ ਕਾਮਾਗਾਟਾਮਾਰੂ, ਸਰਦੂਲ ਸਿੰਘ ਕਵੀਸ਼ਰ ਅਤੇ ਗਿਆਨੀ ਗੁਰਮੁਖ ਸਿੰਘ ਮੁਸਾਫਰ ਆਦਿ ਸਨ । ਉਸ ਸਮੇਂ ਭਾਵੇਂ ਸਰਦਾਰ ਬਹਾਦਰ ਮਹਿਤਾਬ ਸਿੰਘ ਦੀ ਪੰਥਕ ਪਾਰਟੀ ਚੋਣਾਂ ਵਿਚ ਹਾਰ ਗਈ ਸੀ ਅਤੇ ਮਾਸਟਰ ਤਾਰਾ ਸਿੰਘ ਦੀ ਅਕਾਲੀ ਪਾਰਟੀ ਜਿਤ ਗਈ ਸੀ ਪਰ ਪਿਛੋਂ ਸਮੇਂ ਨੇ ਸਾਬਤ ਕਰ ਦਿਤਾ ਹੈ ਕਿ ਮਾਸਟਰ ਤਾਰਾ ਸਿੰਘ ਪਿਛੇ ਲਗਣ ਵਾਲੇ ਤਕਰੀਬਨ ਸਾਰੇ ਹੀ ਲੀਡਰ ਅਕਾਲੀ ਪਾਰਟੀ ਨੂੰ ਛਡ ਕੇ ਜਾਂ

ਤਾਂ ਕਾਂਗਰਸ ਪਾਰਟੀ ਵਿਚ ਚਲੇ ਗਏ ਸਨ ਅਤੇ ਜਾਂ ਫਿਰ ਕਮਿਊਨਿਸਟ ਪਾਰਟੀ ਵਿਚ ਚਲੇ ਗਏ ਸਨ । ਇਸ ਤੋਂ ਸਾਬਤ ਹੁੰਦਾ ਹੈ ਕਿ ਮਾਸਟਰ ਤਾਰਾ ਸਿੰਘ ਨੂੰ ਗੁਰਦੁਆਰਾ ਐਕਟ ਦੇ ਵਿਰੁਧ ਕਰਨ ਵਾਲੇ ਲੀਡਰ ਕਿਹੋ ਜਿਹੀ ਸੋਚਣੀ ਦੇ ਮਾਲਕ ਸਨ । ਸਰਦਾਰ ਬਹਾਦਰ ਮਹਿਤਾਬ ਸਿੰਘ ਦੀ ਪਾਰਟੀ ਵਾਲੇ ਲੀਡਰਾਂ ਵਿਚੋਂ ਲਗਪਗ ਸਾਰੇ ਹੀ ਅੰਤਲੇ ਦਮਾਂ ਤਕ ਪੰਥ ਨਾਲ ਜੁੜੇ ਰਹੇ ਸਨ । ਇਨਾਂ ਵਿਚ ਇਹ ਇਹ ਸ਼ਾਮਲ ਸਨ : ਗਿਆਨੀ ਸ਼ੇਰ ਸਿੰਘ, ਪਰੋਫੈਸਰ ਹਰਕਿਸ਼ਨ ਸਿੰਘ ਬਾਵਾ, ਪਰੋਫੈਸਰ ਸਾਹਿਬ ਸਿੰਘ, ਦਾਨ ਸਿੰਘ ਵਛੋਆ, ਜਸਵੰਤ ਸਿੰਘ ਭਗਤ ਆਦਿ । ਬਾਬਾ ਖੜਕ ਸਿੰਘ ਜੈਸੇ ਨੇਤਾ ਨਿਰਪਖ ਸਨ । ਇਨਾਂ ਦਾ ਮਤ ਸੀ ਕੋਈ ਵੀ ਐਸੀ ਗਲ ਨਹੀਂ ਕਰਨੀ ਚਾਹੀਦੀ ਜਿਸ ਨਾਲ ਪੰਥ ਵਿਚ ਫੁਟ ਪੈਂਦੀ ਹੋਵੇ । ਜੇ ਗੁਰਦੁਆਰਾ ਐਕਟ ਸਭ ਨੂੰ ਮੰਨਜ਼ੂਰ ਹੈ ਤਾਂ ਉਨਾਂ ਨੂੰ ਵੀ ਮੰਨਜ਼ੂਰ ਹੈ ।

ਅਕਾਲੀਆਂ ਵਿਚੋਂ ਹੀ ਕੁਝ ਲੋਕਾਂ ਨੇ ਗੜਗੱਜ ਦੀਵਾਨ ਬਣਾ ਰਖਿਆ ਹੋਇਆ ਸੀ। ਮੂਲ ਸਿੰਘ ਚਵਿੰਡਾ ਅਤੇ ਰਸਾਲਦਾਰ ਤਾਰਾ ਸਿੰਘ ਇਸ ਦੇ ਕਰਤਾ-ਧਰਤਾ ਸਨ । ਇਸ ਦੀਵਾਨ ਨੇ ਗੁਰਦੁਆਰਾ ਐਕਟ ਨੂੰ ਬਿਲਕੁਲ ਹੀ ਰੱਦ ਕਰ ਦਿਤਾ ਸੀ ਅਤੇ ਅਕਾਲੀ ਦਲ ਅਤੇ ਸ਼ਰੋਮਣੀ ਕਮੇਟੀ ਨੂੰ ਵੀ ਰੱਦ ਕਰ ਦ੍ਰਿਤਾ ਸੀ । ਐਕਟ ਪਾਸ ਹੋਣ ਪਿਛੋਂ ਜਦੋਂ ਅਕਾਲੀ ਦਲ ਅਤੇ ਸ਼ਰੋਮਣੀ ਕਮੇਟੀ ਵਿਚ ਫੁੱਟ ਪੈ ਗਈ ਸੀ ਤਾਂ ਅਲਗ ਹੋਏ ਦੋਵੇਂ ਧੜੇ ਇਕ ਦੂਜੇ ਉਤੇ ਬੇਭਰੋਸਗੀ ਪਰਗਟ ਕਰਨ ਲਗ ਪਏ ਸਨ । ਇਸ ਬੇਭਰੋਸਗੀ ਵਿਚੋਂ ਹੀ ਅਕਾਲੀ ਦਲ ਨੇ ਸ਼ਰੋਮਣੀ ਕਮੇਟੀ ਉਪਰ ਆਪਣੀ ਸਰਦਾਰੀ ਸਾਬਤ ਕਰਨ ਲਈ ਸਰਬੱਤ ਖਾਲਸਾ ਸਮਾਗਮ ਬੁਲਾਇਆ । ਇਹ ਜੂਨ, 1926 ਦੀ ਗਲ ਹੈ । ਚੇਤੇ ਰਹੇ ਕਿ ਅਕਾਲੀ ਦਲ ਵਿਚ ਉਹ ਨੇਤਾ ਸਨ ਜੋ ਗੁਰਦੁਆਰਾ ਐਕਟ ਨੂੰ ਮੰਨ ਕੇ ਜੇਲਾਂ ਵਿਚੋਂ ਰਿਹਾ ਨਹੀਂ ਹੋਏ ਸਨ ਅਤੇ ਸ਼ਰੋਮਣੀ ਕਮੇਟੀ ਵਿਚ ਉਹ ਸਜਣ ਸਨ ਜੋ ਐਕਟ ਨੂੰ ਮੰਨ ਕਿ ਰਿਹਾ ਹੋਏ ਸਨ । ਉਕਤ ਸਰਬਤ ਖਾਲਸਾ ਸਮਾਗਮ ਵਿਚ ਸ਼ਰੋਮਣੀ ਕਮੇਟੀ ਸ਼ਾਮਲ ਨਹੀਂ ਸੀ । ਇਸ ਵਿਚ ਅਕਾਲੀ ਦਲ ਦੇ ਨੇਤਾ, ਗੜਗਜ ਦੀਵਾਨ ਦੇ ਲੋਕ ਅਤੇ ਹੋਰ ਸੁਤੰਤਰ ਵਿਚਾਰਾਂ ਵਾਲੇ ਵਿਅਕਤੀ ਸ਼ਾਮਲ ਹੋਏ ਸਨ । ਸਮਾਗਮ ਦੀ ਇਕਤਰਤਾ ਬਹੁਤ ਭਰਵੀਂ ਨਹੀਂ ਸੀ । ਇਸ ਵਿਚ ਗੜਗਜ ਦੀਵਾਨ ਵਾਲੇ ਪੂਰੀ ਤਰਾਂ ਛਾ ਗਏ ਸਨ । ਉਨਾਂ ਨੇ ਸਮਾਗਮ ਵਿਚੋਂ ਆਪਣੀ ਮਰਜ਼ੀ ਦੇ ਮਤੇ ਪਾਸ ਕਰਵਾ ਲਏ ਸਨ । ਅਕਾਲੀ ਦੇਖਦੇ ਹੀ ਰਹਿ ਗਏ । ਪਾਸ ਕੀਤੇ ਗਏ ਮਤਿਆਂ ਵਿਚੋਂ ਇਕ ਮਤਾ ਇਹ ਸੀ ਕਿ ਗੁਰਦੁਆਰਾ ਐਕਟ ਰੱਦ ਕਰ ਦਿਤਾ ਗਿਆ ਹੈ। ਅਕਾਲੀ ਨੇਤਾਵਾਂ ਦਾ ਸਮਾਗਮ ਬੁਲਾਉਣ ਦਾ ਮਕਸਦ ਗੁਰਦੁਆਰਾ ਐਕਟ ਨੂੰ ਰੱਦ ਕਰਵਾਉਣ ਦਾ ਨਹੀਂ ਸੀ ਸਗੋਂ ਸ਼ਰੋਮਣੀ ਕਮੇਟੀ ਦੇ ਅਧਿਕਾਰੀਆਂ ਨੂੰ ਜਿੱਚ ਕਰਨ ਦਾ ਹੀ ਸੀ। ਇਸ ਵਿਚ ਉਹ ਸਫਲ ਨਹੀਂ ਹੋ ਸਕੇ ਸਗੋਂ ਆਪਣੇ ਵਿਛਾਏ ਜਾਲ ਵਿਚ ਆਪ ਹੀ ਫਸ ਗਏ ਸਨ।

ਉਕਤ ਪਾਸ ਕੀਤੇ ਗਏ ਮਤੇ ਦੀ ਪੂਰਤੀ ਲਈ ਗੜਗਜ ਦੀਵਾਨ ਵਾਲੇ 17 ਜੂਨ, 1926 ਨੂੰ ਸਿਰੀ ਅਕਾਲ ਤਖ਼ਤ ਸਾਹਿਬ ਤੇ ਆਪਣਾ ਜਬਰਦਸਤੀ ਕਬਜ਼ਾ ਕਰਨ ਲਈ ਚਲ ਪਏ ਸਨ । 18 ਜੂਨ ਨੂੰ ਜਦ ਇਹ ਲੋਕ ਅਕਾਲ ਤਖ਼ਤ ਤੇ ਪਹੁੰਚੇ ਤਾਂ ਇਨਾਂ ਦਾ ਸ਼ਰੋਮਣੀ ਕਮੇਟੀ ਦੇ ਅਧਿਕਾਰੀਆਂ ਨਾਲ ਝਗੜਾ ਹੋ ਗਿਆ । ਕਮੇਟੀ ਨੇ ਆਪਣੀ ਮਦਦ ਲਈ ਪੁਲੀਸ ਬੁਲਾ ਲਈ ਸੀ । ਪੁਲੀਸ ਪਰੀਕਰਮਾਂ ਵਿਚ ਆ ਗਈ ਅਤੇ ਗੜਗਜ ਦੀਵਾਨ ਦੇ ਲੋਕਾਂ ਨੂੰ ਗਰਿਫ਼ਤਾਰ ਕਰ ਕੇ ਲੈ ਗਈ । ਸ਼ਰੋਮਣੀ ਕਮੇਟੀ ਨੇ ਪੁਲੀਸ ਨੂੰ ਕੁਝ ਸਮੇਂ ਲਈ ਉਥੇ ਹੀ ਰਹਿਣ ਲਈ ਕਿਹਾ। ਸਿਟੇ ਵਜੋਂ ਪੁਲੀਸ ਕਈ ਦਿਨਾਂ ਤਕ ਸਿਰੀ ਅਕਾਲ ਤਖ਼ਤ ਸਾਹਿਬ ਅਤੇ ਸਿਰੀ ਦਰਬਾਰ

ਸਾਹਿਬ ਦੀ ਰਾਖੀ ਕਰਦੀ ਰਹੀ ।

**ਬਾਬਾ ਖੜਕ ਸਿੰਘ ਜੀ ਨੂੰ ਅਕਾਲ ਤਖ਼ਤ ਤੋਂ ਸਨਮਾਨਿਤ ਕਰਨਾ** : ਬਾਬਾ ਖੜਕ ਸਿੰਘ ਜੀ ਜਦੋਂ ਜੂਨ 1927 ਵਿਚ ਪੰਜ ਸਾਲ ਸਖ਼ਤ ਜ਼ੇਲ ਕੱਟ ਕੇ ਬਾਹਰ ਆਏ ਸਨ ਤਾਂ ਉਨ੍ਹਾਂ ਦਾ ਬੜਾ ਭਰਵਾਂ ਸੁਆਗਤ ਕੀਤਾ ਗਿਆ । ਇਸ ਮੌਕੇ ਉਨ੍ਹਾਂ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਹੇਠ ਲਿਖਿਆ ਹੁਕਮਨਾਮਾ ਜਾਰੀ ਕਰ ਕੇ ਸਨਮਾਨਿਆ ਗਿਆ :

ੴ ਵਾਹਿਗੁਰੂ ਜੀ ਕੀ ਫਤਿਹ ।
ਸਿਰੀ ਅਕਾਲ ਜੀ ਸਹਾਇ ॥

ਸਿਰੀ ਅਕਾਲ ਤਖ਼ਤ ਸਾਹਿਬ ਜੀ ਦੇ ਹਾਜ਼ੂਰ ਪੇਸ਼ ਹੋਏ ਭਾਈ ਸਾਹਿਬ ਸਰਦਾਰ ਖੜਕ ਸਿੰਘ ਜੀ ਜੋਗ ਉਨਾਂ ਦੀ ਅਡੋਲ ਦਿਰੜਤਾ, ਨਿਸ਼ਕਾਮ ਆਪਾ ਵਾਰਨ ਅਤੇ ਉਘੀ ਪੰਥ ਸੇਵਾ ਲਈ ਪੰਥ ਦੀ ਪਰਸੰਸਾ ਪਰਗਟ ਕੀਤੀ ਜਾਂਦੀ ਹੈ । ਹੁਕਮ ਹੋਇਆ ਕਿ ਭਾਈ ਸਾਹਿਬ ਸਰਦਾਰ ਖੜਕ ਸਿੰਘ ਉਤੇ ਗੁਰੂ ਕੀਆਂ ਖੁਸ਼ੀਆਂ ਹੋਵਣ ਤੇ ਉਨਾਂ ਦੀ ਸਿਖੀ ਕੇਸਾਂ ਸੁਆਸਾਂ ਨਾਲ ਨਿਭੇ।

ਜਥੇਦਾਰ ਸਿਰੀ ਅਕਾਲ ਤਖ਼ਤ ਸਾਹਿਬ
26 ਜੇਠ, ਸੰਮਤ ਨਾਨਕ ਸ਼ਾਹੀ 458
ਸੰਮਤ ਬਿਕਰਮੀ 1984
ਸੰਨ, ਜੂਨ, 1927.

**ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦਾ ਸਨਮਾਨ** : ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨਾਰੰਗਵਾਲ ਪੰਦਰਾਂ ਸਾਲਾਂ ਤੋਂ ਵਧ ਸਮੇਂ ਦੀ ਜ਼ੇਲ ਕੱਟ ਕੇ 4 ਅਕਤੂਬਰ, 1930 ਨੂੰ ਰਿਹਾ ਹੋ ਕੇ ਆਏ ਸਨ । ਉਨਾਂ ਨੂੰ 15 ਸਤੰਬਰ, 1931 ਨੂੰ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਸਨਮਾਨਿਆ ਗਿਆ ਉਨ੍ਹਾਂ ਦੀ ਪਰਸੰਸਾ ਵਿਚ ਹੇਠ ਲਿਖਿਆ ਹੁਕਮਨਾਮਾ ਜਾਰੀ ਕੀਤਾ ਗਿਆ :

ੴ ਵਾਹਿਗੁਰੂ ਜੀ ਕੀ ਫਤਹਿ ।
ਸਿਰੀ ਅਕਾਲ ਜੀ ਸਹਾਇ ।

ਸਿਰੀ ਅਕਾਲ ਤਖ਼ਤ ਸਾਹਿਬ ਜੀ ਹਾਜ਼ਰ ਹੋਏ ਭਾਈ ਸਾਹਿਬ ਰਣਧੀਰ ਸਿੰਘ ਜੀ ਜੋਗ ਉਨਾਂ ਦੀ ਅਡੋਲ, ਦਰਿੜਤਾ, ਨਿਸ਼ਕਾਮ ਕੁਰਬਾਨੀ ਗੁਰੂ ਪੰਥ ਦੀ ਉਘੀ ਸੇਵਾ ਲਈ ਪੰਥ ਵਲੋਂ ਪਰਸੰਸਾ ਕੀਤੀ ਜਾਂਦੀ ਹੈ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਵਲੋਂ ਸਿਰੀ ਸਾਹਿਬ ਅਤੇ ਸਿਰੋਪਾਓ ਦੀ ਬਖ਼ਸ਼ਿਸ਼ ਕੀਤੀ ਜਾਂਦੀ ਹੈ । ਹੁਕਮ ਹੋਇਆ ਕਿ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਉਤੇ ਗੁਰੂ ਘਰ ਦੀਆਂ ਖੁਸ਼ੀਆਂ ਹੋਣ । ਉਨਾਂ ਦਾ ਸਿਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਭੇ ।

ਮੋਹਰ

ਜਥੇਦਾਰ ਸਿਰੀ ਅਕਾਲ ਤਖ਼ਤ ਸਾਹਿਬ

30 ਭਾਦਰੋਂ ਸੰਮਤ ਨਾਨਕ ਸ਼ਾਹੀ 462

ਸੰਮਤ ਬਿਕਰਮੀ 1988
ਸੰਨ 15 ਸਤੰਬਰ, 1931

**ਬਾਬੂ ਤੇਜਾ ਸਿੰਘ ਭਸੌੜ ਦੇ ਖਿਲਾਫ਼ ਹੁਕਮਨਾਮਾ** : 1920 ਵਿਚ ਪੰਜਾਬ ਦੇ ਮਾਲਵੇ ਦੇ ਸੰਗਰੂਰ ਜ਼ਿਲੇ ਵਿਚ ਇਕ ਪੰਚ ਖਾਲਸਾ ਭਸੌੜ ਦੀ ਲਹਿਰ ਚਲੀ ਸੀ । ਇਸ ਨੂੰ ਭਸੌੜ ਲਹਿਰ ਵੀ ਕਿਹਾ ਜਾਂਦਾ ਸੀ ਅਤੇ ਪੰਚ ਖੰਡੀਏ ਵੀ । ਬਾਬੂ ਤੇਜਾ ਸਿੰਘ ਇਸ ਲਹਿਰ ਦੇ ਬਾਨੀ ਸਨ । ਇਹ ਲੋਕ ਸਿਖੀ ਵਿਚ ਪਰਪੱਕ, ਵਿਦਿਅਕ ਤੌਰ ਤੇ ਬਹੁਤ ਅਗਾਂਹ ਵਧੂ ਅਤੇ ਰਾਜਨੀਤਕ ਤੌਰ ਤੇ ਪੂਰੇ ਚੇਤੰਨ ਸਨ । ਬਾਬੂ ਤੇਜਾ ਸਿੰਘ ਤੋਂ ਗਲਤੀ ਇਹ ਹੋ ਗਈ ਕਿ ਉਹ ਸਿਰੀ ਗੁਰੂ ਗਰੰਥ ਸਾਹਿਬ ਵਿਚੋਂ ਭਗਤਾਂ ਦੀ ਬਾਣੀ ਅਤੇ ਰਾਗਮਾਲਾ ਨੂੰ ਆਪਮੁਹਾਰੇ ਹੀ ਕੱਢਣ ਲਗ ਪਿਆ । ਜੇਕਰ ਇਸ ਦਾ ਸਿਰਫ ਪਰਚਾਰ ਹੀ ਕੀਤਾ ਜਾਂਦਾ ਤਾ ਵੀ ਕੁਝ ਹਦ ਤਕ ਉਸ ਦੀਆਂ ਗਲਾਂ ਨੂੰ ਸਿਖ ਸਮਾਜ ਹਜ਼ਮ ਕਰ ਲੈਂਦਾ ਪਰ ਉਸ ਨੇ ਸਭ ਹਦ-ਬੰਨਾਂ ਟੱਪ ਕੇ ਆਪਣੇ ਆਪ ਹੀ ਨਵੇਂ ਗੁਟਕੇ ਛਾਪਣੇ ਸ਼ੁਰੂ ਕਰ ਦਿਤੇ । ਫਿਰ ਵੀ ਇਨਾਂ ਲੋਕਾਂ ਦੀ ਆਪਣੀ ਕਾਰਵਾਈ ਦੇ ਹੱਕ ਵਿਚ ਇਤਨਾ ਦਲੀਲ ਭਰਭੂਰ ਅਤੇ ਯਕੀਨ ਕਰਵਾਉਣ ਯੋਗ ਪਰਚਾਰ ਹੁੰਦਾ ਸੀ ਕਿ ਸ਼ਰੋਮਣੀ ਕਮੇਟੀ ਅਤੇ ਅਕਾਲੀ ਦਲ ਦੇ ਅਧਿਕਾਰੀ ਆਪਣੇ ਆਪ ਨੂੰ ਉਸ ਦੀਆਂ ਗਲਾਂ ਦਾ ਖੰਡਨ ਕਰਨ ਤੋਂ, ਅਸਮਰਥ ਸਮਝਦੇ ਸਨ । ਵੈਸੇ ਵੀ ਅਕਾਲੀ ਦਲ ਅਤੇ ਸ਼ਰੋਮਣੀ ਕਮੇਟੀ ਭਸੌੜ ਲਹਿਰ ਦੀ ਲੋਕ ਪਰੀਅਤਾ ਤੋਂ ਈਰਖਾ ਕਰਦੇ ਸਨ । ਇਸ ਕਰਕੇ ਇਹ ਲੋਕ ਬਾਬੂ ਤੇਜਾ ਸਿੰਘ ਦੇ ਖਿਲਾਫ਼ ਧਾਰਮਿਕ ਪਖੋਂ ਤਾਂ ਛੇਤੀ ਕੋਈ ਕਾਰਵਾਈ ਨਾ ਕਰ ਸਕੇ ਪਰ ਇਸ ਕਾਰਵਾਈ ਲਈ ਇਨਾਂ ਨੂੰ ਛੇਤੀ ਹੀ ਇਕ ਐਸਾ ਬਹਾਨਾ ਮਿਲ ਗਿਆ ਜੋ ਭਸੌੜ ਲਹਿਰ ਨੂੰ ਲੈ ਡੁਬਿਆ । ਇਹ ਸੀ ਬਾਬੂ ਤੇਜਾ ਸਿੰਘ ਦਾ ਆਪਣੇ ਹੀ ਸਕੂਲ ਦੀ ਆਪਣੀ ਹੀ ਇਕ ਵਿਦਿਆਰਥਣ ਨਿਰੰਜਨ ਕੌਰ ਨਾਲ ਵਿਆਹ ਕਰਵਾਉਣਾ । ਸਿਖੀ ਵਿਚ ਦੂਜਾ ਜਾਂ ਤੀਜਾ ਵਿਆਹ ਕਰਾਉਣ ਦੀ ਕੋਈ ਧਾਰਮਿਕ ਜਾਂ ਸਮਾਜਿਕ ਬੰਦਸ਼ ਨਹੀਂ ਹੈ ਜੇਕਰ ਇਹ ਗੁਰੂ ਮਰਯਾਦਾ ਅਨੁਸਾਰ ਕਰਵਾਇਆ ਗਿਆ ਹੋਵੇ । ਬਾਬੂ ਤੇਜਾ ਸਿੰਘ ਨੇ ਪੂਰਨ ਗੁਰਮਰਯਾਦਾ ਅਨੁਸਾਰ ਇਹ ਦੂਜਾ ਵਿਆਹ ਕਰਵਾਇਆ ਸੀ । ਇਸ ਕਰਕੇ ਇਸ ਵਿਚ ਉਸ ਦੀ ਕੋਈ ਗਲਤੀ ਨਹੀਂ ਸੀ ਪਰ ਇਸ ਨੂੰ ਅਕਾਲੀ ਨੇਤਾਵਾਂ ਅਤੇ ਸ਼ਰੋਮਣੀ ਕਮੇਟੀ ਦੇ ਅਧਿਕਾਰੀਆਂ ਨੇ ਪੂਰੀ ਤਰਾਂ ਭੰਡਣਾ ਸ਼ੁਰੂ ਕਰ ਦਿਤਾ ਸੀ । ਇਸ ਪਰਚਾਰ ਦੇ ਸਾਹਮਣੇ ਭਸੌੜ ਲਹਿਰ ਦੇ ਆਗੂ ਬੇਬਸ ਹੋ ਗਏ ਸਨ । ਸਿਟੇ ਵਜੋਂ ਬਾਬੂ ਤੇਜਾ ਸਿੰਘ ਦੇ ਖਿਲਾਫ਼ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਹੇਠ ਲਿਖਿਆ ਹੁਕਮਨਾਮਾ ਜਾਰੀ ਕੀਤਾ ਗਿਆ :

ੴ ਸਤਿਗੁਰੂ ਜੀ ਕੀ ਫਤਹਿ

ਸਿਰੀ ਅਕਾਲ ਜੀ ਸਹਾਇ ।

ਹੁਕਮਨਾਮਾ

ਵਲੋਂ ਸਿਰੀ ਅਕਾਲ ਤਖ਼ਤ ਸਾਹਿਬ

ਪੰਚ ਖਾਲਸਾ ਦੀਵਾਨ (ਪੰਚ ਖੰਡ) ਭਸੌੜ ਨੇ ਗੁਰਮੁਖੀ ਕੋਰਸ ਨਾਮੀ ਪੁਸਤਕਾਂ ਛਾਪ ਕੇ ਸਿਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਅਦਲਾ ਬਦਲੀ ਤੇ ਵਾਧਾ ਕਰ ਕੇ ਉਸਦੇ ਕਰਮ ਨੂੰ ਭੰਗ ਕੀਤਾ ਹੈ ਅਤੇ ਗੁਰੂ ਮੰਤਰ ਅਰਦਾਸੇ ਤੇ ਅੰਮਰਿਤ ਮਰਯਾਦਾ ਵਿਚ ਅਦਲਾ ਬਦਲੀ ਕਰਨ ਦੀਆਂ ਗੁਰਮਤ ਵਿਰੁਧ ਕਾਰਵਾਈਆਂ ਕੀਤੀਆਂ ਹਨ। ਇਸ ਲਈ ਬਾਬੂ ਤੇਜਾ ਸਿੰਘ ਭਸੌੜ ਨੂੰ ਤੇ ਬੀਬੀ ਨਿਰੰਜਨ ਕੌਰ ਨੂੰ ਪੰਥ ਵਿਚੋਂ ਖਾਰਜ ਕੀਤਾ ਜਾਂਦਾ ਹੈ ਅਤੇ ਪੰਚ ਖਾਲਸਾ ਦੀਵਾਨ ਦੇ ਬਾਕੀ ਮੈਂਬਰਾਂ ਦਾ ਸਿਰੀ ਅਕਾਲ ਤਖ਼ਤ ਸਾਹਿਬ ਅਤੇ ਹੋਰ ਗੁਰਦੁਆਰਾ ਸਾਹਿਬਾਨ ਵਿਚ ਅਰਦਾਸਾ ਭੰਗ

ਕੀਤਾ ਜਾਂਦਾ ਹੈ। ਕੋਈ ਸਿਖ ਪੰਚ ਖਾਲਸਾ ਦੀਵਾਨ ਵਲੋਂ ਛਾਪੇ ਗੁਰਮੁਖੀ ਕੋਰਸਾਂ ਨੂੰ ਨਾ ਖਰੀਦੇ, ਨਾ ਆਪਣੇ ਪਾਸ ਰਖੇ, ਇਹ ਪੁਸਤਕਾਂ ਪੰਚ ਖਾਲਸਾ ਦੀਵਾਨ ਜਾਂ ਹੋਰ ਜਿਸ ਪਾਸ ਹੋਣ ਸਿਰੀ ਅਕਾਲ ਤਖ਼ਤ ਸਾਹਿਬ ਘੱਲ ਦੇਣ ।

ਜਥੇਦਾਰ ਸਿਰੀ ਅਕਾਲ ਤਖ਼ਤ ਸਾਹਿਬ

26 ਸਾਵਣ ਸੰਮਤ ਨਾਨਕ ਸ਼ਾਹੀ 459

ਬਿਕਰਮੀ 1985, ਸੰਨ 9 ਅਗਸਤ, 1928

**ਅਕਾਲ ਤਖ਼ਤ ਸਾਹਿਬ ਸਬੰਧੀ ਸ਼ਰੋਮਣੀ ਕਮੇਟੀ ਦੇ ਮਤੇ ਤੇ ਫੈਸਲੇ** : ਹੁਣ ਕੁਝ ਉਨਾਂ ਫੈਸਲਿਆਂ ਅਤੇ ਮਤਿਆਂ ਬਾਰੇ ਵਿਚਾਰ ਕਰਦੇ ਹਾਂ ਜਿਹੜੇ ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਅੰਮਰਿਤਸਰ ਨੇ ਸਮੇਂ ਸਮੇਂ ਤੇ ਸਿਰੀ ਅਕਾਲ ਤਖ਼ਤ ਸਾਹਿਬ ਸਬੰਧੀ ਵਿਚਾਰੇ ਅਤੇ ਪਾਸ ਕੀਤੇ । ਇਸ ਤਰਾਂ ਦਾ ਇਕ ਫੈਸਲਾ ਸ਼ਰੋਮਣੀ ਕਮੇਟੀ ਨੇ ਆਪਣੇ 15 ਜੁਲਾਈ, 1928 ਦੇ ਜਨਰਲ ਇਜਲਾਸ ਵਿਚ ਲਿਆ । ਇਸ ਰਾਹੀਂ ਫੈਸਲਾ ਕੀਤਾ ਗਿਆ ਸੀ ਕਿ ਸਿਰੀ ਅਕਾਲ ਤਖ਼ਤ ਸਾਹਿਬ ਦੇ ਪਰਬੰਧ ਲਈ ਇਕ ਸਬ ਕਮੇਟੀ ਉਸ ਕਮੇਟੀ ਵਿਚੋਂ ਹੀ ਬਣਾ ਦਿਤੀ ਜਾਵੇ ਜਿਹੜੀ ਸਿਰੀ ਦਰਬਾਰ ਸਾਹਿਬ ਦੇ ਪਰਬੰਧ ਲਈ ਬਣਾਈ ਗਈ ਸੀ । ਇਹ ਸਬ-ਕਮੇਟੀ ਤਖ਼ਤ ਸਾਹਿਬ ਦਾ ਪਰਬੰਧ ਕਰੇ ।

ਇਹ ਸਬ-ਕਮੇਟੀ ਬਣਾਈ ਗਈ । ਪਿਛੋਂ ਇਸੇ ਕਮੇਟੀ ਦੀਆਂ ਸ਼ਕਤੀਆਂ ਅਤੇ ਕਾਰਜ ਖੇਤਰ ਨਿਰਧਾਰਤ ਕੀਤੇ ਗਏ ਜਿਹੜੇ ਇਸ ਉਪ-ਕਮੇਟੀ ਦੇ ਨਿਯਮਾਂ ਅਤੇ ਉਪਨਿਯਮਾਂ ਦੇ ਰੂਪ ਵਿਚ ਸਾਹਮਣੇ ਆਏ । ਇਹ ਨਿਯਮ ਅਤੇ ਉਪਨਿਯਮ ਸ਼ਰੋਮਣੀ ਕਮੇਟੀ ਦੀ ਜਨਰਲ ਇਕਤਰਤਾ, ਜੋ 19.12.1929 ਨੂੰ ਗੁਰਦੁਆਰਾ ਟਿਬੀ ਸਾਹਿਬ ਜੈਤੋ ਵਿਖੇ ਹੋਈ ਸੀ, ਵਿਚ ਪਾਸ ਕੀਤੇ ਗਏ ਸਨ : ਇਹ ਇਸ ਤਰਾਂ ਹਨ :

1. ਸਿਰੀ ਅਕਾਲ ਤਖ਼ਤ ਸਾਹਿਬ ਦੇ ਪਰਬੰਧ ਲਈ ਹਰ ਕਿਸਮ ਦੇ ਅਧਿਕਾਰ ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਦੇ ਪਰਧਾਨ ਸਾਹਿਬ ਰਾਹੀਂ ਇਸ ਕਮੇਟੀ ਨੂੰ ਹੋਣਗੇ ਅਤੇ ਪਰਧਾਨ ਜੀ ਦੀ ਗੈਰਹਾਜ਼ਰੀ ਵਿਚ ਉਨਾਂ ਦੇ ਸਾਰੇ ਅਧਿਕਾਰ ਮੀਤ ਪਰਧਾਨ ਸਾਹਿਬ ਨੂੰ ਹੋਣਗੇ ।

2. ਮੀਤ ਪਰਧਾਨ ਸਾਹਿਬ ਜੇ ਲੋੜ ਸਮਝਣ ਤਾਂ ਆਪਣੀ ਮਦਦ ਲਈ ਸ਼ਰੋਮਣੀ ਕਮੇਟੀ ਦੀ ਜਨਰਲ ਇਕਤਰਤਾ ਦੀ ਮਨਜ਼ੂਰੀ ਨਾਲ ਇਕ ਸਬ-ਕਮੇਟੀ ਬਣਾ ਸਕਦੇ ਹਨ ।

3. ਪਰਧਾਨ ਸਾਹਿਬ ਵਾਲੇ ਅਧਿਕਾਰ ਸਬ-ਕਮੇਟੀ ਨੂੰ ਹੋਣਗੇ ਪਰ ਪਰਧਾਨ ਸਾਹਿਬ ਸਬ-ਕਮੇਟੀ ਦੀ ਕਿਸੇ ਕਾਰਵਾਈ ਨੂੰ ਬਦਲ ਸਕਦੇ ਹਨ ।

4. ਸਬ ਕਮੇਟੀ ਲਈ ਆਪਣੀ ਇਕਤਰਤਾ ਦੀ ਕਾਰਵਾਈ ਦੀ ਨਕਲ ਪਰਧਾਨ ਸ਼ਰੋਮਣੀ ਕਮੇਟੀ ਨੂੰ ਭੇਜਣੀ ਜਰੂਰੀ ਹੋਵੇਗੀ ।

5. ਹਰ ਕਿਸਮ ਦੇ ਬਿਲ ਜਥੇਦਾਰ ਸਿਰੀ ਅਕਾਲ ਤਖ਼ਤ ਸਾਹਿਬ ਦੀ ਸਿਫਾਰਸ਼ ਨਾਲ ਪਰਧਾਨ ਸਾਹਿਬ ਸਬ-ਕਮੇਟੀ ਪਾਸ ਕਰਿਆ ਕਰਨਗੇ ।

6. ਗੁਰਦੁਆਰਿਆਂ ਦੇ ਹਿਸਾਬ ਵਿਚ ਜਮਾਂ ਹੋਣ ਲਈ ਆਈ ਮਾਇਆ ਦੀਆਂ ਰਸੀਦਾਂ ਤੇ ਦਸਖਤ ਕਰਨ ਦੇ ਅਧਿਕਾਰ ਸਕਤਰ ਸਾਹਿਬ ਸ਼ਰੋਮਣੀ ਕਮੇਟੀ ਨੂੰ ਹੋਣਗੇ ।

7. ਗੋਲਕ ਦੀਆਂ ਚਾਬੀਆਂ ਤਿੰਨ ਹੋਣਗੀਆਂ : ਇਕ ਪਰਧਾਨ ਸਬ-ਕਮੇਟੀ ਪਾਸ, ਦੂਜੀ ਜਥੇਦਾਰ ਪਾਸ ਅਤੇ ਤੀਜੀ ਖਜ਼ਾਨਚੀ ਪਾਸ ਹੋਵੇਗੀ ।

8. ਸੇਵਾਦਾਰਾਂ ਦੀ ਨਿਯੁਕਤੀ ਦਾ ਨੇਮ ਹੇਠ ਲਿਖੇ ਅਨੁਸਾਰ ਹੋਵੇਗਾ ।

ੳ.ਪੰਜਾਹ ਰੁਪਏ ਮਾਸਕ ਤਕ ਤਨਖ਼ਾਹ ਲੈਣ ਵਾਲੇ ਸੇਵਾਦਾਰ ਦੀ ਨਿਯੁਕਤੀ ਪਰਧਾਨ ਸਾਹਿਬ ਸ਼ਰੋਮਣੀ ਕਮੇਟੀ ਕਰਨਗੇ ।

ਅ.ਜਥੇਦਾਰ ਦੀ ਨਿਯੁਕਤੀ ਸ਼ਰੋਮਣੀ ਕਮੇਟੀ ਦੀ ਜਨਰਲ ਇਕਤਰਤਾ ਕਰੇਗੀ ਪਰ ਲੋੜ ਪੈਣ ਤੇ ਜਨਰਲ ਇਕਤਰਤਾ ਦੀ ਤਾਰੀਖ਼ ਤਕ ਪਰਧਾਨ ਸਾਹਿਬ ਸ਼ਰੋਮਣੀ ਕਮੇਟੀ ਪਰਬੰਧ ਕਰ ਸਕਣਗੇ ।

9. ਮੁਅਤਲੀ ਤੇ ਮੌਕੂਫ਼ੀ ਹੇਠ ਲਿਖੇ ਅਨੁਸਾਰ ਹੋਵੇਗੀ ।

ੳ.ਗਰੰਥੀਆਂ ਨੂੰ ਪਰਧਾਨ ਸਾਹਿਬ ਸਬ-ਕਮੇਟੀ ਮੁਅਤਲ ਕਰ ਸਕਦੇ ਹਨ ।

ਅ.ਗਰੰਥੀਆਂ ਤੋਂ ਬਿਨਾਂ ਬਾਕੀ ਸੇਵਾਦਾਰਾਂ ਨੂੰ ਜਥੇਦਾਰ ਸਾਹਿਬ ਮੁਅਤਲ ਕਰ ਸਕਦੇ ਹਨ ।

ੲ.ਸਿਵਾਏ ਜਥੇਦਾਰ ਦੇ ਹਰੇਕ ਜਥੇਦਾਰ (ਅਕਾਲ ਤਖ਼ਤ ਤੋਂ ਬਿਨਾਂ) ਦੀ ਮੌਕੂਫ਼ੀ ਦਾ ਅਧਿਕਾਰ ਪਰਧਾਨ ਸਾਹਿਬ ਸ਼ਰੋਮਣੀ ਕਮੇਟੀ ਨੂੰ ਹੋਵੇਗਾ ।

ਸ.ਜਥੇਦਾਰ (ਅਕਾਲ ਤਖ਼ਤ) ਨੂੰ ਮੁਅਤਲ ਕਰਨ ਦਾ ਅਧਿਕਾਰ ਪਰਧਾਨ ਸਾਹਿਬ ਸ਼ਰੋਮਣੀ ਕਮੇਟੀ ਨੂੰ ਹੋਵੇਗਾ ਪਰੰਤੂ ਮੌਕੂਫ਼ੀ ਤੇ ਅਸਤੀਫਾ ਪਰਵਾਨ ਕਰਨਾ ਜਨਰਲ ਕਮੇਟੀ ਦੇ ਅਖ਼ਤਿਆਰ ਵਿਚ ਹੋਵੇਗਾ ।

10. ਜਥੇਦਾਰ ਸਾਹਿਬ ਨੂੰ ਅਧਿਕਾਰ ਹੋਵੇਗਾ ਕਿ ਉਹ ਕਿਸੇ ਗਰੰਥੀ ਨੂੰ ਸੇਵਾਦਾਰ ਨੂੰ ਦੋ ਰੁਪਏ ਤਕ ਜੁਰਮਾਨਾ ਕਰ ਸਕਣਗੇ ।

11. ਪਰਧਾਨ ਸਾਹਿਬ ਸਬ-ਕਮੇਟੀ ਪੰਜ-ਰੁਪਏ ਤਕ ਜੁਰਮਾਨਾ ਕਰ ਸਕਣਗੇ ।

12. ਪਰਧਾਨ ਸਾਹਿਬ ਸ਼ਰੋਮਣੀ ਕਮੇਟੀ ਸਿਵਾਏ ਜਥੇਦਾਰ ਦੇ ਬਾਕੀ ਸਭ ਨੂੰ ਇਕ ਮਹੀਨੇ ਦੀ ਤਨਖ਼ਾਹ ਕਟਣ ਤਕ ਦਾ ਜੁਰਮਾਨਾ ਕਰ ਸਕਦੇ ਹਨ ।

13. ਕਿਸੇ ਸੇਵਾਦਾਰ ਨੂੰ ਚਾਰ ਦਿਨ ਤਕ ਦੀ ਹਰ ਕਿਸਮ ਦੀ ਛੁਟੀ ਜਥੇਦਾਰ ਸਾਹਿਬ ਅਤੇ ਦਸ ਦਿਨ ਤਕ ਦੀ ਛੁਟੀ ਪਰਧਾਨ ਸਾਹਿਬ ਸਬ-ਕਮੇਟੀ ਅਤੇ ਇਸ ਤੋਂ ਵਧ ਪਰਧਾਨ ਸਾਹਿਬ ਸ਼ਰੋਮਣੀ ਕਮੇਟੀ ਦੇ ਸਕਣਗੇ ।

ਉਕਤ ਕਿਸਮ ਦੇ ਨਿਯਮਾਂ ਅਤੇ ਉਪਨਿਯਮਾਂ ਤੋਂ ਬਿਲਕੁਲ ਸਪਸ਼ਟ ਹੋ ਜਾਂਦਾ ਹੈ ਕਿ ਸਿਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੀ ਪਦ-ਪਦਵੀ ਬਹੁਤ ਜੂਨੀਅਰ ਹੈ । ਉਸ ਤੋਂ ਉਪਰ ਦੋ ਅਹੁਦੇਦਾਰ ਨੀਅਤ ਕੀਤੇ ਗਏ ਹਨ : ਇਕ ਪਰਧਾਨ ਸਾਹਿਬ ਸ਼ਰੋਮਣੀ ਕਮੇਟੀ ਅਤੇ

ਪਰਧਾਨ ਸਬ-ਕਮੇਟੀ । ਜਥੇਦਾਰ ਅਕਾਲ ਤਖ਼ਤ ਇਨਾਂ ਦੋਹਾਂ ਤੋਂ ਹੇਠਾਂ ਹੈ । ਐਸੇ ਨਿਯਮ ਅਤੇ ਉਪਨਿਯਮ ਨੀਅਤ ਕਰਨ ਦੀ ਪਤਾ ਨਹੀਂ ਕਿਉਂ ਲੋੜ ਪਈ ਸੀ । ਇਸ ਨਾਲ ਤਾਂ ਜਥੇਦਾਰ ਸਾਹਿਬ ਇਕ ਅਧੀਨ ਕਰਮਚਾਰੀ ਬਣ ਕੇ ਰਹਿ ਜਾਂਦਾ ਹੈ । ਸਰਬ ਉਚ ਪਦ-ਪਦਵੀ ਸ਼ਰੋਮਣੀ ਕਮੇਟੀ ਦੇ ਪਰਧਾਨ ਦੀ ਹੀ ਨਿਰਧਾਰਤ ਕੀਤੀ ਗਈ ਹੈ । ਇਕ ਪਾਸੇ ਅਸੀਂ ਸਿਰੀ ਅਕਾਲ ਤਖ਼ਤ ਸਾਹਿਬ ਨੂੰ ਸੁਪਰੀਮ ਅਦਾਲਤ, ਸਿਖ ਪਰਭੂਸਤਾ ਦੀ ਨਿਸ਼ਾਨੀ ਅਤੇ ਸਰਬਉਚ ਅਥਾਰਟੀ ਅਸਥਾਨ ਮੰਨਦੇ ਹਾਂ ਪਰ ਦੂਜੇ ਪਾਸੇ ਉਕਤ ਨਿਯਮਾਂ ਅਤੇ ਉਪਨਿਯਮਾਂ ਰਾਹੀਂ ਇਸ ਦੇ ਜਥੇਦਾਰ ਨੂੰ ਅਧੀਨ-ਕਰਮਚਾਰੀ ਬਣਾਈਂ ਬੈਠੇ ਹਾਂ । ਇਹ ਆਪਾ ਵਿਰੋਧ ਕਿਉਂ ?

**ਜਥੇਦਾਰਾਂ ਦੀਆਂ ਤਨਖ਼ਾਹਾਂ ਘਟਾਉਣ ਬਾਰੇ ਫੈਸਲਾ** : ਸ਼ਰੋਮਣੀ ਕਮੇਟੀ ਦੀ ਜਨਰਲ ਇਕਤਰਤਾ 6 ਮਾਰਚ, 1932 ਨੂੰ ਹੋਈ ਸੀ । ਇਸ ਵਿਚ ਫੈਸਲਾ ਕੀਤਾ ਗਿਆ ਕਿ ਸਿਰੀ ਅਕਾਲ ਤਖ਼ਤ ਸਾਹਿਬ ਅਤੇ ਸਿਰੀ ਕੇਸ਼ਗੜ ਸਾਹਿਬ ਦੇ ਜਥੇਦਾਰਾਂ ਦੀਆਂ ਤਨਖਾਹਾਂ ਘਟਾ ਦਿਤੀਆਂ ਜਾਣ । ਇਸ ਅਨੁਸਾਰ ਅਕਾਲ ਤਖ਼ਤ ਦਾ ਜਥੇਦਾਰ, ਜਿਹੜਾ ਪਹਿਲਾਂ ਇਕ ਸੌ ਇਕ ਰੁਪਏ ਮਹੀਨਾ ਤਨਖ਼ਾਹ ਲੈਂਦਾ ਸੀ ਉਸ ਦੀ ਤਨਖ਼ਾਹ ਵਿਚ 26 ਰੁਪਏ ਦੀ ਕਟੌਤੀ ਕਰ ਕੇ 75 ਰੁਪਏ ਮਹੀਨਾ ਕੀਤੀ ਗਈ ਸੀ । ਕਈਆਂ ਦਾ ਵਿਚਾਰ ਸੀ ਕਿ 75 ਰੁਪਏ ਵੀ ਜ਼ਿਆਦਾ ਹਨ ਸਿਰਫ 60 ਰੁਪਏ ਹੀ ਤਨਖ਼ਾਹ ਨਿਰਧਾਰਤ ਕੀਤੀ ਜਾਵੇ । ਤਖ਼ਤ ਸਿਰੀ ਕੇਸ਼ਗੜ ਸਾਹਿਬ ਦੇ ਜਥੇਦਾਰ ਦੀ ਤਨਖ਼ਾਹ ਵੀ ਇਤਨੀ ਹੀ ਰਖੀ ਗਈ ਸੀ ।

ਇਸ ਸਮੇਂ ਗਿਆਨੀ ਗੁਰਮੁਖ ਸਿੰਘ ਮੁਸਾਫਰ ਸਿਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਨ । ਉਹ ਇਸੇ ਮੀਟਿੰਗ ਵਿਚ ਹੀ ਬੈਠੇ ਸਨ । ਉਨਾਂ ਨੇ ਸ਼ਾਇਦ ਅਜਿਹੀ ਬਹਿਸ ਅਤੇ ਫੈਸਲੇ ਨੂੰ ਤਖ਼ਤ ਸਾਹਿਬ ਦੇ ਜਥੇਦਾਰ ਦੀ ਤੌਹੀਨ ਸਮਝਿਆ ਸੀ ਇਸ ਕਰਕੇ ਉਨਾਂ ਨੇ ਉਸੇ ਸਮੇਂ ਜਥੇਦਾਰੀ ਤੋਂ ਅਸਤੀਫਾ ਲਿਖ ਕੇ ਦੇ ਦਿਤਾ ਸੀ ਅਤੇ ਕਿਹਾ ਸੀ ਕਿ ਜਥੇਦਾਰ ਦੀ ਤਨਖ਼ਾਹ ਬਾਰੇ ਬਹਿਸ ਨਾ ਕੀਤੀ ਜਾਵੇ ਉਹ ਬਿਨਾ ਤਨਖ਼ਾਹ ਹੀ ਸੇਵਾ ਕਰਨਗੇ ।

ਗਿਆਨੀ ਗੁਰਮੁਖ ਸਿੰਘ ਮੁਸਾਫਿਰ ਦੇ ਇਸ ਤਰਾਂ ਅਸਤੀਫਾ ਦੇ ਜਾਣ ਤੇ ਸ਼ਰੋਮਣੀ ਕਮੇਟੀ ਦੇ ਮੈਂਬਰ ਇਕ ਦਮ ਚੁਪ ਕਰ ਗਏ ਅਤੇ ਕਹਿਣ ਲਗ ਪਏ ਕਿ ਉਹ ਤਾਂ ਸਿਰਫ ਮਾਇਕ ਔਕੜਾਂ ਕਰ ਕੇ ਹੀ ਤਨਖ਼ਾਹ ਘਟਾਉਣ ਦੀ ਗਲ ਕਰ ਰਹੇ ਸਨ । ਪਰਧਾਨ ਸ਼ਰੋਮਣੀ ਕਮੇਟੀ ਨੇ ਕਿਹਾ ਕਿ ਉਹ ਆਪਣੀ ਜ਼ਿੰਮੇਵਾਰੀ ਤੇ ਨਵਾਂ ਜਥੇਦਾਰ ਨਿਯੁਕਤ ਨਹੀਂ ਕਰ ਸਕਦੇ ਅਤੇ ਇਹ ਫੈਸਲਾ ਸ਼ਰੋਮਣੀ ਕਮੇਟੀ ਦੇ ਮੈਂਬਰ ਕਰਨ ਕਿ ਜਥੇਦਾਰ ਤਨਖ਼ਾਹਦਾਹ ਹੋਣਾ ਚਾਹੀਦਾ ਹੈ ਜਾਂ ਬਿਨਾਂ ਤਨਖ਼ਾਹ ਤੋਂ । ਇਸ ਬਾਰੇ ਤਾਂ ਸ਼ਰੋਮਣੀ ਕਮੇਟੀ ਨੇ ਕੋਈ ਫੈਸਲਾ ਨਹੀਂ ਕੀਤਾ ਪਰ ਜਥੇਦਾਰ ਮੁਸਾਫਰ ਦੀ ਪਰਸੰਸਾ ਵਿਚ ਇਕ ਮਤਾ ਜ਼ਰੂਰ ਪਾਸ ਕਰ ਦਿਤਾ । ਇਹ ਇਸ ਤਰਾਂ ਸੀ :

> "ਅਜ ਦੀ ਜਨਰਲ ਇਕਤਰਤਾ ਸਿਰੀਮਾਨ ਗਿਆਨੀ ਗੁਰਮੁਖ ਸਿੰਘ ਜੀ ਮੁਸਾਫਿਰ ਜਥੇਦਾਰ ਸਿਰੀ ਅਕਾਲ ਤਖ਼ਤ ਸਾਹਿਬ ਦੀ ਅਟੁਟ ਤੇ ਪਰੇਮ ਭਰੀ ਸੇਵਾ ਦੀ ਪਰਸੰਸਾ ਕਰਦੀ ਹੈ ਅਤੇ ਸਪਸ਼ਟ ਕਰਦੀ ਹੈ ਕਿ ਇਹ ਤਨਖ਼ਾਹ ਦਾ ਘਾਟਾ ਮਾਇਕ ਔਕੜਾਂ ਨੂੰ ਮੁਖ ਰਖ ਕੇ ਕੀਤਾ ਗਿਆ ਹੈ ਅੰਤੇ ਆਸ ਕਰਦਾ ਹੈ ਕਿ ਗਿਆਨੀ ਸਾਹਿਬ ਜੀ ਅਗੇ ਵਾਂਗ ਹੀ ਇਸ ਸੇਵਾ ਨੂੰ ਨਿਭਾਉਣਗੇ ।"

ਇਸ ਪਿਛੋਂ ਫਿਰ 27 ਨਵੰਬਰ, 1932 ਦੀ ਜਨਰਲ ਇਕਤਰਤਾ ਵਿਚ ਇਹ ਫੈਸਲਾ ਕੀਤਾ ਗਿਆ ਕਿ ਜਥੇਦਾਰ ਦੀ ਨਿਯੁਕਤੀ ਸਮੇਂ ਕੋਸ਼ਿਸ਼ ਕੀਤੀ ਜਾਵੇ ਕਿ ਤਨਖ਼ਾਹ ਨਾ ਲੈਣ ਵਾਲੇ

ਵਿਅਕਤੀ ਨੂੰ ਤਰਜੀਹ ਦਿਤੀ ਜਾਵੇ ਅਤੇ ਉਸ ਦੀ ਆਚਰਣਕ ਯੋਗਤਾ ਚੰਗੀ ਤਰਾਂ ਪਰਖੀ ਜਾਵੇ। ਇਸ ਮਤੇ ਦੇ ਸ਼ਬਦ ਇਹ ਹਨ :

> "ਪਰਵਾਨ ਹੋਇਆ ਕਿ ਜਦ ਕਦੇ ਵੀ ਸਿਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਮੁਕਰਰ ਕਰਨ ਦਾ ਸ਼ਵਾਲ ਪੇਸ਼ ਹੋਵੇ ਤਾਂ ਆਚਰਣ ਅਤੇ ਯੋਗਤਾ ਨੂੰ ਮੁਖ ਰਖਦਿਆਂ ਹੋਇਆਂ ਜੇ ਤਨਖ਼ਾਹ ਬਿਨਾ ਚੰਗਾ ਕੰਮ ਕਰਨ ਵਾਲਾ ਯੋਗ ਸਜਣ ਮਿਲ ਸਕੇ ਤਾਂ ਬਿਹਤਰ ਵਰਨਾ ਤਨਖ਼ਾਹਦਾਰ ਸੇਵਕ ਰਖ ਲਿਆ ਜਾਇਆ ਕਰੇ। ਵਿਸ਼ੇਸ਼ ਯੋਗਤਾ ਦੇ ਨਾਲ ਹੀ ਖਾਸ ਤੌਰ ਤੇ ਇਹ ਹੋਵੇ ਕਿ ਉਹ ਹਰ ਪਹਿਲੂ ਤੋਂ ਨਿਰਪਖ ਰਹਿ ਕੇ ਸੇਵਾ ਕਰਨ ਵਾਲਾ ਹੋਵੇ ।"

ਗਿਆਨੀ ਗੁਰਮੁਖ ਸਿੰਘ ਮੁਸਾਫਿਰ ਦੀ ਇਹੋ ਜਿਹੀ ਹੀ ਪਰਸੰਸਾ ਇਕ ਵਾਰ ਫਿਰ 10 ਮਾਰਚ, 1934 ਦੇ ਜਨਰਲ ਇਜਲਾਸ ਵਿਚ ਕੀਤੀ ਗਈ :

> "ਇਹ ਸਮਾਗਮ ਸਿਰੀਮਾਨ ਗਿਆਨੀ ਗੁਰਮੁਖ ਸਿੰਘ ਮੁਸਾਫਿਰ ਦੀ ਉਸ ਸੇਵਾ ਦੀ ਪਰਸੰਸਾ ਕਰਦਾ ਹੈ ਜੋ ਉਨਾਂ ਨੇ ਸਿਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਹੋਣ ਦੀ ਹੈਸੀਅਤ ਵਿਚ ਕੀਤੀ ਹੈ ਪਰ ਉਨਾਂ ਦਾ ਅਸਤੀਫਾ ਉਨਾਂ ਦੇ ਬਾਰ ਬਾਰ ਜ਼ੋਰ ਦੇਣ ਤੇ ਮਜ਼ਬੂਰਨ ਪਾਸ ਕਰਦਾ ਹੈ ਅਤੇ ਨਾਲ ਹੀ ਜਥੇਦਾਰ ਮੋਹਨ ਸਿੰਘ ਜੀ ਮੀਤ ਜਥੇਦਾਰ ਦੇ ਕੰਮ ਦੀ ਜੋ ਉਨਾਂ ਦੀ ਗੈਰ-ਹਾਜ਼ਰੀ ਦੇ ਸਮੇਂ ਤੋਂ ਜਥੇਦਾਰੀ ਦੀ ਸੇਵਾ ਭੀ ਕਰ ਰਹੇ ਹਨ, ਸ਼ਲਾਘਾ ਵੀ ਕਰਦਾ ਹੈ।"

ਉਕਤ ਫੈਸਲੇ ਦੇ ਮੁਤਾਬਕ ਭਾਵੇਂ ਜਥੇਦਾਰ ਮੋਹਨ ਸਿੰਘ ਨਾਗੋ ਕੇ ਕੁਝ ਸਮੇਂ ਲਈ ਜਥੇਦਾਰ ਮੁਸਾਫਿਰ ਦੇ ਪਿਛੋਂ ਕਾਰਜਕਾਰੀ ਜਥੇਦਾਰ ਦੇ ਤੌਰ ਤੇ ਕੰਮ ਕਰਦੇ ਰਹੇ ਪਰ ਸ਼ਰੋਮਣੀ ਕਮੇਟੀ ਨੇ ਆਪਣੇ 21 ਅਕਤੂਬਰ, 1934 ਦੇ ਜਨਰਲ ਸਮਾਗਮ ਵਿਚ ਬਾਬਾ ਵਿਸਾਖਾ ਸਿੰਘ ਦਦੇਹਰ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਨਿਯੁਕਤ ਕਰ ਦਿਤਾ ਸੀ ।

ਜਨਵਰੀ, 1936 ਵਿਚ ਅਫਰੀਕਾ ਵਿਚਲੀ ਇਕ ਸਿੰਘ ਸਭਾ ਨੇ ਆਪਣੇ ਆਪ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਨਾਲ ਸਬੰਧਤ ਕਰ ਲਿਆ ਸੀ ਅਤੇ ਸ਼ਰੋਮਣੀ ਕਮੇਟੀ ਨੇ ਉਸ ਦੀ ਮਨਜ਼ੂਰੀ ਦੇ ਦਿਤੀ ਸੀ । ਇਸ ਤਰਾਂ ਉਸ ਸਿੰਘ ਸਭਾ ਦੀ ਸਾਰੀ ਜਾਇਦਾਦ ਵੀ ਤਖ਼ਤ ਸਾਹਿਬ ਦੇ ਨਾਂ ਹੋ ਗਈ ਸੀ ।

**ਸਿਖ ਕੌਮ ਵਿਚੋਂ ਜਾਤਪਾਤ ਖ਼ਤਮ ਕਰਨ ਦਾ ਹੁਕਮਨਾਮਾ** : ਸਿਖ ਧਰਮ ਵਿਚ ਜਾਤਪਾਤ ਬਿਲਕੁਲ ਖ਼ਤਮ ਹੈ ਪਰ ਸਾਡੀਆਂ ਅਣਗਹਿਲੀਆਂ ਕਰਕੇ ਸਮੇਂ ਸਮੇਂ ਤੇ ਇਸ ਦੀ ਭਾਵਨਾ ਪੈਦਾ ਹੁੰਦੀ ਰਹੀ ਹੈ । ਇੰਡੀਅਨ ਨੈਸ਼ਨਲ ਕਾਂਗਰਸ ਦੇ ਭਾਰਤੀ ਰਾਜਨੀਤੀ ਵਿਚ ਉਭਰਨ ਦੇ ਨਾਲ ਨਾਲ ਭਾਰਤੀ ਸਮਾਜ ਵਿਚ ਫਿਰ ਤੋਂ ਜਾਤਪਾਤ ਦੇ ਵਖਰੇਵੇਂ ਪੈਦਾ ਹੋਣੇ ਸ਼ੁਰੂ ਹੋ ਗਏ ਸਨ ਕਿਉਂਕਿ ਕਾਂਗਰਸ ਨੇ ਆਪਣੀ ਰਾਜਨੀਤੀ ਨੂੰ ਫਿਰਕੂ ਲੀਹਾਂ ਤੇ ਉਸਾਰਨ ਦੀ ਹੀ ਕੋਸ਼ਿਸ਼ ਕੀਤੀ ਹੈ । ਭਾਰਤੀ ਸਮਾਜ ਵਿਚ ਅਛੂਤ ਲੋਕਾਂ ਦੀ ਬਹੁਤ ਵਡੀ ਗਿਣਤੀ ਹੈ । ਇਸ ਵਡੀ ਗਿਣਤੀ ਦੇ ਫਿਰਕੇ ਦੇ ਲੋਕਾਂ ਦੀਆਂ ਵੋਟਾਂ ਪਰਾਪਤ ਕਰਨ ਲਈ ਇਸ ਦੇ ਆਗੂਆਂ ਮਹਾਤਮਾ ਗਾਂਧੀ ਅਤੇ ਲਾਲਾ ਲਾਜਪਤ ਰਾਇ ਨੇ ਸਮਾਜ ਵਿਚ ਜਾਤਪਾਤ ਦੇ ਵਖਰੇਵਿਆਂ ਨੂੰ ਫਿਰ ਤੋਂ ਉਭਾਰਨਾ ਸ਼ੁਰੂ ਕਰ ਦਿਤਾ ਸੀ । ਇਸ ਦਾ ਅਸਰ ਪੰਜਾਬ ਦੇ ਸਿਖ ਭਾਈਚਾਰੇ ਤੇ ਵੀ ਪਿਆ ਸੀ । ਸਿਖਾਂ ਵਿਚ ਜਾਤਪਾਤ ਦੀ ਭਾਵਨਾਂ ਨੂੰ ਉਤੇਜਿਤ ਕਰਨ ਤੋਂ ਰੋਕਣ ਲਈ ਸਿਰੀ ਅਕਾਲ ਤਖ਼ਤ ਸਾਹਿਬ ਤੋਂ 13 ਜੂਨ, 1936 ਨੂੰ ਇਕ ਹੁਕਮਨਾਮਾ ਜਾਰੀ ਕੀਤਾ ਗਿਆ। ਇਹ ਇਸ ਤਰਾਂ ਸੀ:

"ਸਰਬੱਤ ਖਾਲਸਾ ਅਤੇ ਗੁਰਦੁਆਰਿਆਂ ਦੇ ਸੇਵਾਦਾਰਾਂ ਪਰਤੀ ਸਿਰੀ ਅਕਾਲ ਤਖ਼ਤ ਸਾਹਿਬ ਦਾ ਹੁਕਮ ਹੈ ਕਿ ਜੋ ਅੰਮਰਿਤਧਾਰੀ ਪਰਾਣੀ ਮਾਤਰ ਨਾਲ ਸੰਗਤ ਪੰਗਤ ਵਿਚ ਇਕੋ ਜਿਹਾ ਵਿਹਾਰ ਕਰਨਾ, ਪਿਛਲੀ ਜਾਤਪਾਤ ਨਹੀਂ ਪੁਛਣੀ, ਭਰਮ ਨਹੀਂ ਕਰਨਾ ਇਹੋ ਹੀ ਗੁਰੂ ਜ਼ੀ ਦੀ ਆਗਿਆ ਹੈ । ਜੋ ਸਿਰ ਨਿਭਾਏਗਾ ਗੁਰੂ ਜ਼ੀ ਉਸ ਦੀ ਬਹੁੜੀ ਕਰਨਗੇ ।"

ਮੋਹਰ

ਜਥੇਦਾਰ ਸਿਰੀ ਅਕਾਲ ਤਖ਼ਤ ਸਾਹਿਬ

10 ਮਾਰਚ, 1938 ਨੂੰ ਸ਼ਰੋਮਣੀ ਕਮੇਟੀ ਦੇ ਜਨਰਲ ਇਜਲਾਸ ਨੇ ਜਥੇਦਾਰ ਮੋਹਨ ਸਿੰਘ ਨਾਗੋ ਕੇ ਦੀ ਬਾਕਾਇਦਾ ਤੌਰ ਤੇ ਅਕਾਲ ਤਖ਼ਤ ਦੇ ਜਥੇਦਾਰ ਵਜੋਂ ਨਿਯੁਕਤੀ ਕਰ ਦਿਤੀ ਸੀ ।

**1947 ਦੀ ਵੰਡ ਪਿਛੋਂ ਸਿਖ ਸਮਾਜ ਵਿਚ ਏਕਤਾ ਰਖਣ ਦਾ ਹੁਕਮਨਾਮਾ** :

ਜਦੋਂ ਅਗਸਤ, 1947 ਵਿਚ ਸੱਤਾ ਦੀ ਤਬਦੀਲੀ ਦੇ ਨਾਲ ਨਾਲ ਭਾਰਤ ਦੀ ਦੋ ਟੁਕੜਿਆਂ ਵਿਚ ਵੰਡ ਵੀ ਕਰ ਦਿਤੀ ਗਈ ਸੀ ਤਾਂ ਦੋਵੇਂ ਪਾਸੇ ਫਿਰਕੂ ਹਿੰਸਾ ਨੇ ਨੰਗਾ ਨਾਚ ਕਰਨਾ ਸ਼ੁਰੂ ਕਰ ਦਿਤਾ ਸੀ । ਅਜਿਹੀ ਫ਼ਿਰਕੂ ਨਫ਼ਰਤ ਨੂੰ ਰੋਕਣ ਲਈ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਮਿਤੀ 28 ਮਈ, 1948 ਨੂੰ ਇਹ ਹੁਕਮਨਾਮਾ ਜਾਰੀ ਕੀਤਾ ਗਿਆ ਸੀ :

"ਅੰਮਰਿਤਸਰ ਦੀਪਮਾਲਾ ਦੇ ਵਾਰਸ਼ਿਕ ਇਕਠ ਉਤੇ ਦੂਰੋਂ ਨੇੜਿਓਂ ਆਈਆਂ ਸਿਖ ਸੰਗਤਾਂ ਦੀ ਸੇਵਾ ਵਿਚ ਸਿਰੀ ਅਕਾਲ ਤਖ਼ਤ ਸਾਹਿਬ ਵਲੋਂ ਸੰਦੇਸ਼ :

ਸਾਡਾ ਭਾਰਤ ਬਦੇਸ਼ੀ ਗੁਲਾਮੀ ਤੋਂ ਆਜ਼ਾਦ ਹੋ ਚੁਕਾ ਹੈ ਤੇ ਆਜ਼ਾਦੀ ਦੀ ਭੇਟ ਸਿਖ ਸੰਗਤਾਂ ਨੇ ਬਹੁਤ ਦਿਤੀ ਹੈ । ਆਜ਼ਾਦ ਭਾਰਤ ਵਿਚ ਅਸਾਂ ਪੰਥ ਨੂੰ ਚੜਦੀਆਂ ਕਲਾਂ ਵਿਚ ਰਖਣਾ ਹੈ ਅਤੇ ਦੇਸ ਨੂੰ ਤਰਕੀ ਦੇ ਸਿਖਰ ਉਤੇ ਪਹੁੰਚਾਉਣਾ ਹੈ । ਇਸ ਲਈ ਸਿਖ ਸੰਗਤਾਂ ਨੂੰ ਅਗਲੇ ਸਾਲ ਹੇਠ ਲਿਖੀਆਂ ਗਲਾਂ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ :

1. ਪਾਕਿਸਤਾਨ ਵਿਚ ਰਹਿ ਗਏ ਗੁਰਦੁਆਰਿਆਂ ਤੇ ਮਾਸੂਮ ਭੈਣਾਂ ਦੀ ਆਜ਼ਾਦੀ ਲਈ ਅਕਾਲ ਤਖ਼ਤ ਅਗੇ ਅਰਦਾਸੇ ਕਰਨੇ ।
2. ਪਾਕਿਸਤਾਨ ਵਿਚ ਘਰ ਘਾਟ ਲੁਟਾ ਆਏ ਭਰਾਵਾਂ ਦੇ ਮੁੜ ਵਸਾਉਣ ਲਈ ਉਦਮ ਤੇ ਸਹਾਇਤਾ ਕਰਨੀ ।
3. ਦੇਸ਼ ਦੀ ਰਖਿਆ ਲਈ ਫੌਜੀ ਸਿਖਿਆ ਲੈਣੀ ।
4. ਸ਼ਰਾਬ ਪੀਣ ਦਾ ਤਿਆਗ ਕਰਨਾ ।

26 ਮਈ, 1950 ਨੂੰ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਇਕ ਵਾਰ ਫਿਰ ਸਿਖ ਸਮਾਜ ਵਿਚੋਂ ਜਾਤਪਾਤ ਖ਼ਤਮ ਕਰਨ ਲਈ ਹੁਕਮਨਾਮਾ ਜਾਰੀ ਕੀਤਾ ਗਿਆ ਸੀ ਕਿਉਂਕਿ ਕਾਂਗਰਸ ਦੇ ਹਥਾਂ ਵਿਚ ਰਾਜ-ਭਾਗ ਆ ਜਾਣ ਕਰਕੇ ਇਸ ਨੇ ਭਾਰਤੀ ਸਮਾਜ ਨੂੰ ਪੂਰੇ ਜ਼ੋਰਾਂ ਤੇ ਜਾਤਪਾਤ ਦੀ ਭਾਵਨਾਂ ਅਨੁਸਾਰ ਵੰਡਣਾ ਸ਼ੁਰੂ ਕਰ ਦਿਤਾ ਸੀ ।

ਅਖੀਰ ਤੇ ਸਿਟੇ ਦੇ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਪੂਰੇ ਬਰਤਾਨਵੀਂ ਪਰਸ਼ਾਸ਼ਨ

ਦੇ ਦੋ ਪੜਾਅ ਬਣਦੇ ਹਨ । ਪਹਿਲਾ 1849 ਤੋਂ ਲੈ ਕੇ 1920 ਤਕ ਦਾ ਅਤੇ ਦੂਜਾ 1920 ਤੋਂ ਲੈ ਕੇ 1947 ਤਕ ਦਾ । ਪਹਿਲੇ ਪੜਾਅ ਵਿਚ ਸਿਰੀ ਅਕਾਲ ਤਖ਼ਤ ਸਾਹਿਬ ਦੀ ਕੋਈ ਖਾਸ ਵਰਤੋਂ ਨਹੀਂ ਹੋਈ ਸਗੋਂ ਇਸ ਦੇ ਉਲਟ ਕੁਝ ਹੱਦ ਤਕ ਇਸ ਦੀ ਕੁਵਰਤੋਂ ਜਰੂਰ ਹੋਈ ਸੀ । ਸਿੰਘ ਸਭਾ ਦੇ ਇਕ ਭਾਰੂ ਗਰੁਪ ਵਲੋਂ ਦੂਜੇ ਗਰੁਪ ਨੂੰ ਨੀਵਾਂ ਦਿਖਾਉਣ ਲਈ ਸਿਰੀ ਅਕਾਲ ਤਖ਼ਤ ਸਾਹਿਬ ਨੂੰ ਵਰਤਿਆ ਗਿਆ ਸੀ । ਪਰੋਫੈਸਰ ਗੁਰਮੁਖ ਸਿੰਘ ਦੇ ਖਿਲਾਫ ਜਾਰੀ ਕੀਤਾ ਗਿਆ ਹੁਕਮਨਾਮਾ ਇਸੇ ਹੀ ਲੜੀ ਦਾ ਇਕ ਹਿਸਾ ਸੀ । ਬਾਕੀ ਸਾਰਾ ਸਮਾਂ ਅਕਾਲ ਤਖ਼ਤ ਸਾਹਿਬ ਤੋਂ ਕੋਈ ਖਾਸ ਵਰਨਣਯੋਗ ਘਟਨਾ ਦੀ ਕੋਈ ਜਾਣਕਾਰੀ ਨਹੀਂ ਮਿਲਦੀ । ਇਥੋਂ ਤਕ ਕਿ ਅਕਾਲ ਤਖ਼ਤ ਦੀ ਵਖਰੀ ਹੋਂਦ ਵੀ ਨਹੀਂ ਸੀ । ਇਸ ਨੂੰ ਦਰਬਾਰ ਸਾਹਿਬ ਦੇ ਪਰਬੰਧ ਦੇ ਵਿਚ ਹੀ ਸ਼ਾਮਲ ਕੀਤਾ ਹੋਇਆ ਸੀ । ਦੂਜੇ ਪੜਾਅ ਅਰਥਾਤ 1920 ਤੋਂ 1947 ਦੌਰਾਨ ਸਿਰੀ ਅਕਾਲ ਤਖ਼ਤ ਸਾਹਿਬ ਦੇ ਮੁਤਲਕ ਬਹੁਤ ਤਬਦੀਲੀਆਂ ਆਈਆਂ ਸਨ । ਇਨਾਂ ਤਬਦੀਲੀਆਂ ਦਾ ਹਾਂ-ਪੱਖੀ ਪਰਭਾਵ ਵੀ ਸੀ ਅਤੇ ਨਾਂਹ-ਪੱਖੀ ਵੀ । ਸਭ ਤੋਂ ਮਹੱਤਵਪੂਰਨ ਘਟਨਾ ਸਿਖ ਗੁਰਦੁਆਰਾ ਐਕਟ ਦਾ ਬਣਨਾ ਸੀ । ਜਿਥੋਂ ਤਕ ਗੁਰਦੁਆਰਿਆਂ ਦੇ ਮੁਤਲਕ ਇਸ ਐਕਟ ਦਾ ਸਬੰਧ ਹੈ ਉਹ ਆਪਣੇ ਆਪ ਵਿਚ ਹੀ ਇਕ ਮਿਸਾਲ ਹੈ ਪਰ ਜਿਥੋਂ ਤਕ ਸਿਰੀ ਅਕਾਲ ਤਖ਼ਤ ਸਾਹਿਬ ਦਾ ਸਬੰਧ ਹੈ ਇਸ ਸੰਦਰਭ ਵਿਚ ਗੁਰਦੁਆਰਾ ਐਕਟ ਦਾ ਪਰਭਾਵ ਨਾਂਹ-ਪੱਖੀ ਹੈ । ਪਹਿਲੀ ਵਾਰ ਅਕਾਲ ਤਖ਼ਤ ਨੂੰ ਕਿਸੇ ਕਾਨੂੰਨ ਵਿਚ ਜਕੜਿਆ ਗਿਆ ਸੀ ਜਿਸ ਨੇ ਇਸ ਦੀ ਸੁਤੰਤਰ ਹੋਂਦ ਨੂੰ ਬਹੁਤ ਤਕੜੀ ਠੇਸ ਪਹੁੰਚਾਈ ਹੈ । ਅਕਾਲ ਤਖ਼ਤ ਖਾਲਸਾ ਪੰਥ ਦੀ ਸੁਤੰਤਰ ਹੋਂਦ ਦਾ ਪਰਤੀਕ ਹੈ । ਇਹ ਸਿਖਾਂ ਦਾ ਇਕ ਐਸਾ ਕੇਂਦਰ ਹੈ ਜਿਥੋਂ ਸਿਖਾਂ ਦੇ ਹਰ ਕਿਸਮ ਦੇ ਝਗੜੇ ਅੰਤਮ ਰੂਪ ਵਿਚ ਨਿਬੇੜੇ ਜਾਂਦੇ ਹਨ । ਇਥੋਂ ਜਾਰੀ ਹੋਇਆ ਹੁਕਮਨਾਮਾ ਹਰ ਸਿਖ ਲਈ ਮੰਨਣਯੋਗ ਹੈ । ਇਥੋਂ ਤਕ ਕਿ ਜੇਕਰ ਸਿਖਾਂ ਲਈ ਦਿਲੀ ਦੀ ਹਕੂਮਤ ਅਤੇ ਅਕਾਲ ਤਖ਼ਤ ਦੀ ਸਰਬਉਚਤਾ ਵਿਚਕਾਰ ਕੋਈ ਕਲੈਸ਼ ਹੁੰਦਾ ਹੈ ਤਾਂ ਸਿਖਾਂ ਲਈ ਪਹਿਲੀ ਸਰਬਉਚਤਾ ਸਿਰੀ ਅਕਾਲ ਤਖ਼ਤ ਸਾਹਿਬ ਦੀ ਹੀ ਹੋਵੇਗੀ । ਇਸ ਤਰਾਂ ਅਕਾਲ ਤਖ਼ਤ ਸਿਖਾਂ ਲਈ ਪੂਰਨ ਪਰਭੂਸਤਾਸ਼ਾਲੀ ਤਖ਼ਤ ਹੋ ਨਿਬੜਦਾ ਹੈ । ਕਿਉਂਕਿ ਅਜਿਹੀ ਸ਼ਕਤੀ ਦਾ ਅਧਿਕਾਰੀ ਸਿਖਾਂ ਦਾ ਹੋਰ ਕੋਈ ਵੀ ਗੁਰਦੁਆਰਾ ਨਹੀਂ ਹੈ ਇਸ ਲਈ ਅਕਾਲ ਤਖ਼ਤ ਬਾਕੀ ਸਭ ਗੁਰਦੁਆਰਿਆਂ ਤੋਂ ਵਖਰੀ ਹਸਤੀ ਦਾ ਮਾਲਕ ਹੈ । ਦੂਜੇ ਸ਼ਬਦਾਂ ਵਿਚ ਅਕਾਲ ਤਖ਼ਤ ਗੁਰਦੁਆਰਾ ਨਹੀਂ ਹੈ । ਪਰ ਸਿਖ ਗੁਰਦੁਆਰਾ ਐਕਟ ਅਨੁਸਾਰ ਅਕਾਲ ਤਖ਼ਤ ਨੂੰ ਵੀ ਇਕ ਗੁਰਦੁਆਰਾ ਮੰਨ ਕੇ ਸ਼ਾਮਲ ਕਰ ਲਿਆ ਗਿਆ ਜਿਸ ਨੇ ਇਸ ਦੀ ਸੁਤੰਤਰ ਹੋਂਦ ਅਤੇ ਤਖ਼ਤ ਹੋਣ ਦੀ ਮਾਣ-ਮਰਯਾਦਾ ਨੂੰ ਸੱਟ ਮਾਰੀ ਹੈ । ਗੁਰਦੁਆਰਾ ਸੁਧਾਰ ਲਹਿਰ ਦਾ ਇਹੀ ਇਕ ਨਾਂਹ-ਪੱਖੀ ਪਰਭਾਵ ਹੈ ।

ਗੁਰਦੁਆਰਾ ਐਕਟ ਦੇ ਬਣਨ ਪਿਛੋਂ ਦੀਆਂ ਘਟਨਾਵਾਂ ਗਵਾਹ ਹਨ ਕਿ ਗੁਰਦੁਆਰਾ ਚੋਣਾਂ ਨੇ ਖਾਲਸਾ ਪੰਥ ਵਿਚ ਧੜੇਬੰਦੀ ਪੈਦਾ ਕੀਤੀ ਹੈ । ਜਿਹੜਾ ਧੜਾ ਗੁਰਦੁਆਰਾ ਚੋਣਾਂ ਵਿਚ ਜਿਤ ਕੇ ਸ਼ਰੋਮਣੀ ਕਮੇਟੀ ਤੇ ਕਾਬਜ਼ ਹੋਇਆ ਉਸੇ ਨੇ ਹੀ ਅਕਾਲ ਤਖ਼ਤ ਦੀ ਵਰਤੋਂ ਆਪਣੀ ਮਰਜ਼ੀ ਅਨੁਸਾਰ ਅਤੇ ਆਪਣੇ ਧੜੇ ਦੇ ਹਿਤਾਂ ਅਨੁਸਾਰ ਕੀਤੀ ਹੈ । ਮਾਸਟਰ ਤਾਰਾ ਸਿੰਘ ਅਤੇ ਸਰਦਾਰ ਬਹਾਦਰ ਮਹਿਤਾਬ ਸਿੰਘ ਦੀ ਪਾਰਟੀਬਾਜ਼ੀ ਤੋਂ ਇਲਾਵਾ ਕਾਂਗਰਸ ਪੱਖੀ ਸਿਖਾਂ ਦੀ ਵੀ ਵਖਰੀ ਪਾਰਟੀ ਰਹੀਂ ਹੈ । ਜਦੋਂ ਵੀ ਕਾਂਗਰਸ ਪੱਖੀ ਸਿਖ ਸ਼ਰੋਮਣੀ ਕਮੇਟੀ ਤੇ ਕਾਬਜ਼ ਹੋਏ ਤਾਂ ਉਨਾਂ ਨੇ ਅਕਾਲ ਤਖ਼ਤ ਨੂੰ ਰਾਸ਼ਟਰ ਪੱਧਰ ਦੀਆਂ ਨੀਤੀਆਂ ਨਾਲ ਵੀ ਜੋੜ ਕੇ ਰਖਣ ਦੀ ਕੋਸ਼ਿਸ਼ ਕੀਤੀ ਹੈ । ਪਰ ਜਦੋਂ ਕਾਂਗਰਸ ਵਿਰੋਧੀ ਸਿਖਾਂ ਦਾ ਸ਼ਰੋਮਣੀ ਕਮੇਟੀ ਤੇ ਕਬਜ਼ਾ ਹੁੰਦਾ ਤਾਂ ਉਹ ਆਪਣੇ ਹਿਤਾਂ ਲਈ ਵਰਤੋਂ ਕਰਦੇ ਸਨ । ਇਸ ਸਾਰੀ ਕਸਮਕਸ਼ ਵਿਚ ਕੁਝ ਐਸੀਆਂ ਗਲਾਂ ਵੀ ਹੋਈਆਂ ਸਨ ਜਿਨਾਂ ਨੇ ਸਿਖ ਸਮਾਜ ਤੇ ਅੱਛਾ ਪਰਭਾਵ ਛਡਿਆ ਸੀ । ਅਰਥਾਤ

ਅਕਾਲ ਤਖ਼ਤ ਤੋਂ ਸਿਖ ਸਮਾਜ ਵਿਚੋਂ ਜਾਤ-ਪਾਤ ਨੂੰ ਖ਼ਤਮ ਕਰਨ ਦੀਆਂ ਅਪੀਲਾਂ ਵੀ ਕੀਤੀਆਂ ਗਈਆਂ ਪਰ ਇਹ ਅਪੀਲਾਂ ਉਸ ਜ਼ੋਰ ਨਾਲ ਨਹੀਂ ਕੀਤੀਆਂ ਗਈਆਂ ਜਿਸ ਜ਼ੋਰ ਨਾਲ ਕਰਨੀਆਂ ਚਾਹੀਦੀਆਂ ਸਨ। ਪਰ ਇਕ ਗਲ ਜਿਹੜੀ ਖਾਸ ਤੌਰ ਤੇ ਰੜਕਦੀ ਹੈ ਉਹ ਇਹ ਹੈ ਕਿ 1947 ਦੀ ਵੰਡ ਦੀ ਰੋਸ਼ਨੀ ਵਿਚ ਸਿਖਾਂ ਨੇ ਇਕ ਵਾਰ ਵੀ ਇਹ ਨਹੀਂ ਸੋਚਿਆ ਕਿ ਇਸ ਸਬੰਧ ਵਿਚ ਅਕਾਲ ਤਖ਼ਤ ਤੋਂ ਵੀ ਕੋਈ ਸੇਧ ਲੈ ਲੈਣੀ ਚਾਹੀਦੀ ਹੈ।

ਚੈਪਟਰ ਸੱਤਵਾਂ

# ਭਾਰਤੀ ਪਰਸ਼ਾਸ਼ਨ ਅਧੀਨ ਸਿਰੀ ਅਕਾਲ ਤਖ਼ਤ ਸਾਹਿਬ

**(1947-1982)**

15 ਅਗਸਤ, 1947 ਦੀ ਰਾਤ ਨੂੰ ਭਾਰਤ ਦੀ ਸਤਾ ਦਾ ਤਬਾਦਲਾ ਹੋਇਆ। ਸਤਾ ਦਾ ਇਹ ਤਬਾਦਲਾ ਹਿੰਦੂਆਂ ਅਤੇ ਮੁਸਲਮਾਨਾ ਲਈ ਆਜ਼ਾਦੀ ਦਾ ਪਰਤੀਕ ਸੀ ਕਿਉਂਕਿ ਉਹ ਆਪਣੇ ਆਪਣੇ ਮੁਲਕਾਂ ਭਾਰਤ ਅਤੇ ਪਾਕਿਸਤਾਨ ਵਿਚ ਹਾਕਮ ਬਣ ਗਏ ਸਨ ਪਰ ਸਿਖ ਉਸੇ ਤਰਾਂ ਗੁਲਾਮ ਸਨ ਜਿਸ ਤਰਾਂ ਬਰਿਟਿਸ਼ ਪਰਸ਼ਾਸ਼ਨ ਅਧੀਨ ਸਨ। ਫਰਕ ਸਿਰਫ ਇਤਨਾ ਹੀ ਸੀ ਕਿ ਪਹਿਲਾਂ ਹਾਕਮ ਬਰਿਟਿਸ਼ ਲੋਕ ਸਨ ਜੋ ਸਭਿਆ ਅਤੇ ਉਚੀਆਂ ਰਾਜਨੀਤਕ ਕਦਰਾਂ-ਕੀਮਤਾਂ ਵਾਲੇ ਸਨ ਪਰ ਹੁਣ ਹਾਕਮ, ਭਾਰਤ ਦੇ ਉਹ ਹਿੰਦੂ ਲੋਕ ਸਨ ਜਿਨਾਂ ਲਈ ਨਾ ਹੀ ਰਾਜਨੀਤਕ ਕਦਰਾਂ-ਕੀਮਤਾਂ ਦੀ ਕੋਈ ਅਹਿਮੀਅਤ ਸੀ ਅਤੇ ਨਾ ਹੀ ਸਭਿਆ ਲੋਕਾਂ ਜੈਸੀ ਦਿਆਨਤਦਾਰੀ ਸੀ। ਇਨਾਂ ਲੋਕਾਂ ਨੇ ਹਰ ਕਿਸਮ ਦੀ ਰਾਜਨੀਤਕ ਸੌਦੇਬਾਜ਼ੀ ਕਰਨੀ ਸੀ ਅਤੇ ਆਪਣੇ ਵਿਰੋਧੀ ਨੂੰ ਹਰ ਹੀਲਾ ਵਰਤ ਕੇ ਖ਼ਤਮ ਕਰਨਾ ਸੀ। ਇਸ ਲਈ ਸਿਖਾਂ ਲਈ ਇਹ ਸਤਾ ਦਾ ਤਬਾਦਲਾ ਰਾਜਨੀਤਕ ਬਰਬਾਦੀ ਬਣ ਕੇ ਹੀ ਆਇਆ ਸੀ।

ਇਸ ਸਤਾ ਦੇ ਤਬਾਦਲੇ ਦਾ ਜਿਥੇ ਸਿਖਾਂ ਦੀ ਰਾਜਨੀਤੀ ਉਪਰ ਪਰਭਾਵ ਪਿਆ ਉਥੇ ਉਨਾਂ ਦੇ ਧਾਰਮਿਕ ਅਸਥਾਨਾਂ ਦੇ ਪਰਬੰਧ ਉਪਰ ਵੀ ਪਿਆ ਸੀ। ਬਰਿਟਿਸ਼ ਸਰਕਾਰ ਨੇ ਕਦੇ ਗੁਰਦੁਆਰਾ ਚੋਣਾ ਨਹੀਂ ਲੜੀਆਂ ਸਨ ਅਤੇ ਨਾ ਹੀ ਉਨਾਂ ਨੂੰ ਸਿਖ ਗੁਰਦੁਆਰਾ ਅਕਟ ਨਾਲ ਹੀ ਕੋਈ ਈਰਖਾ ਸੀ ਪਰ 1947 ਤੋਂ ਪਿਛੋਂ ਨਾ ਹੀ ਸਿਰਫ ਰੂਲਿੰਗ ਪਾਰਟੀ ਕਾਂਗਰਸ ਨੇ ਗੁਰਦੁਆਰਾ ਚੋਣਾ ਹੀ ਲੜੀਆਂ ਸਗੋਂ ਉਸ ਨੂੰ ਸਿਖ ਗੁਰਦੁਆਰਾ ਐਕਟ ਨਾਲ ਵੀ ਈਰਖਾ ਸੀ। ਕਾਂਗਰਸ ਹਕੂਮਤ ਦੀ ਲਗਾਤਾਰ ਇਹ ਕੋਸ਼ਿਸ਼ ਰਹੀ ਹੈ ਕਿ ਕਿਵੇਂ ਨਾ ਕਿਵੇਂ ਸਿਖ ਗੁਰਦੁਆਰਾ ਐਕਟ ਨੂੰ ਐਸੀ ਤਰਾਂ ਬੇਅਸਰ ਕਰ ਦਿਤਾ ਜਾਵੇ ਕਿ ਇਸ ਨਾਲ ਸਿਖਾਂ ਵਿਚ ਏਕਤਾ ਅਤੇ ਜਾਗਰਿਤੀ ਨਾ ਆ ਸਕੇ। ਕਾਂਗਰਸ ਪਾਰਟੀ ਦੇ ਝੰਡੇ ਹੇਠ ਸ਼ਰੋਮਣੀ ਕਮੇਟੀ ਦੀਆਂ ਚੋਣਾ ਲੜਨ ਵਾਲੇ ਸਿਖ ਆਗੂ ਭਾਵੇਂ ਕਿੰਨੇ ਵੀ ਦਿਆਨਤਦਾਰ ਅਤੇ ਸਿਖ ਜ਼ਜ਼ਬਾਤਾਂ ਵਾਲੇ ਸਜਣ ਸਨ ਪਰ ਉਹ ਨਾ ਹੀ ਪੰਥ ਦਾ ਕੁਝ ਸੰਵਾਰ ਸਕੇ ਅਤੇ ਨਾ ਹੀ ਸਿਖ ਗੁਰਦੁਆਰਾ ਐਕਟ ਦੇ ਘੇਰੇ ਨੂੰ ਹੋਰ ਵਿਸ਼ਾਲਤਾ ਹੀ ਦੇ ਸਕੇ। ਅਕਾਲੀ ਵੀ ਸਿਖਾਂ ਦੇ ਪਰਤੀਨਿਧ ਹੁੰਦੇ ਹੋਏ ਵੀ ਅਤੇ ਦਿਨ ਰਾਤ ਸਿਖੀ ਦਾ ਢੰਡੋਰਾ ਪਿਟਣ ਦੇ ਬਾਵਜੂਦ ਵੀ ਇਹ ਕੁਝ ਨਹੀਂ ਕਰ ਸਕੇ। ਕਿਉਂਕਿ ਅਕਾਲੀਆਂ ਵਿਚ ਨਾ ਹੀ ਰਾਜਨੀਤਕ ਸੂਝ-ਬੂਝ ਸੀ ਅਤੇ ਨਾ ਹੀ ਪੰਥਕ ਰਵਾਇਤਾਂ ਦੀ ਪਾਲਣਾ ਕਰਨ ਦੀ ਸ਼ਕਤੀ ਹੀ ਸੀ। ਅਕਾਲੀ ਰਾਜਨੀਤੀ ਦਾ ਮੁਖ ਆਧਾਰ ਗੁਰਦੁਆਰੇ ਹੀ ਹਨ ਇਸੇ ਕਰਕੇ ਗੁਰਦੁਆਰਾ ਪਰਬੰਧ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦੀ ਮਾਣ-ਮਰਯਾਦਾ ਅਕਾਲੀ ਰਾਜਨੀਤੀ ਦਾ ਸ਼ਿਕਾਰ ਹੋ ਕੇ ਰਹਿ ਗਈ।

1947 ਤੋਂ ਪਿਛੋਂ ਸਿਰੀ ਅਕਾਲ ਤਖ਼ਤ ਸਾਹਿਬ ਦੇ ਰੋਲ ਨੂੰ ਦੇਖਣ ਲਈ ਤਿੰਨ ਪੜਾਅ ਬਣਦੇ ਹਨ । ਪਹਿਲਾ ਪੜਾਅ 1947 ਤੋਂ ਲੈ ਕੇ 1966 ਤਕ ਦਾ ਹੈ ਜਦੋਂ ਪੰਜਾਬੀ ਸੂਬੇ ਦੀ ਪਰਾਪਤੀ ਲਈ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਮੋਰਚੇ ਲਾਏ ਜਾਂਦੇ ਸਨ । ਦੂਜਾ ਪੜਾਅ 1966 ਤੋਂ ਲੈ ਕੇ 1984 ਤਕ ਦਾ ਹੈ ਜਦੋਂ ਪੰਜਾਬੀ ਸੂਬੇ ਅੰਦਰ ਇਥੋਂ ਮੋਰਚੇ ਵੀ ਲਾਏ ਗਏ ਅਤੇ ਅਕਾਲੀਆਂ ਦੇ ਆਪਸੀ ਝਗੜੇ ਵੀ ਇਥੋਂ ਨਿਬੇੜੇ ਗਏ । ਤੀਜਾ ਪੜਾਅ 1984 ਤੋਂ ਪਿਛੋਂ ਦਾ ਆਧੁਨਿਕ ਸਮੇਂ ਦਾ ਹੈ ਜਦੋਂ ਕਿ ਅਪਰੇਸ਼ਨ ਬਲਿਊ ਸਟਾਰ ਵਰਗਾ ਭਿਆਨਕ ਸਾਕਾ ਹੋਇਆ। ਅਧਿਐਨ ਕਰਦਿਆਂ ਪਤਾ ਲਗੇਗਾ ਕਿ ਇਹ ਤਿੰਨੇ ਪੜਾਅ ਸਿਖ ਇਤਿਹਾਸ ਵਿਚ ਇਕ ਨਵਾਂ ਮੋੜ ਸਾਬਤ ਹੋਏ ਹਨ ਅਤੇ ਇਸ ਸਭ ਕੁਝ ਦਾ ਸਿਰੀ ਅਕਾਲ ਤਖ਼ਤ ਸਾਹਿਬ ਤੇ ਵੀ ਪਰਭਾਵ ਪੈਂਦਾ ਰਿਹਾ ਸੀ ।

## I
## (1947-1966)

1947 ਤੋਂ ਲੈ ਕੇ 1960 ਤਕ ਕਾਂਗਰਸ ਪਾਰਟੀ ਵੀ ਵਖ ਵਖ ਨਾਂ ਰਖ ਕੇ ਗੁਰਦੁਆਰਾ ਚੋਣਾ ਲੜਦੀ ਰਹੀ ਅਤੇ ਆਪਣੀ ਵਿਚਾਰਧਾਰਾ ਵਾਲੇ ਸਜਣਾ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਨਿਯੁਕਤ ਕਰਦੀ ਰਹੀ ਪਰ ਹੌਲੀ ਹੌਲੀ ਇਹ ਗੁਰਦੁਆਰਾ ਚੋਣਾ ਵਿਚੋਂ ਹਟਦੀ ਗਈ ਅਤੇ ਇਕਲੇ ਅਕਾਲੀ ਹੀ ਮੈਦਾਨ ਵਿਚ ਰਹਿ ਗਏ ।

ਕਾਂਗਰਸ ਪਾਰਟੀ ਨਾਲ ਸਬੰਧਤ ਸਜਣਾ ਵਿਚੋਂ ਜੋ ਸਜਣ ਸਿਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਰਹੇ ਉਨਾਂ ਵਿਚ ਇਹ ਇਹ ਨਾਂ ਪਰਮੁਖ ਹਨ : ਜਥੇਦਾਰ ਤੇਜਾ ਸਿੰਘ ਅਕਰਪੁਰੀ, ਜਥੇਦਾਰ ਊਧਮ ਸਿੰਘ ਨਾਗੋ ਕੇ, ਜਥੇਦਾਰ ਮੋਹਨ ਸਿੰਘ ਨਾਗੋ ਕੇ, ਜਥੇਦਾਰ (ਗਿਆਨੀ) ਗੁਰਮੁਖ ਸਿੰਘ ਮੁਸਾਫ਼ਿਰ, ਜਥੇਦਾਰ (ਗਿਆਨੀ) ਪਰਤਾਪ ਸਿੰਘ । ਇਸ ਵਿਚੋ ਕੋਈ ਸ਼ੱਕ ਨਹੀਂ ਕਿ ਇਹ ਸਜਣ ਈਮਾਨਦਾਰ, ਸਿਖੀ ਜਜ਼ਬਾਤ ਵਾਲੇ, ਸਿਖ ਧਰਮ ਦੀ ਚੜਦੀ ਕਲਾ ਦੇ ਮੁਦਈ ਅਤੇ ਰਾਜਨੀਤੀ ਤੋਂ ਗੁਰਦੁਆਰਾ ਪਰਬੰਧ ਨੂੰ ਮੁਕਤ ਰਖਣ ਵਾਲੇ ਸਨ ਪਰ ਕਿਉਂਕਿ ਇਨਾਂ ਦਾ ਰਾਜਨੀਤਕ ਤੌਰ ਤੇ ਇਕ ਐਸੀ ਪਾਰਟੀ (ਕਾਂਗਰਸ) ਨਾਲ ਸਬੰਧ ਸੀ ਜਿਹੜੀ ਸਿਖਾਂ ਵਿਚ ਮੁਢ ਤੋਂ ਹੀ ਮਕਬੂਲ ਨਹੀਂ ਹੋ ਸਕੀ ਇਸ ਲਈ ਇਹ ਸਜਣ ਪੂਰੀ ਦਿਆਨਤਦਾਰੀ ਰਖਣ ਦੇ ਬਾਵਜੂਦ ਵੀ ਸਿਖਾਂ ਦੇ ਨੇਤਾ ਨਹੀਂ ਬਣ ਸਕੇ ।

ਦੂਜੇ ਪਾਸੇ ਅਕਾਲੀ ਦਲ ਸੀ ਜੋ ਸ਼ਰੋਮਣੀ ਕਮੇਟੀ ਦੀਆਂ ਚੋਣਾਂ ਵਿਚ ਪੂਰੀ ਧੂਮਧਾਮ ਨਾਲ ਅਤੇ ਖੁਲੇਆਮ ਪੰਥਕ ਨਾਹਰਿਆ ਦਾ ਸਹਾਰਾ ਲੈ ਕੇ ਹਿਸਾ ਲੈਂਦੇ ਸੀ । ਜਿਵੇਂ ਕਿ ਪੰਜਾਬੀ ਦੀ ਕਹਾਉਤ ਹੈ ਕਿ ਜੋ ਗਰਜਦੇ ਹਨ ਉਹ ਬਰਸਦੇ ਨਹੀਂ ਹੁੰਦੇ ਅਤੇ ਜੋ ਬਰਸਦੇ ਹਨ ਉਹ ਗਰਜਦੇ ਨਹੀਂ ਹੁੰਦੇ । ਇਸ ਤਰਾਂ ਦਿਨ ਰਾਤ 'ਪੰਥ ਖਤਰੇ ਵਿਚ' ਹੈ ਜਾਂ ਪੰਥ ਦੀ ਚੜਦੀ ਕਲਾ ਦੇ ਨਾਹੁਰੇ ਮਾਰਨ ਵਾਲੇ ਅੰਤ ਨੂੰ ਪੰਥ ਲਈ ਮੁਸੀਬਤ ਹੀ ਬਣਦੇ ਰਹੇ । ਜਿਸ ਤਰਾਂ ਦੀ ਦਿਆਨਤਦਾਰੀ ਅਤੇ ਸੂਝਬੂਝ ਕਾਂਗਰਸ ਪਾਰਟੀ ਨਾਲ ਸਬੰਧਤ ਸਜਣਾ ਵਿਚ ਸੀ ਜੇ ਕਰ ਉਸੇ ਤਰਾਂ ਦੀ ਦਿਆਨਤਦਾਰੀ ਅਤੇ ਸੂਝ ਬੂਝ ਅਕਾਲੀ ਦਲ ਨਾਲ ਸਬੰਧਤ ਸਜਣਾ ਦੀ ਹੁੰਦੀ ਤਾਂ ਉਹ ਪੰਥ ਦਾ ਬੜਾ ਕੁਝ ਸੰਵਾਰ ਸਕਦੇ ਸਨ । ਮਾਸਟਰ ਤਾਰਾ ਸਿੰਘ ਦੀ ਸਾਰੀ ਪਾਲਿਟਿਕਸ ਆਪਾ ਵਿਰੋਧੀ ਅਤੇ ਜਜ਼ਬਾਤੀ ਕਿਸਮ ਦੀ ਰਹੀ ਹੈ । ਮਾਸਟਰ ਜੀ, ਮਹਾਤਮਾ ਗਾਂਧੀ, ਜਵਾਹਰ ਲਾਲ ਨਹਿਰੂ ਅਤੇ ਮੁਹੰਮਦ ਅਲੀ ਜਿਨਾਹ ਦੇ ਸਮਕਾਲੀ ਸਨ ਪਰ ਮਾਸਟਰ ਜੀ ਰਾਜਨੀਤਕ ਸੂਝ-ਬੂਝ ਦੇ ਪਖੋਂ ਇਨਾਂ ਲੀਡਰਾਂ ਦੇ ਨੇੜੇ ਤੇੜੇ ਵੀ ਨਹੀਂ ਪਹੁੰਚਦੇ ਸਨ । ਇਹੀ ਗਲ ਸੰਤ

ਫਤਿਹ ਸਿੰਘ ਅਤੇ ਜਥੇਦਾਰ ਮੋਹਨ ਸਿੰਘ ਤੁੜ ਬਾਰੇ ਕਹੀ ਜਾ ਸਕਦੀ ਹੈ । ਇਹ ਗਲ ਇਥੇ ਇਸ ਕਰਕੇ ਬਿਆਨੀ ਗਈ ਹੈ ਕਿਉਂਕਿ ਇਸ ਤਰਾਂ ਦੀ ਲੀਡਰਸ਼ਿਪ ਦਾ ਪਰਭਾਵ ਗੁਰਦੁਆਰਾ ਪਰਬੰਧ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਜੈਸੀ ਮਹਾਨ ਸੰਸਥਾ ਤੇ ਵੀ ਪੈਂਦਾ ਸੀ ।

ਅਕਾਲੀ ਦਲ ਨਾਲ ਜਿਹੜੇ ਸਬੰਧਤ ਸਜਣ ਸਿਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਰਹੇ ਹਨ ਉਨਾਂ ਵਿਚ ਇਹ ਇਹ ਸ਼ਾਮਲ ਹਨ : ਜਥੇਦਾਰ ਤੇਜਾ ਸਿੰਘ ਭੁਚਰ, ਜਥੇਦਾਰ ਅੱਛਰ ਸਿੰਘ, ਜਥੇਦਾਰ ਚੰਨਣ ਸਿੰਘ ਉਨਾੜਾ, ਜਥੇਦਾਰ ਮੋਹਨ ਸਿੰਘ ਤੁੜ, ਗਿਆਨੀ ਸਾਧੂ ਸਿੰਘ ਭੌਰਾ, ਜਥੇਦਾਰ ਗੁਰਦਿਆਲ ਸਿੰਘ ਅਜਨੋਹਾ, ਗਿਆਨੀ ਕਿਰਪਾਲ ਸਿੰਘ । ਬਿਨਾ ਸ਼ੱਕ ਇਹ ਸਜਣ ਸਿਖੀ ਜਜ਼ਬਾਤ ਵਾਲੇ ਅਤੇ ਵਿਦਵਾਨ ਸਨ ਪਰ ਇਨਾਂ ਉਪਰ ਅਕਾਲੀ ਦਲ ਦੇ ਲੀਡਰਾਂ ਦਾ ਪਰਭਾਵ ਬਹੁਤ ਜ਼ਿਆਦਾ ਸੀ । ਅਸਲ ਵਿਚ ਅਕਾਲੀ ਦਲ ਦੇ ਪਰਧਾਨਾਂ ਅਤੇ ਅਕਾਲੀ ਦਲ ਦੇ ਨਾਲ ਸਬੰਧਤ ਸ਼ਰੋਮਣੀ ਕਮੇਟੀ ਦੇ ਪਰਧਾਨਾਂ ਨੇ ਕਦੇ ਵੀ ਸਿਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰਾਂ ਨੂੰ ਸੁਤੰਤਰਤਾ ਨਾਲ ਕੰਮ ਨਹੀਂ ਕਰਨ ਦਿਤਾ । ਇਸ ਕਰਕੇ ਉਕਤ ਸਜਣਾ ਦੀ ਦਿਆਨਤਦਾਰੀ ਅਤੇ ਵਿਦਵਤਾ ਪੰਥ ਦੇ ਕੰਮ ਨਹੀਂ ਆ ਸਕੀ ।

ਇਹ ਗਲ ਵੀ ਵਰਨਣਯੋਗ ਹੈ ਕਿ ਭਾਰਤ ਦੀ ਕੇਂਦਰੀ ਸਰਕਾਰ ਨੇ ਵੀ ਹਰ ਹੀਲੇ ਸਿਖ ਗੁਰਦੁਆਰਾ ਪਰਬੰਧ ਨੂੰ ਆਪਣੇ ਹਥਠੋਕੇ ਸਿਖ ਸਜਣਾ ਦੇ ਹਥਾਂ ਵਿਚ ਦੇਣ ਦੀ ਕੋਸ਼ਿਸ਼ ਕੀਤੀ ਹੈ । ਜਿਹੜੇ ਕਾਂਗਰਸੀ ਲੀਡਰ 1947 ਤੋਂ ਪਹਿਲਾਂ ਅਕਾਲੀਆਂ ਦੇ ਗੁਰਦੁਆਰਾ ਸੁਧਾਰ ਦੇ ਮੋਰਚਿਆਂ ਸਮੇਂ ਇਹ ਕਿਹਾ ਕਰਦੇ ਸਨ ਕਿ 'ਪਹਿਲੇ ਦੇਸ਼ ਆਜ਼ਾਦ ਕਰਵਾ ਲਓ ਫਿਰ ਗੁਰਦੁਆਰੇ ਵੀ ਆਪਣੇ ਆਪ ਆਜ਼ਾਦ ਹੋ ਜਾਣਗੇ ।' ਉਹੀ ਲੀਡਰ 1947 ਤੋਂ ਬਾਦ ਇਹ ਸਭ ਗਲਾਂ ਭੁਲ ਕੇ ਗੁਰਦੁਆਰਾ ਕਾਨੂੰਨ ਨੂੰ ਅਤੇ ਗੁਰਦੁਆਰਾ ਪਰਬੰਧ ਨੂੰ ਅਕਾਲੀਆਂ ਦੇ ਹਥਾਂ ਵਿਚੋਂ ਖੋਹ ਕੇ ਆਪਣੇ ਬੰਦਿਆਂ ਦੇ ਸਪੁਰਦ ਕਰਨ ਦੀ ਦੌੜ ਵਿਚ ਸ਼ਾਮਲ ਹੋ ਗਏ ਸਨ । ਇਸ ਦਾ ਫੌਰੀ ਪਰਭਾਵ ਇਹ ਪਿਆ ਕਿ ਭਾਰਤ ਦੀ ਅਖਾਉਤੀ ਸਵਦੇਸ਼ੀ ਹਕੂਮਤ ਦੌਰਾਨ ਅਕਾਲੀਆਂ ਸਾਹਮਣੇ, ਗੁਰਦੁਆਰਾ ਕਾਨੂੰਨ ਨੂੰ ਹੋਰ ਚੰਗੇਰਾ ਬਣਾਉਣ ਦੀ ਥਾਂ ਤੇ ਅੰਗਰੇਜ਼ਾਂ ਵੇਲੇ ਦੇ ਬਣੇ ਹੋਏ ਸਿਖ ਗੁਰਦੁਆਰਾ ਕਾਨੂੰਨ ਨੂੰ ਬਚਾ ਕੇ ਰਖਣ ਦੇ ਹੀ ਮਸਲੇ ਖੜੇ ਹੋ ਗਏ ।

1947 ਵਿਚ ਸਤਾ ਦੇ ਤਬਾਦਲੇ ਨਾਲ ਹੀ ਅਕਾਲੀ ਦਲ ਅਤੇ ਕਾਂਗਰਸ ਵਿਚ ਰਾਜਨੀਤਕ ਲੜਾਈ ਸ਼ੁਰੂ ਹੋ ਗਈ । 19 ਫਰਵਰੀ, 1949 ਨੂੰ ਮਾਸਟਰ ਤਾਰਾ ਸਿੰਘ ਨੂੰ ਸਰਕਾਰ ਨੇ ਗਰਿਫ਼ਤਾਰ ਕਰ ਲਿਆ । ਤਿੰਨ ਮਾਰਚ ਨੂੰ ਅਕਾਲੀਆਂ ਨੇ ਰੋਸ ਮਨਉਣਾ ਚਾਹਿਆ । ਇਸ ਦਿਨ ਸਿਰੀ ਅਕਾਲ ਤਖ਼ਤ ਸਾਹਿਬ ਤੇ ਮਾਸਟਰ ਜੀ ਦੀ ਸਿਹਤ ਲਈ ਅਰਦਾਸ ਕਰਨ ਲਈ ਅਕਾਲੀ ਜਥੇ ਪਹੁੰਚੇ । ਉਸ ਸਮੇਂ ਤਖ਼ਤ ਸਾਹਿਬ ਦੇ ਜਥੇਦਾਰ ਮੋਹਨ ਸਿੰਘ ਨਾਗੋ ਕੇ ਸਨ । ਇਨਾਂ ਨੇ ਅਕਾਲੀ ਜਥਿਆਂ ਨੂੰ ਤਖ਼ਤ ਸਾਹਿਬ ਤੇ ਅਰਦਾਸ ਕਰਨ ਤੋਂ ਰੋਕਿਆ । ਇਸ ਕਸਮਕਸ਼ ਵਿਚ ਉਥੇ ਤੂੰ ਤੂੰ ਮੈਂ ਮੈਂ ਹੋ ਗਈ ਅਤੇ ਨੌਬਤ ਇਟਾਂ ਵੱਟੇ ਮਾਰਨ ਤਕ ਵਧ ਗਈ । ਸਿਰੀ ਅਕਾਲ ਤਖ਼ਤ ਸਾਹਿਬ ਉਪਰ ਪਥਰਾਓ ਕੀਤਾ ਗਿਆ । ਤਖ਼ਤ ਸਾਹਿਬ ਦੀ ਪਵਿਤਰਤਾ ਅਤੇ ਮਹਾਨਤਾ ਦਾ ਢੰਡੋਰਾ ਪਿਟਣ ਵਾਲੇ ਲੋਕ ਖੁਦ ਹੀ ਉਸ ਦੀ ਪਵਿਤਰਤਾ ਅਤੇ ਮਹਾਨਤਾ ਨੂੰ ਖ਼ਤਮ ਕਰ ਰਹੇ ਸਨ । ਜਥੇਦਾਰ ਮੋਹਨ ਸਿੰਘ ਨਾਗੋ ਕੇ ਨੇ ਸਿਰੀ ਦਰਬਾਰ ਸਾਹਿਬ ਦੀ ਛਤ ਤੇ ਚੜ ਕੇ ਆਪਣੀ ਜਾਨ ਬਚਾਈ । ਉਸ ਨੇ ਆਪਣੇ ਪਿਸਤੌਲ ਵਿਚੋਂ ਕੁਝ ਫਾਇਰ ਵੀ ਕੀਤੇ ਅਤੇ ਪੁਲੀਸ ਨੂੰ ਵੀ ਅੰਦਰ ਬੁਲਾਇਆ । ਗੁਰੂ ਘਰ ਦੀ ਮਿਟੀ ਪਲੀਤ ਕਰਨ ਵਿਚ ਨਾ ਹੀ ਜਥੇਦਾਰ ਮੋਹਨ ਸਿੰਘ ਨੇ ਕੋਈ ਕਸਰ ਛਡੀ ਅਤੇ ਨਾ ਹੀ ਅਕਾਲੀ ਜਥਿਆਂ ਨੇ । ਅਕਾਲੀਆਂ ਨੇ ਤਖ਼ਤ ਸਾਹਿਬ ਉਪਰ

ਪਥਰਾਓ ਕੀਤਾ ਅਤੇ ਜਥੇਦਾਰ ਨੇ ਪੁਲੀਸ ਨੂੰ ਬੁਲਾਇਆ । ਕਈ ਦਿਨਾਂ ਤੀਕ ਪੁਲੀਸ ਪਰਿਕਰਮਾ ਵਿਚ ਡੇਰੇ ਲਾਈਂ ਬੈਠੀ ਰਹੀ ।[1]

10 ਮਈ, 1955 ਨੂੰ ਅਕਾਲੀ ਦਲ ਨੇ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਪੰਜਾਬੀ ਸੂਬੇ ਲਈ ਮੋਰਚਾ ਲਾਇਆ । ਇਸ ਸਮੇਂ ਗਿਆਨੀ ਅੱਛਰ ਸਿੰਘ ਜੀ ਸਿਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਨ । ਹਰ ਰੋਜ਼ ਸ਼ਾਮ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਸਿਰੋਪਾਓ ਦੇ ਕੇ ਅਕਾਲੀ ਜਥਿਆਂ ਨੂੰ ਮੋਰਚੇ ਵਿਚ ਗਰਿਫ਼ਤਾਰੀ ਦੇਣ ਲਈ ਤੋਰਿਆ ਜਾਂਦਾ ਸੀ । ਇਹ ਮੋਰਚਾ 12 ਜੁਲਾਈ, 1955 ਤਕ ਚਲਦਾ ਰਿਹਾ । ਇਸ ਦਿਨ ਪੰਡਤ ਜਵਾਹਰ ਲਾਲ ਨਹਿਰੂ ਰੂਸ ਦੀ ਯਾਤਰਾ ਤੋਂ ਮੁੜ ਕੇ ਆਇਆ ਸੀ । ਉਸ ਬਾਰੇ ਅਖ਼ਬਾਰਾਂ ਵਿਚ ਸੁਰਖੀਆਂ ਲਗੀਆਂ ਸਨ ਕਿ ਪੰਡਤ ਜੀ ਰੂਸ ਤੋਂ ਸ਼ਾਂਤੀ ਦਾ ਸੁਨੇਹਾ ਲੈ ਕੇ ਆਏ ਹਨ । ਇਸੇ ਸ਼ਾਂਤੀ ਦੇ ਸੁਨੇਹੇ ਦੇ ਬਹਾਨੇ ਹੇਠ ਅਕਾਲੀ ਕੈਦੀਆਂ ਨੂੰ ਰਿਹਾ ਕਰ ਦਿਤਾ ਗਿਆ ਸੀ ।

ਮਈ, 1960 ਵਿਚ ਫਿਰ ਪੰਜਾਬੀ ਸੂਬੇ ਲਈ ਮੋਰਚਾ ਲਾਇਆ ਗਿਆ । ਇਸ ਮੋਰਚੇ ਵਿਚ ਵੀ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਅਕਾਲੀ ਵਲੰਟੀਅਰਾਂ ਨੂੰ ਰੋਜ਼ਾਨਾ ਸਿਰੋਪਾਓ ਦੇ ਕੇ ਤੋਰਿਆ ਜਾਂਦਾ ਸੀ । ਅਕਾਲੀ ਆਗੂ ਗਰਿਫ਼ਤਾਰੀ ਤੋਂ ਬਚਣ ਲਈ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਰਿਹਾ ਕਰਦੇ ਸਨ । 18 ਦਸੰਬਰ, 1960 ਨੂੰ ਸੰਤ ਫਤਿਹ ਸਿੰਘ ਨੇ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਮਰਨਵਰਤ ਰਖ ਦਿਤਾ ਅਤੇ ਐਲਾਨ ਕਰ ਦਿਤਾ ਕਿ ਜੇਕਰ ਕੇਂਦਰੀ ਸਰਕਾਰ ਨੇ ਪੰਜਾਬੀ ਸੂਬਾ ਨਾ ਬਣਾਇਆ ਤਾਂ ਉਹ ਅਗਨ ਭੇਟ ਹੋ ਜਾਣਗੇ । ਪਰ ਇਹ ਵਰਤ 9 ਜਨਵਰੀ, 1961 ਨੂੰ ਤੋੜ ਦਿਤਾ ਸੀ । ਨਾ ਪੰਜਾਬੀ ਸੂਬਾ ਬਣਿਆ ਅਤੇ ਨਾ ਹੀ ਬਣਾਏ ਜਾਣ ਦਾ ਕੋਈ ਵਾਅਦਾ ਕੀਤਾ ਪਰ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਰਖਿਆ ਵਰਤ ਜ਼ਰੂਰ ਛਡ ਦਿਤਾ ਗਿਆ ਸੀ ।

15 ਅਗਸਤ, 1961 ਨੂੰ ਮਾਸਟਰ ਤਾਰਾ ਸਿੰਘ ਨੇ ਮਰਨ ਵਰਤ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਰਖਿਆ । ਪਰ ਇਹ ਵੀ ਪਹਿਲੀ ਅਕਤੂਬਰ, 1961 ਨੂੰ ਛਡ ਦਿਤਾ ਗਿਆ ਸੀ। ਇਸ ਦੇ ਛਡੇ ਜਾਣ ਦਾ ਅਸਰ ਇਹ ਹੋਇਆ ਕਿ ਅਕਾਲੀ ਦਲ ਦੋਫਾੜ ਹੋ ਗਿਆ ਸੀ । ਸੰਤ ਫਤਿਹ ਸਿੰਘ ਦੀ ਅਗਵਾਈ ਹੇਠ ਨਵਾਂ ਅਕਾਲੀ ਦਲ ਬਣ ਗਿਆ ਅਤੇ ਮਾਸਟਰ ਤਾਰਾ ਸਿੰਘ ਵਲੋਂ ਤੋੜੇ ਗਏ ਮਰਨਵਰਤ ਦਾ ਖੂਬ ਭੰਡੀ ਪਰਚਾਰ ਹੋਇਆ । ਅਖੀਰ ਮਾਮਲਾ ਸਿਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੇ ਸਪੁਰਦ ਹੋਇਆ । ਮਾਸਟਰ ਜੀ ਤੇ ਦੋਸ਼ ਲਾਇਆ ਗਿਆ ਸੀ ਕਿ ਉਸ ਨੇ ਮਰਨ ਵਰਤ ਛਡ ਕੇ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਕੀਤੀ ਗਈ ਅਰਦਾਸ ਨੂੰ ਭੰਗ ਕੀਤਾ ਹੈ ਇਸ ਲਈ ਉਹ ਸਿਖ ਮਰਯਾਦਾ ਨੂੰ ਤੋੜਨ ਦਾ ਦੋਸ਼ੀ ਹੈ ।

ਜਥੇਦਾਰ, ਸਿੰਘ ਸਾਹਿਬ ਗਿਆਨੀ ਅੱਛਰ ਸਿੰਘ ਸਨ । ਉਨਾਂ ਨਾਲ ਚਾਰ ਸਿੰਘ ਸਾਹਿਬਾਨ ਹੋਰ ਲਾਏ ਗਏ । ਇਹ ਸਨ : ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ, ਹੈਡ-ਗਰੰਥੀ ਸਿਰੀ ਦਰਬਾਰ ਸਾਹਿਬ; ਸਿੰਘ ਸਾਹਿਬ ਗਿਆਨੀ ਸ਼ਰਮ ਸਿੰਘ ਜਥੇਦਾਰ ਤਖ਼ਤ ਸਿਰੀ ਕੇਸ਼ਗੜ ਸਾਹਿਬ ਆਨੰਦਪੁਰ; ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਗਰੰਥੀ ਸਿਰੀ ਦਰਬਾਰ ਸਾਹਿਬ;

---

1. ਟੇਪ ਰਿਕਾਰਡ ਬਿਆਨ ਸਿੰਘ ਸਾਹਿਬ ਗਿਆਨੀ ਚੇਤ ਸਿੰਘ (ਓਰਲ ਹਿਸਟਰੀ ਸੈਲ), ਡੀਪਾਰਟਮੈਂਟ ਆਫ ਪੰਜਾਬ ਹਿਸਟਾਰੀਕਲ ਸਟਡੀਜ਼, ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਤੇ ਸ਼ਮਸ਼ੇਰ ਸਿੰਘ ਅਸ਼ੋਕ (ਸੰ.) 'ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਦਾ ਪੰਜਾਹ ਸਾਲਾ ਇਤਿਹਾਸ', ਅੰਮਰਿਤਸਰ,1982 ਪੰਨਾ ਨੰ. 253

ਅਤੇ ਸਿੰਘ ਸਾਹਿਬ ਗਿਆਨੀ ਚੇਤ ਸਿੰਘ ਗਰੰਥੀ ਸਿਰੀ ਦਰਬਾਰ ਸਾਹਿਬ । ਇਨਾਂ ਪੰਜ ਸਿੰਘ ਸਾਹਿਬਾਨ ਨੇ ਮਾਮਲੇ ਦੀ ਪੁਣ-ਛਾਣ ਕੀਤੀ ਅਤੇ 28 ਨਵੰਬਰ, 1961 ਨੂੰ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਸਿਖ ਸੰਗਤਾਂ ਦੇ ਇਕਠ ਵਿਚ ਇਹ ਫੈਸਲਾ ਸੁਣਾਇਆ :

> ਮਾਸਟਰ ਤਾਰਾ ਸਿੰਘ ਦੋਸ਼ੀ ਹਨ ਇਸ ਲਈ ਉਹ ਸਜ਼ਾ ਭੁਗਤਣ :
>
> 1. ਸਿਰੀ ਅਖੰਡ ਪਾਠ ਕਰਵਾਉਣ; 2. ਇਕ ਮਹੀਨਾ ਜਪੁਜੀ ਸਾਹਿਬ ਦਾ ਪਾਠ ਰੋਜ਼ਾਨਾ ਦੇ ਨਿਤਨੇਮ ਤੋਂ ਵਾਧੂ ਕਰਨ; 3. 125 ਰੁਪਏ ਦਾ ਕੜਾਹ ਪਰਸ਼ਾਦ ਕਰਵਾਉਣ; 4. ਪੰਜ ਦਿਨਾਂ ਲਈ ਸੰਗਤਾਂ ਦੇ ਜੋੜੇ ਝਾੜਨ ਅਤੇ ਲੰਗਰ ਦੇ ਬਰਤਨ ਸਾਫ਼ ਕਰਨ ।

ਇਸ ਦੇ ਨਾਲ ਹੀ ਸੰਤ ਫਤਿਹ ਸਿੰਘ ਨੂੰ ਇਨਾਂ ਗਲਾਂ ਕਰਕੇ ਦੋਸ਼ੀ ਠਹਿਰਾਇਆ ਗਿਆ

> ਕਿ ਉਨਾਂ ਨੇ ਮਾਸਟਰ ਤਾਰਾ ਸਿੰਘ ਨੂੰ ਜੂਸ ਪਿਲਾਇਆ ਸੀ । ਇਸ ਲਈ ਉਹ ਵੀ ਇਕ ਮਹੀਨਾ ਜਪੁਜੀ ਸਾਹਿਬ ਦਾ ਪਾਠ ਰੋਜ਼ਾਨਾ ਦੇ ਨਿਤਨੇਮ ਤੋਂ ਵਾਧੂ ਕਰਨ ਅਤੇ ਪੰਜ ਦਿਨਾਂ ਲਈ ਲੰਗਰ ਦੇ ਬਰਤਨ ਸਾਫ ਕਰਨ ।

ਤੀਜੇ ਨੰਬਰ ਤੇ ਅਕਾਲੀ ਦਲ ਦੀ ਵਰਕਿੰਗ ਕਮੇਟੀ ਦੇ ਸਾਰੇ ਮੈਂਬਰਾਂ ਨੂੰ ਵੀ ਦੋ ਦਿਨ ਲਈ ਸਿਰੀ ਦਰਬਾਰ ਸ਼ਾਹਿਬ ਦੀ ਪਰਿਕਰਮਾ ਨੂੰ ਸਾਫ ਕਰਨ ਦੀ ਸਜ਼ਾ ਲਾਈ ਗਈ ਕਿਉਂਕਿ ਉਸ ਨੇ ਵੀ ਮਾਸਟਰ ਤਾਰਾ ਸਿੰਘ ਨੂੰ ਮਰਨ ਵਰਤਨ ਤੋੜਨ ਤੋਂ ਰੋਕਿਆ ਨਹੀਂ ਸੀ ।

ਉਕਤ ਸਜਾਵਾਂ ਸਭ ਨੇ ਪੂਰੀਆਂ ਕੀਤੀਆਂ ਪਰ ਮਰਨ ਵਰਤ ਤੋੜੇ ਜਾਣ ਦਾ ਜੋ ਨੁਕਸਾਨ ਮਾਸਟਰ ਤਾਰਾ ਸਿੰਘ ਨੂੰ ਹੋਣਾ ਸੀ ਉਸ ਤੋਂ ਉਹ ਬਚ ਨਹੀਂ ਸਕਿਆ । ਉਸ ਦੀ ਲੀਡਰਸ਼ਿਪ ਖ਼ਤਮ ਹੋ ਗਈ ਅਤੇ ਸੰਤ ਫਤਿਹ ਸਿੰਘ ਦੀ ਲੀਡਰਸ਼ਿਪ ਸਥਾਪਤ ਹੋ ਗਈ ਸੀ ।

16 ਅਗਸਤ, 1965 ਨੂੰ ਸੰਤ ਫਤਿਹ ਸਿੰਘ ਨੇ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਐਲਾਨ ਕੀਤਾ ਕਿ ਉਹ 10 ਸਤੰਬਰ, 1965 ਨੂੰ ਮਰਨ ਵਰਤ ਰਖੇਗਾ ਅਤੇ ਕੇਂਦਰੀ ਸਰਕਾਰ ਨੂੰ 25 ਦਿਨਾਂ ਦੀ ਮੋਹਲਤ ਦੇਵੇਗਾ ਕਿ ਉਹ ਪੰਜਾਬੀ ਸੂਬੇ ਦੀ ਮੰਗ ਮੰਨ ਲਵੇ ਨਹੀਂ ਤਾਂ ਉਹ ਪੰਦਰਵੇਂ ਦਿਨ ਆਪਣੇ ਆਪ ਨੂੰ ਅਗਨ ਭੇਟ ਕਰ ਕੇ ਆਤਮਦਾਹ ਕਰ ਲਵੇਗਾ । 30 ਅਗਸਤ, 1965 ਨੂੰ ਪਾਕਿਸਤਾਨ-ਭਾਰਤ ਦੀ ਜੰਗ ਛਿੜ ਪਈ ਅਤੇ ਸੰਤ ਫਤਿਹ ਸਿੰਘ ਨੂੰ ਮਰਨ ਵਰਤ ਛਡਣ ਦਾ ਇਕ ਵਧੀਆ ਬਹਾਨਾ ਮਿਲ ਗਿਆ ।

ਭਾਰਤ-ਪਾਕਿ ਲੜਾਈ ਹੋਣ ਤੋਂ ਬਾਅਦ ਪਹਿਲੀ ਨਵੰਬਰ, 1966 ਨੂੰ ਪੰਜਾਬੀ ਸੂਬਾ ਬਣਾ ਦਿਤਾ ਗਿਆ ਪਰ ਇਸ ਦੇ ਅਨੇਕਾਂ ਮਸਲੇ ਅੱਗੇ ਲਟਕਦੇ ਰਖ ਦਿਤੇ ਗਏ ਸਨ ਜਿਨਾਂ ਨੇ ਪੰਜਾਬੀ ਸੂਬਾ ਬਣਨ ਤੋਂ ਪਿਛੋਂ ਵੀ ਪੰਜਾਬ ਵਿਚ ਸ਼ਾਂਤੀ ਨਹੀਂ ਹੋਣ ਦਿਤੀ । ਬਹੁਤ ਸਾਰੇ ਪੰਜਾਬੀ ਬੋਲਦੇ ਇਲਾਕੇ ਹਰਿਆਣੇ ਵਿਚ ਛਡ ਦਿਤੇ ਗਏ । ਚੰਡੀਗੜ ਪੰਜਾਬ ਤੋਂ ਬਾਹਰ ਰਖਿਆ ਗਿਆ । ਹੈਡ-ਵਰਕਸ ਅਤੇ ਪਾਣੀਆਂ ਦਾ ਵੰਡੇਵਾਂ ਸਭ ਵਿਚੇ ਹੀ ਲਟਕਦੇ ਰਹਿ ਗਏ । ਇਸ ਕਰ ਕੇ ਮਰਨ ਵਰਤ ਰਖਣ ਦਾ ਸਿਲਸਿਲਾ ਪੰਜਾਬੀ ਸੂਬਾ ਬਣਨ ਤੋਂ ਪਿਛੋਂ ਵੀ ਚਲਦਾ ਰਿਹਾ। ਪਰ ਹਥ ਪਲੇ ਕੁਝ ਨਹੀਂ ਪਿਆ ਹਾਂ ਸਿਰੀ ਅਕਾਲ ਤਖ਼ਤ ਸਾਹਿਬ ਦੀ ਮਾਣ-ਮਰਯਾਦਾ ਜਰੂਰ ਭੰਗ ਹੁੰਦੀ ਰਹੀ ।

## II
## (1966-1984)

1966 ਵਿਚ ਪੰਜਾਬੀ ਸੂਬਾ ਬਣਾ ਦਿਤਾ ਗਿਆ । ਇਹ ਪੰਜਾਬ ਦੀ ਸਿਆਸਤ ਵਿਚ ਇਕ ਨਵਾਂ ਮੋੜ ਸੀ । ਪਹਿਲਾਂ ਸਿਖ ਪੰਜਾਬ ਵਿਚ ਘਟ ਗਿਣਤੀ ਦਾ ਫਿਰਕਾ ਸਨ ਇਸ ਕਰ ਕੇ ਉਹ ਰਾਜਨੀਤਕ ਤੌਰ ਤੇ ਦਬਾਏ ਹੋਏ ਲੋਕ ਸਨ । ਸਿਰੀ ਅਕਾਲ ਤਖ਼ਤ ਸਾਹਿਬ ਉਪਰ ਮਰਨ ਵਰਤ ਰਖਣ ਸਮੇਂ ਪੁਲੀਸ ਦੇ ਉਥੇ ਆ ਜਾਣ ਦਾ ਹਮੇਸ਼ਾਂ ਤੌਖਲਾ ਰਹਿੰਦਾ ਸੀ ਇਸ ਕਰ ਕੇ ਅਕਾਲੀ ਸ਼ਰੋਮਣੀ ਕਮੇਟੀ ਤੇ ਕਾਬਜ਼ ਹੋਣ ਦੇ ਬਾਵਜੂਦ ਵੀ ਸਿਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਮਹਿਫੂਜ਼ ਨਹੀਂ ਸਨ । ਪੰਜਾਬੀ ਸੂਬਾ ਬਣਨ ਬਾਦ ਸਿਖ ਪੰਜਾਬ ਦੀ ਬਹੁਤ ਗਿਣਤੀ ਵਾਲੀ ਜਮਾਤ ਬਣ ਗਏ ਸਨ । ਇਸ ਲਈ ਪੰਜਾਬ ਦਾ ਰਾਜ ਪਰਬੰਧ ਸਮੁਚੇ ਤੌਰ ਤੇ ਸਿਖਾਂ ਦੇ ਹਥ ਵਿਚ ਆ ਗਿਆ । ਇਸ ਨਾਲ ਜਿਥੇ ਪੰਜਾਬ ਰਾਜਨੀਤੀ ਵਿਚ ਸਿਖਾਂ ਦਾ ਵਿਸਵਾਸ਼ ਸਥਿਰ ਹੋ ਗਿਆ ਉਥੇ ਸਿਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਵੀ ਸੁਰਖਿਅਤਾ ਦੀ ਭਾਵਨਾ ਪਰਬਲ ਹੋ ਗਈ ਸੀ । ਹੁਣ ਕੰਪਲੈਕਸ ਵਿਚ ਅਕਾਲੀ ਵਧੇਰੇ ਮਹਿਫੂਜ਼ ਸਨ ।

ਕਿਉਂਕਿ ਪੰਜਾਬੀ ਸੂਬਾ ਬਣਾਏ ਜਾਣ ਦੇ ਬਾਵਜੂਦ ਵੀ ਪੰਜਾਬ ਦੇ ਕਈ ਮਸਲੇ ਅਜਿਹੇ ਸਨ ਜਿਨਾਂ ਦਾ ਕੋਈ ਨਿਬੇੜਾ ਨਹੀਂ ਸੀ ਕੀਤਾ ਗਿਆ । ਚੰਡੀਗੜ ਪੰਜਾਬ ਤੋਂ ਬਾਹਰ ਰਖਿਆ ਗਿਆ; ਪਾਣੀ ਅਣਵੰਡੇ ਸਨ ਕਈ ਪੰਜਾਬੀ ਬੋਲਦੇ ਇਲਾਕੇ ਪੰਜਾਬ ਤੋਂ ਬਾਹਰ ਰਹਿ ਗਏ ਸਨ । ਦਰਿਆਵਾਂ ਦੇ ਹੈਡ-ਵਰਕਸ ਪੰਜਾਬ ਕੋਲ ਨਹੀਂ ਸਨ । ਇਸ ਕਰਕੇ ਇਨਾਂ ਮਸਲਿਆਂ ਨੂੰ ਹਲ ਕਰਵਾਉਣ ਲਈ ਅਕਾਲੀਆਂ ਦੇ ਮਰਨ ਵਰਤ ਉਸੇ ਤਰਾਂ ਹੀ ਚਲਦੇ ਰਹੇ ਪਰ ਹੁਣ ਇਨਾਂ ਮਰਨ ਵਰਤਾਂ ਦਾ ਅਕਾਲੀਆਂ ਨੂੰ ਦੂਹਰਾ ਫਾਇਦਾ ਹੋਣ ਲਗ ਪਿਆ ਸੀ । ਮਸਲੇ ਹਲ ਹੋਏ ਭਾਵੇਂ ਨਾ ਹੋਏ ਪਰ ਇਸ ਨਾਲ ਅਕਾਲੀਆਂ ਦਾ ਚੋਣ ਪਰਚਾਰ ਆਪਣੇ ਆਪ ਹੋ ਜਾਂਦਾ ਸੀ। ਚੋਣ ਪਰਚਾਰ ਹੋ ਜਾਏ ਇਸ ਦੇ ਮੁਕਾਬਲੇ ਭਾਵੇਂ ਸਿਰੀ ਅਕਾਲ ਤਖ਼ਤ ਸਾਹਿਬ ਦੀ ਮਾਣ-ਮਰਯਾਦਾ ਭੰਗ ਹੁੰਦੀ ਰਹੇ ਇਸ ਦੀ ਅਕਾਲੀਆਂ ਨੂੰ ਕੋਈ ਚਿੰਤਾ ਨਹੀਂ ਸੀ । ਉਕਤ ਲਮਕਦੇ ਆ ਰਹੇ ਮਸਲਿਆਂ ਨੂੰ ਹਲ ਕਰਾਉਣ ਲਈ ਸੰਤ ਫਤਿਹ ਸਿੰਘ, ਪਰਧਾਨ ਸ਼ਰੋਮਣੀ ਅਕਾਲੀ ਦਲ, ਨੇ 17 ਦਸੰਬਰ, 1966 ਨੂੰ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਮਰਨ-ਵਰਤ ਰਖਣ ਦਾ ਐਲਾਨ ਕਰ ਦਿਤਾ ਅਤੇ ਇਹ ਐਲਾਨ ਵੀ ਕਰ ਦਿਤਾ ਸੀ ਕਿ ਉਹ ਮੰਗਾਂ ਨਾ ਮੰਨੇ ਜਾਣ ਦੀ ਸੂਰਤ ਵਿਚ 27 ਦਸੰਬਰ, 1966 ਨੂੰ ਸ਼ਾਮ ਦੇ ਚਾਰ ਵਜੇ ਅਗਨੀ ਵਿਚ ਸੜ ਕੇ ਆਤਮਦਾਹ ਕਰ ਲਵੇਗਾ। ਉਸ ਦੇ ਨਾਲ ਹੀ ਪੰਜ ਹੋਰ ਅਕਾਲੀ ਨੇਤਾਵਾਂ ਨੇ ਇਕ ਦਿਨ ਪਹਿਲਾਂ ਆਤਮਦਾਹ ਕਰਨ ਦਾ ਐਲਾਨ ਕਰ ਦਿਤਾ ਸੀ । ਇਨਾਂ ਵਿਚ ਇਹ ਪੰਜ ਲੀਡਰ ਸ਼ਾਮਲ ਸਨ: ਜਥੇਦਾਰ ਜੀਵਨ ਸਿੰਘ ਉਮਰਾਨੰਗਲ; ਜਥੇਦਾਰ ਜਾਗੀਰ ਸਿੰਘ ਫਗੂਵਾਲੀਆ; ਸੰਤ ਚੰਨਣ ਸਿੰਘ; ਜਥੇਦਾਰ ਜਗਦੇਵ ਸਿੰਘ ਤੁਲਵੰਡੀ ਅਤੇ ਜ: ਮੱਲ ਸਿੰਘ ਚੜਿਕ ।

ਇਹ ਪੰਜੇ ਅਕਾਲੀ ਨੇਤਾ ਵੀ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਪਹੁੰਚ ਗਏ ਸਨ। ਸੰਤ ਫਤਿਹ ਸਿੰਘ ਨੇ ਆਪਣੇ ਆਪ ਨੂੰ ਅੱਗ ਵਿਚ ਸਾੜਨ ਲਈ ਦੋ ਹਵਨਕੁੰਡ ਵੀ ਬਣਾ ਲਏ ਸਨ । ਇਕ ਆਪਣੇ ਲਈ ਅਤੇ ਇਕ ਆਪਣੇ ਸਾਥੀਆਂ ਲਈ । ਜਿਨਾਂ ਪੰਜ ਅਕਾਲੀ ਨੇਤਾਵਾਂ ਨੇ ਸੰਤ ਫਤਿਹ ਸਿੰਘ ਤੋਂ ਇਕ ਦਿਨ ਪਹਿਲਾਂ 26 ਦਸੰਬਰ ਦੀ ਸ਼ਾਮ ਨੂੰ ਅੱਗ ਵਿਚ ਸੜਨਾ ਸੀ ਉਨਾਂ ਨੇ 26 ਤਾਰੀਕ ਦੀ ਸ਼ਾਮ ਤਕ ਕੇਂਦਰੀ ਸਰਕਾਰ ਵਲੋਂ ਕੋਈ ਵੀ ਐਲਾਨ ਨਾ ਕਰਨ ਕਰਕੇ, ਐਲਾਨ ਕਰ ਦਿਤਾ ਕੇ ਉਹ ਤਾਂ ਆਪਣੇ ਨੇਤਾ ਸੰਤ ਫਤਿਹ ਸਿੰਘ ਦੇ ਨਾਲ ਹੀ ਅਗਨਭੇਟ ਹੋਣਗੇ। ਬਸ ਇਸੇ ਗਲ ਦੀ ਕੇਂਦਰੀ ਸਰਕਾਰ ਨੂੰ ਉਡੀਕ ਸੀ । ਕੇਂਦਰੀ ਸਰਕਾਰ ਦੀ ਨੀਤੀ

ਇਹ ਸੀ ਕਿ ਆਤਮਦਾਹ ਕਰਨ ਵਾਲੇ ਅਕਾਲੀ ਨੇਤਾਵਾਂ ਦੀ ਦਿਰੜਤਾ ਨੂੰ ਦੇਖਿਆ ਜਾਵੇ । ਜੇ ਉਹ ਵਾਕਿਆ ਹੀ ਪੂਰੇ ਨੀਯਤ ਸਮੇਂ ਤੇ ਆਪਣੇ ਉਪਰ ਪੈਟਰੋਲ ਪਾ ਲੈਂਦੇ ਹਨ ਤਾਂ ਮੰਗਾਂ ਮੰਨਣ ਦਾ ਇਕ ਦਮ ਐਲਾਨ ਕਰ ਦਿਤਾ ਜਾਵੇ ਨਹੀਂ ਤਾਂ ਸਭ ਕੁਝ ਟਾਲ ਦਿਤਾ ਜਾਵੇ । ਅਕਾਲੀ ਨੇਤਾਵਾਂ ਦੀ ਦਿਰੜਤਾ ਦੀ ਥਾਂ ਡਾਵਾਂਡੋਲਤਾ ਐਸੀ ਸੀ ਕਿ ਇਸ ਨੂੰ ਸਾਰੇ ਹੀ ਭਾਂਪ ਸਕਦੇ ਸਨ। 27 ਦਸੰਬਰ ਵੀ ਆ ਗਈ । ਕੇਂਦਰ ਦਾ ਕੋਈ ਫੈਸਲਾ ਨਾ ਹੋਇਆ । ਅਖੀਰ ਉਸ ਸਮੇਂ ਦੇ ਲੋਕ ਸਭਾ ਦੇ ਸਪੀਕਰ ਸਰਦਾਰ ਹੁਕਮ ਸਿੰਘ ਨੂੰ ਵਿਚ ਵਿਚਾਲੇ ਪਾ ਕੇ ਅਕਾਲੀ ਨੇਤਾਵਾਂ ਦਾ ਵਰਤ ਤੁੜਵਾਇਆ ਗਿਆ ।

ਸਿਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਸਿਖ ਸੰਗਤਾਂ ਦਾ ਬਹੁਤ ਵਡਾ ਇਕਠ ਸੀ । ਜਦੋਂ ਮਰਨਵਰਤ ਛਡਣ ਦਾ ਇਨਾਂ ਵਲੋਂ ਐਲਾਨ ਕੀਤਾ ਗਿਆ ਸੀ, ਤਾਂ ਇਸ ਇਕਠ ਨੇ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਖੜੇ ਅਕਾਲੀ ਨੇਤਾਵਾਂ ਉਪਰ ਪਥਰਾਓ ਕੀਤਾ ਸੀ ਅਤੇ ਸੰਗਤਾਂ ਵਿਚੋਂ ਆਵਾਜ਼ਾਂ ਆ ਰਹੀਆਂ ਸਨ ਕਿ ਇਨਾਂ ਨੂੰ ਫੜ ਕੇ ਅਗ ਲਾ ਦਿਓ ਇਹ ਆਪਣੇ ਆਪ ਨਹੀਂ ਮੱਚਣਗੇ ।

15 ਅਗਸਤ, 1969 ਨੂੰ ਅਕਾਲੀ ਨੇਤਾਵਾਂ ਦੀ ਕਾਇਰਤਾ ਅਤੇ ਪਾਖੰਡਬਾਜ਼ੀ ਤੋ ਦੁਖੀ ਹੋ ਕੇ, ਅਰਦਾਸ ਦੀ ਮਹਤਤਾ ਨੂੰ ਕਾਇਮ ਰਖਣ ਲਈ ਬਜ਼ੁਰਗ ਸਿਖ ਆਗੂ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਮਰਨ ਵਰਤ ਰਖਣ ਦਾ ਐਲਾਨ ਕਰ ਦਿਤਾ । ਉਸ ਨੇ ਐਲਾਨ ਕੀਤਾ ਸੀ ਕਿ ਉਹ ਸਿਰੀ ਅਕਾਲ ਤਖ਼ਤ ਸਾਹਿਬ ਤੇ ਅਰਦਾਸ ਕਰ ਕੇ ਮਰਨ ਵਰਤ ਰਖੇਗਾ । ਉਸ ਵੇਲੇ ਪੰਜਾਬ ਵਿਚ ਅਕਾਲੀਆਂ ਦੀ ਸਾਂਝੇ ਫਰੰਟ ਦੇ ਰੂਪ ਵਿਚ ਸਰਕਾਰ ਸੀ ਅਤੇ ਸਰਦਾਰ ਗੁਰਨਾਮ ਸਿੰਘ ਮੁਖ ਮੰਤਰੀ ਸੀ । ਜਦੋਂ ਸਰਦਾਰ ਫੇਰੂਮਾਨ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਅਰਦਾਸ ਕਰਨ ਲਈ ਆਪਣੇ ਪਿੰਡੋਂ ਚਲੇ ਤਾਂ ਉਸ ਨੂੰ ਰਸਤੇ ਵਿਚ ਗਰਿਫਤਾਰ ਕਰ ਲਿਆ ਗਿਆ । ਉਨਾਂ ਨੇ ਰੋਸ ਵਜੋਂ ਪੁਲੀਸ ਹਿਰਾਸਤ ਵਿਚ ਹੀ ਮਰਨ ਵਰਤ ਰੱਖ ਦਿਤਾ ।

ਅਕਾਲੀਆਂ ਨੇ ਮਰਨ ਵਰਤ ਉਪਰ ਬੈਠੇ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦਾ ਬਹੁਤ ਭੰਡੀ ਪਰਚਾਰ ਕੀਤਾ ਸੀ । ਸੰਤ ਫਤਿਹ ਸਿੰਘ ਅਤੇ ਜੀਵਨ ਸਿੰਘ ਉਮਰਾਨੰਗਲ ਉਸ ਨੂੰ ਕਾਂਗਰਸ ਦਾ ਏਜੰਟ, ਅਫੀਮਚੀ ਅਤੇ ਪੰਥ ਵਿਚ ਫੁਟ ਪਾਉਣ ਵਾਲਾ ਆਦਿ ਆਦਿ ਵਿਸ਼ੇਸ਼ਣਾ ਨਾਲ ਗਰਦਾਨਦੇ ਸਨ । ਪਰ ਸਰਦਾਰ ਫੇਰੂਮਾਨ ਅਡੋਲ ਅਤੇ ਦਰਿੜ ਇਰਾਦੇ ਨਾਲ ਪੁਲੀਸ ਦੀ ਹਿਰਾਸਤ ਵਿਚ ਹੀ ਮਰਨ ਵਰਤ ਰਖ ਰਹੇ ਸਨ । ਉਨਾਂ ਦਾ ਅਖਬਾਰ ਵਾਲਿਆਂ ਨੂੰ ਸਿਰਫ ਇਕੋ ਬਿਆਨ ਹੁੰਦਾ ਸੀ ਕਿ ਜਿਸ ਅਰਦਾਸ ਦੀ ਅਤੇ ਜਿਸ ਤਖ਼ਤ ਸਾਹਿਬ ਦੀ ਮਰਯਾਦਾ ਦੀ ਅਕਾਲੀਆਂ ਨੇ ਮਿਟੀ ਪਲੀਤ ਕੀਤੀ ਹੈ ਉਹ ਉਸ ਕਲੰਕ ਨੂੰ ਧੋਹ ਕੇ ਹੀ ਰਹਿਣਗੇ ।

ਜਦੋਂ ਪੁਲੀਸ ਹਿਰਾਸਤ ਵਿਚ ਸਰਦਾਰ ਫੇਰੂਮਾਨ ਦੀ ਹਾਲਤ ਖਰਾਬ ਹੋਣ ਲਗ ਪਈ ਤਾਂ ਉਨਾਂ ਨੂੰ ਹਸਪਤਾਲ ਦਾਖ਼ਲ ਕਰਵਾਇਆ ਗਿਆ । ਮੁਖ ਮੰਤਰੀ ਸਰਦਾਰ ਗੁਰਨਾਮ ਸਿੰਘ ਦੀਆਂ ਡਾਕਟਰਾਂ ਨੂੰ ਹਦਾਇਤਾਂ ਸਨ ਕਿ ਇਸ ਨੂੰ ਜਬਰਦਸਤੀ ਖ਼ੁਰਾਕ ਦਿਤੀ ਜਾਵੇ । ਫਲਸਰੂਪ ਡਾਕਟਰਾਂ ਨੇ ਜਦੋਂ ਪਾਈਪ ਰਾਹੀਂ ਸਰਦਾਰ ਫੇਰੂਮਾਨ ਦੇ ਪੇਟ ਵਿਚ ਖ਼ੁਰਾਕ ਪਾਉਣੀ ਸ਼ੁਰੂ ਕਰ ਦਿਤੀ ਤਾਂ ਉਹ ਉਲਟੀ ਕਰ ਕੇ ਸਾਰੀ ਖੁਰਾਕ ਕਢ ਦਿੰਦੇ ਸਨ ।

ਅਖੀਰ ਜਦੋਂ 60-65 ਦਿਨ ਸਰਦਾਰ ਫੇਰੂਮਾਨ ਦੇ ਮਰਨ ਵਰਤ ਨੂੰ ਹੋ ਗਏ ਸਨ ਅਤੇ ਉਹ ਬੇਹੋਸ਼ੀ ਦੀ ਹਾਲਤ ਵਿਚ ਸਨ ਤਾਂ ਜਾ ਕੇ ਕਿਤੇ ਅਕਾਲੀਆਂ ਦਾ ਭੰਡੀ ਪਰਚਾਰ ਬੰਦ ਹੋਇਆ । ਹੁਣ ਅਕਾਲੀਆਂ ਦੇ ਹੀ ਕਈ ਲੀਡਰ ਸੰਤ ਫਤਿਹ ਸਿੰਘ ਨੂੰ ਸਰਦਾਰ ਫੇਰੂਮਾਨ ਕੋਲ

ਜਾ ਕੇ ਉਨਾਂ ਤੋਂ ਮੁਆਫੀ ਮੰਗਣ ਬਾਰੇ ਕਹਿਣ ਲਗ ਪਏ ਸਨ । ਪਰ ਸੰਤ ਫਤਿਹ ਸਿੰਘ ਬੇਸ਼ਰਮੀ ਦਾ ਮਾਰਾ ਇਹ ਕੰਮ ਕਰਨ ਨੂੰ ਪਹਿਲਾਂ ਤਾਂ ਤਿਆਰ ਨਾ ਹੋਇਆ । ਜਦੋਂ ਉਹ ਤਿਆਰ ਹੋਇਆ ਅਤੇ ਹਸਪਤਾਲ ਪਹੁੰਚਿਆ ਤਾਂ ਇਹ ਸਰਦਾਰ ਫੇਰੂਮਾਨ ਦੇ ਵਰਤ ਦਾ 74 ਵਾਂ ਦਿਨ ਸੀ । ਸੰਤ ਫਤਿਹ ਸਿੰਘ ਦੇ ਪਹੁੰਚਣ ਤੋਂ ਪਹਿਲਾਂ ਹੀ ਸਰਦਾਰ ਫੇਰੂਮਾਨ ਆਪਣੇ ਪਰਾਣ ਤਿਆਗ ਚੁਕੇ ਸਨ।

ਸਰਦਾਰ ਫੇਰੂਮਾਨ ਦੀ ਅੰਤਮ ਇਛਾ ਸੀ ਕਿ ਉਨਾਂ ਨੂੰ ਕਿਉਂਕਿ ਜਿਉਂਦੇ ਜੀਅ ਸਿਰੀ ਅਕਾਲ ਤਖ਼ਤ ਸਾਹਿਬ ਤੇ ਅਰਦਾਸ ਨਹੀਂ ਕਰਨ ਦਿਤੀ ਗਈ ਇਸ ਲਈ ਉਨਾਂ ਦੀ ਮਿਰਤਕ ਦੇਹ ਨੂੰ ਅੰਤਮ ਨਮਸਕਾਰ ਵਜੋਂ ਸਿਰੀ ਅਕਾਲ ਤਖ਼ਤ ਸਾਹਿਬ ਤੇ ਲਿਆਂਦਾ ਜਾਵੇ । ਪਰ ਇਹ ਇਛਾ ਵੀ ਅਕਾਲੀਆਂ ਨੇ ਪੂਰੀ ਨਹੀਂ ਹੋਣ ਦਿਤੀ । ਸ਼ਰੋਮਣੀ ਕਮੇਟੀ ਨੇ ਸਿਰੀ ਦਰਬਾਰ ਸਾਹਿਬ ਦੇ ਦਰਵਾਜ਼ੇ ਬੰਦ ਕਰ ਦਿਤੇ ਅਤੇ ਸਾਰੇ ਰਸਤਿਆਂ ਉਪਰ ਪੁਲੀਸ ਬਿਠਾ ਦਿਤੀ । ਪੁਲੀਸ ਨੇ ਆਪਣੇ ਆਪ ਸਰਦਾਰ ਫੇਰੂਮਾਨ ਦੀ ਦੇਹ ਨੂੰ ਉਨਾਂ ਦੇ ਪਿੰਡ ਸੰਸਕਾਰ ਕਰਨ ਲਈ ਪਹੁੰਚਾ ਦਿਤਾ । ਉਥੇ ਸਿਖ ਸੰਗਤਾਂ ਨੇ ਪੁਲੀਸ ਕੋਲੋਂ ਖੋਹ ਕੇ ਆਪ ਉਨਾਂ ਦੀ ਮਿਰਤਕ ਦੇਹ ਦਾ ਸੰਸਕਾਰ ਕੀਤਾ।

ਸਰਦਾਰ ਫੇਰੂਮਾਨ ਦੀ ਸ਼ਹਾਦਤ ਅਕਾਲੀ ਨੇਤਾਵਾਂ ਦੇ ਮੱਥੇ ਉਪਰ ਇਕ ਐਸਾ ਕਲੰਕ ਹੈ ਜਿਸ ਨੂੰ ਉਹ ਉਸ ਸਮੇਂ ਤਕ ਨਹੀਂ ਧੋ ਸਕਦੇ ਜਦੋਂ ਤਕ ਉਨਾਂ ਵਿਚੋਂ ਸਰਦਾਰ ਫੇਰੂਮਾਨ ਵਾਂਗ ਮਰਨ ਵਰਤ ਰਖ ਕੇ ਨਹੀਂ ਸ਼ਹੀਦ ਹੁੰਦਾ । ਸਰਦਾਰ ਫੇਰੂਮਾਨ ਦੀ ਸ਼ਹਾਦਤ ਨਾਲ ਕੇਂਦਰੀ ਸਰਕਾਰ ਇਸ ਹਦ ਤਕ ਘਬਰਾ ਗਈ ਸੀ ਕਿ ਉਸ ਸਮੇਂ ਕੇਂਦਰੀ ਗਰਿਹ ਮੰਤਰੀ ਚਵਾਨ ਨੂੰ ਐਲਾਨ ਕਰਨਾ ਪਿਆ ਸੀ ਕਿ ਆਉਂਦੇ ਬਜਟ ਸੈਸ਼ਨ (ਮਾਰਚ, 1970) ਤੋਂ ਪਹਿਲਾਂ ਪਹਿਲਾਂ ਚੰਡੀਗੜ ਨੂੰ ਪੰਜਾਬ ਦੇ ਹਵਾਲੇ ਕਰ ਦਿਤਾ ਜਾਵੇਗਾ । ਪਰ ਅਕਾਲੀ ਲੀਡਰਸ਼ਿਪ ਦੀ ਮਕਾਰੀ ਅਤੇ ਬੇਈਮਾਨੀ ਅਜੇ ਵੀ ਖ਼ਤਮ ਨਹੀਂ ਹੋਈ ਸੀ । ਕੇਂਦਰੀ ਗਰਿਹ ਮੰਤਰੀ ਦੇ ਉਕਤ ਬਿਆਨ ਤੋਂ ਪਿਛੋਂ ਅਕਾਲੀ ਦਲ ਦੇ ਪਰਧਾਨ ਸੰਤ ਫਤਿਹ ਸਿੰਘ ਨੇ ਬਿਆਨ ਦੇ ਦਿਤਾ ਕਿ ਚੰਡੀਗੜ ਨੂੰ ਤੁਰੰਤ ਪੰਜਾਬ ਦੇ ਸਪੁਰਦ ਕੀਤਾ ਜਾਵੇ । ਤੁਰੰਤ ਨਾ ਸੌਂਪੇ ਜਾਣ ਦੀ ਸੂਰਤ ਵਿਚ ਉਹ 26 ਜਨਵਰੀ, 1970 ਨੂੰ ਮਰਨ ਵਰਤਨ ਰਖੇਗਾ ਅਤੇ 31 ਜਨਵਰੀ, 1970 ਨੂੰ ਉਹ ਸ਼ਾਮ ਦੇ ਤਿੰਨ ਵਜੇ ਅਗ ਲਗਾ ਕੇ ਸੜ ਜਾਵੇਗਾ । ਸੰਤ ਫਤਿਹ ਸਿੰਘ ਦੇ ਇਸ ਐਲਾਨ ਪਿਛੇ ਸੋਚ ਤਾਂ ਇਹ ਕੰਮ ਕਰ ਰਹੀ ਸੀ ਕਿ ਹੁਣ ਚੰਡੀਗੜ ਤਾਂ ਪੰਜਾਬ ਨੂੰ ਮਿਲਣਾ ਹੀ ਹੈ ਕਿਉਂਨਾ ਇਸ ਦੌਰਾਨ ਗਿਦੜ ਭਬਕੀਆਂ ਨਾਲ ਆਪਣੇ ਖੋ ਚੁਕੇ ਕਿਰਦਾਰ ਨੂੰ ਕੁਝ ਹਦ ਤਕ ਧੋ ਲਿਆ ਜਾਵੇ ।

ਸੰਤ ਫਤਿਹ ਸਿੰਘ ਦੇ ਉਕਤ ਧਮਕੀ ਭਰੇ ਐਲਾਨ ਦਾ ਹੋਰ ਕੋਈ ਤਾ ਅਸਰ ਨਾ ਪਿਆ ਪਰ ਇਸ ਨਾਲ ਕੇਂਦਰੀ ਸਰਕਾਰ, ਜਿਹੜੀ ਪਹਿਲਾਂ ਸਰਦਾਰ ਫੇਰੂਮਾਨ ਦੀ ਸ਼ਹਾਦਤ ਨਾਲ ਘਬਰਾਈ ਬੈਠੀ ਸੀ ਹੁਣ ਸੰਤ ਫਤਿਹ ਸਿੰਘ ਦੇ ਐਲਾਨ ਨਾਲ ਪਹਿਲਾਂ ਨਾਲੋਂ ਸਖ਼ਤ ਹੋ ਗਈ ਕਿਉਂਕਿ ਲੋਕਾਂ ਦਾ ਪਹਿਲਾਂ ਧਿਆਨ ਸਰਦਾਰ ਫੇਰੂਮਾਨ ਦੀ ਸ਼ਹਾਦਤ ਦੇ ਪਰਤੀਕਰਮ ਵਲ ਕੇਂਦਰਿਤ ਹੋ ਰਿਹਾ ਸੀ ਹੁਣ ਉਹੀ ਧਿਆਨ ਉਦਰੋਂ ਹਟ ਕੇ ਸੰਤ ਫਤਿਹ ਸਿੰਘ ਦੇ ਮਰਨ ਵਰਤ ਵਲ ਕੇਂਦਰਿਤ ਹੋ ਗਿਆ ਸੀ ਭਾਵ ਕੇ ਲੋਕਾਂ ਦਾ ਧਿਆਨ ਬਦਲ ਗਿਆ ਸੀ ਅਤੇ ਇਹੀ ਗਲ ਕੇਂਦਰੀ ਸਰਕਾਰ ਲਈ ਸਹਾਈ ਹੋਈ ਸੀ । ਸੰਤ ਫਤਿਹ ਸਿੰਘ ਦੀ ਗਿਦੜ ਭਬਕੀ ਦੇ ਅਨੁਸਾਰ 31 ਜਨਵਰੀ ਤਕ ਕੇਂਦਰੀ ਸਰਕਾਰ ਨੇ ਕੋਈ ਫੈਸਲਾ ਨਾ ਕੀਤਾ । ਪੰਜਾਬ ਦੀ ਸਾਰੀ ਵਜ਼ਾਰਤ ਦਿਲੀ ਡੇਰੇ ਲਾਈ ਬੈਠੀ ਸੀ ਅਤੇ ਕੇਂਦਰੀ ਵਜ਼ੀਰਾਂ ਦੇ ਹਾੜੇ ਕੱਢ ਰਹੀ ਸੀ ਤਾਂ ਕਿ ਕਿਸੇ ਨਾ ਕਿਸੇ ਤਰੀਕੇ ਨਾਲ ਸੰਤ ਫਤਿਹ ਸਿੰਘ ਨੂੰ ਉਨਾਂ ਦੇ ਆਪਣੇ ਹੀ ਸੁਟੇ ਜਾਲ ਵਿਚੋਂ ਕੱਢਿਆ ਜਾ ਸਕੇ । ਅਖੀਰ ਅਜਿਹੀਆਂ ਢੀਠ ਲਿਲਕੜੀਆਂ ਨੂੰ ਦੇਖ ਕੇ ਪਰਧਾਨ ਮੰਤਰੀ ਇੰਦਰਾ

ਗਾਂਧੀ ਨੇ 29 ਜਨਵਰੀ, 1970 ਨੂੰ ਆਪਣੀ ਮਰਜ਼ੀ ਅਨੁਸਾਰ ਚੰਡੀਗੜ੍ਹ ਦਾ ਫੈਸਲਾ ਸੁਣਾ ਦਿਤਾ। ਇਸ ਅਨੁਸਾਰ ਚੰਡੀਗੜ੍ਹ ਪੰਜਾਬ ਨੂੰ ਮਿਲੇਗਾ । ਇਸ ਬਦਲੇ ਪੰਜਾਬ ਹਰਿਆਣੇ ਨੂੰ ਫਾਜ਼ਿਲਕਾ ਅਤੇ ਅਬੋਹਰ ਦੇ ਦੋ ਸ਼ਹਿਰ ਸਮੇਤ ਇਕ ਸੌ ਦਸ ਪਿੰਡਾਂ ਦੇ ਦੇਵੇਗਾ । ਫਾਜ਼ਿਲਕਾ ਅਬੋਹਰ ਦੇ ਸ਼ਹਿਰ ਕਿਉਂਕਿ ਹਰਿਆਣੇ ਦੀ ਹੱਦ ਨਾਲ ਨਹੀਂ ਲਗਦੇ ਸਨ ਇਸ ਲਈ ਪੰਜਾਬ ਨੂੰ ਆਪਣੇ ਇਲਾਕੇ ਵਿਚੋਂ ਇਕ ਫਰਲਾਂਗ ਚੌੜਾ ਅਤੇ ਪੰਜ ਕਿਲੋਮੀਟਰ ਲੰਮਾ ਰਸਤਾ ਵੀ ਦੇਣਾ ਪਏਗਾ । ਦਸ ਕਰੋੜ ਰੁਪਿਆ ਪੰਜਾਬ ਅਤੇ ਦਸ ਕਰੋੜ ਹੀ ਕੇਂਦਰ ਹਰਿਆਣੇ ਨੂੰ ਨਵੀਂ ਰਾਜਧਾਨੀ ਉਸਾਰਨ ਵਾਸਤੇ ਦੇਣਗੇ । ਇਸ ਫੈਸਲੇ ਤੇ ਅਕਾਲੀ ਵਜ਼ੀਰ ਦਿਲੀ ਤੋਂ 'ਪੰਥ ਕੀ ਜੀਤ' ਕੇ ਨਾਹਰੇ ਲਾਉਂਦੇ ਹੋਏ ਪੰਜਾਬ ਨੂੰ ਵਾਪਸ ਆ ਗਏ ਸਨ ਅਤੇ ਸੰਤ ਫਤਿਹ ਸਿੰਘ ਨੇ ਆਪਣਾ ਵਰਤ ਛਡ ਦਿਤਾ ਸੀ । ਅਕਾਲੀ ਵਜ਼ਾਰਤ ਨੇ ਇਸ ਜਿਤ ਦੀ ਖੁਸ਼ੀ ਵਿਚ ਸਾਰੇ ਪੰਜਾਬ ਅੰਦਰ ਇਕ ਦਿਨ ਦੀ ਛੁਟੀ ਕਰਨ ਦਾ ਐਲਾਨ ਕਰ ਦਿਤਾ ਸੀ ।

ਸਿਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਭਾਰੀ ਗਿਣਤੀ ਵਿਚ ਸਿਖ ਸੰਗਤਾਂ ਦਾ ਇਕਠ ਸੀ । ਇਹ ਸਭ ਗੁਸੇ ਵਿਚ ਭਰੇ ਪੀਤੇ ਬੈਠੇ ਸਨ । ਸੰਤ ਫਤਿਹ ਸਿੰਘ ਦੇ ਵਰਤ ਛਡਣ ਦੇ ਐਲਾਨ ਤੇ ਇਹ ਹਜੂਮ ਅਕਾਲ ਤਖ਼ਤ ਸਾਹਿਬ ਵਲ ਟੁੱਟ ਪਿਆ । ਹਾਜ਼ਰ ਲੋਕਾਂ ਨੇ ਅਕਾਲ ਤਖ਼ਤ ਦੀ ਛੱਤ ਉਪਰ ਫਿਰ ਰਹੇ ਅਕਾਲੀ ਨੇਤਾਵਾਂ ਅਤੇ ਮੁਖ ਮੰਤਰੀ ਗੁਰਨਾਮ ਸਿੰਘ ਉਪਰ ਇਟਾਂ ਵਟਿਆਂ ਦੀ ਵਰਖਾ ਕਰ ਦਿਤਾ । ਅਕਾਲ ਤਖ਼ਤ ਦੇ ਦਰਵਾਜ਼ੇ ਅੰਦਰੋਂ ਬੰਦ ਕਰ ਲਏ ਗਏ ਸਨ । ਉਪਰ ਬੈਠੇ ਅਕਾਲੀ ਨੇਤਾਵਾਂ ਨੂੰ ਪੰਜਾਬ ਪੁਲੀਸ ਪਿਛਲੇ ਦਰਵਾਜ਼ੇ ਰਾਹੀਂ ਕੱਢ ਕੇ ਲੈ ਗਈ ਸੀ ।

ਸਿਖ ਸੰਗਤਾਂ ਸਿਰੀ ਦਰਬਾਰ ਸਾਹਿਬ ਦੀ ਪਰਿਕਰਮਾਂ ਵਿਚ ਇਕੱਠੀਆਂ ਹੋਣੀਆਂ ਸ਼ੁਰੂ ਹੋ ਗਈਆਂ ਸਨ । ਜਿਹੜੇ ਅਕਾਲੀ ਵਰਕਰ ਇਹ ਸੋਚ ਕੇ ਪਰਿਕਰਮਾਂ ਵਿਚ ਇਕਠੇ ਹੋਏ ਸਨ ਕਿ ਸੰਤ ਫਤਿਹ ਸਿੰਘ ਦੇ ਸ਼ਹੀਦ ਹੋ ਜਾਣ ਦੀ ਸੂਰਤ ਵਿਚ ਸਰਕਾਰ ਨਾਲ ਟੱਕਰ ਲੈਣ ਲਈ ਤਿਆਰ ਸਨ ਉਹੀ ਹੁਣ ਆਪਣੀ ਲੀਡਰਸ਼ਿਪ ਨਾਲ ਦੋ ਦੋ ਹੱਥ ਕਰਨ ਦੀ ਸੋਚ ਰਹੇ ਸਨ। ਭਾਵ ਕਿ ਇਸ ਫੈਸਲੇ ਦੇ ਉਹ ਪੂਰੀ ਤਰਾਂ ਵਿਰੁਧ ਸਨ ਅਤੇ ਇਸ ਨੂੰ ਰਦ ਕਰ ਚੁਕੇ ਸਨ । ਇਸ਼ ਫੈਸਲੇ ਦੀ ਖੁਸ਼ੀ ਵਿਚ ਅਕਾਲੀ ਸਰਕਾਰ ਨੇ ਪੰਜਾਬ ਵਿਚ ਰੋਸ਼ਨੀ ਕਰਨ ਦਾ ਅਲਾਨ ਕੀਤਾ ਸੀ । ਪਰ ਇਸ ਫੈਸਲੇ ਨੂੰ ਅਕਾਲੀ ਵਜ਼ਾਰਤ ਦੇ ਕਈ ਵਜ਼ੀਰ ਅਤੇ ਵਿਧਾਇਕ ਵੀ ਠੀਕ ਨਹੀਂ ਸੀ ਮੰਨ ਰਹੇ । ਇਸ ਦੇ ਨਾਲ ਹੀ ਸਾਰੇ ਪੰਜਾਬ ਵਿਚੋਂ ਇਸ ਫੈਸਲੇ ਦੇ ਖਿਲਾਫ਼ ਆਵਾਜ਼ ਉਠਣੀ ਸ਼ੁਰੂ ਹੋ ਗਈ ਸੀ । ਨਤੀਜੇ ਵਜੋਂ ਪੰਜਾਬ ਸਰਕਾਰ ਨੇ ਰਾਤ ਨੂੰ ਰੋਸ਼ਨੀ ਨਾ ਕਰਨ ਦਾ ਐਲਾਨ ਕਰ ਦਿਤਾ ਅਤੇ ਸਮੁਚੇ ਫੈਸਲੇ ਨੂੰ ਰੱਦ ਕਰ ਦਿਤਾ ਸੀ । ਇਸ ਨਾਲ ਅਕਾਲੀ ਦਲ ਅਤੇ ਅਕਾਲੀ ਸਰਕਾਰ ਦੀ ਬਹੁਤ ਬਦਨਾਮੀ ਹੋਈ ਸੀ । ਸਿਟੇ ਵਜੋਂ ਛੇਤੀ ਹੀ ਅਕਾਲੀ ਸਰਕਾਰ ਆਪਣੀ ਫੁਟ ਕਾਰਨ ਟੁਟ ਗਈ ਸੀ । 1971 ਦੀਆਂ ਪਾਰਲੀਮੈਂਟਰੀ ਚੋਣਾਂ ਵਿਚ ਅਕਾਲੀ ਉਮੀਦਵਾਰ ਬਹੁਤ ਬੁਰੀ ਤਰਾਂ ਹਾਰ ਗਏ ਸਨ ।

1974 ਵਿਚ ਕਰਨਾਲ ਮੋਰਚਾ ਵੀ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਹੀ ਸ਼ੁਰੂ ਕੀਤਾ ਗਿਆ ਸੀ । ਇਸ ਮੋਰਚੇ ਦਾ ਮੂਲ ਕਾਰਣ ਕਰਨਾਲ ਵਿਚ ਅਕਾਲੀਆਂ ਨੂੰ ਕਾਨਫਰੰਸ ਨਾ ਕਰਨ ਦੇਣਾ ਹੀ ਸੀ । ਇਹ ਮੋਰਚਾ ਕੁਝ ਹੀ ਦਿਨ ਚਲਿਆ ਸੀ ਕਿ ਹਰਿਆਣਾ ਦੀ ਸਰਕਾਰ ਨੇ ਕਰਨਾਲ ਵਿਚੋਂ ਦਫਾ 44 ਖ਼ਤਮ ਕਰ ਕੇ ਅਕਾਲੀ ਕਾਨਫਰੰਸ ਕਰਨ ਦੀ ਇਜ਼ਾਜ਼ਤ ਦੇ ਦਿਤੀ ਸੀ। 1974 ਵਿਚ ਹੀ ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਵਲੋਂ ਸਿਰਦਾਰ ਕਪੂਰ ਸਿੰਘ ਨੂੰ

(ਜੋ ਸਾਬਕਾ ਆਈ.ਸੀ.ਐਸ. ਮੈਂਬਰ ਪਾਰਲੀਮੈਂਟ ਅਤੇ ਮੈਂਬਰ ਵਿਧਾਨ ਸਭਾ ਸਨ) ਉਨਾਂ ਦੀ ਪੰਥਕ ਸੇਵਾਵਾਂ ਕਰਕੇ "ਨੈਸ਼ਨਲ ਪਰੋਫੈਸਰ ਆਫ ਸਿਖਇਜ਼ਮ" ਦੇ ਖ਼ਿਤਾਬ ਨਾਲ ਸਨਮਾਨਿਆ ਗਿਆ ਸੀ । ਇਹ ਸਨਮਾਨ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਕੀਤਾ ਗਿਆ ਸੀ ।

ਜੁਲਾਈ, 1975 ਵਿਚ ਭਾਰਤ ਦੀ ਪਰਧਾਨ ਮੰਤਰੀ ਵਲੋਂ ਹਾਈ ਕੋਰਟ ਵਿਚ ਇਕ ਫੈਸਲੇ ਵਿਚ ਆਯੋਗ ਕਰਾਰ ਦੇ ਦਿਤੇ ਜਾਣ ਕਾਰਨ ਸਾਰੇ ਭਾਰਤ ਵਿਚ ਅਮਰਜੈਂਸੀ ਦਾ ਐਲਾਨ ਕਰ ਦਿਤਾ ਗਿਆ ਸੀ । ਅਕਾਲੀਆਂ ਨੇ ਇਸ ਦੇ ਖਿਲਾਫ਼ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਮੋਰਚਾ ਲਾਇਆ ਸੀ । ਮੋਰਚੇ ਦਾ ਭਾਵੇਂ ਅਮਰਜੈਂਸੀ ਉਪਰ ਤਾਂ ਕੋਈ ਪਰਭਾਵ ਨਹੀਂ ਪਿਆ ਸੀ ਪਰ ਪਿਛੋਂ ਅਕਾਲੀ ਇਸ ਕਰਕੇ ਚੋਣਾਂ ਜਰੂਰ ਜਿਤ ਗਏ ਸਨ ।

**ਨਕਲੀ ਨਿਰੰਕਾਰੀਆਂ ਦੇ ਖਿਲਾਫ਼ ਹੁਕਮਨਾਮਾ** : ਵਿਸਾਖੀ ਦੇ ਤਿਉਹਾਰ ਤੇ ਅੰਮਰਿਤਸਰ ਵਿਖੇ ਨਕਲੀ ਨਿਰੰਕਾਰੀਆਂ ਦਾ ਗੁਰਬਚਨ ਸਿਹੁੰ ਦੀ ਅਗਵਾਈ ਹੇਠ ਸਮਾਗਮ ਹੋ ਰਿਹਾ ਸੀ । ਇਸ ਤੋਂ ਕਾਫੀ ਸਮਾਂ ਪਹਿਲਾਂ ਨਕਲੀ ਨਿਰੰਕਾਰੀਆਂ ਦੀ ਇਹ ਜਥੇਬੰਦੀ ਸਿਖਾਂ ਅਤੇ ਸਿਖ ਧਰਮ ਦੇ ਖਿਲਾਫ਼ ਕਾਫੀ ਕੁਝ ਕਹਿ ਚੁਕੀ ਸੀ ਜਿਸ ਤੋਂ ਸਮੁਚਾ ਸਿਖ ਜਗਤ ਦੁਖੀ ਸੀ ਅਤੇ ਉਹ ਨਕਲੀ-ਨਿਰੰਕਾਰੀਆਂ ਤੇ ਅਜਿਹਾ ਪਰਚਾਰ ਕਰਨ ਉਪਰ ਪਾਬੰਦੀ ਲਾਉਣ ਦੀ ਮੰਗ ਕਰ ਰਿਹਾ ਸੀ । ਇਸ ਵਿਸਾਖੀ ਸਮੇਂ ਵੀ ਇਹ ਲੋਕ ਆਪਣੇ ਸਮਾਗਮ ਵਿਚ ਸਿਖ ਧਰਮ ਵਿਰੁਧ ਬੋਲ ਰਹੇ ਸਨ । ਜਦੋਂ ਆਖੰਡ ਕੀਰਤਨੀਏ ਸਿੰਘਾਂ ਦਾ ਇਕ ਜਥਾ ਉਨਾਂ ਦੇ ਸਮਾਗਮ ਕੋਲ ਪਰੋਟੈਸਟ ਕਰਨ ਗਿਆ ਤਾਂ ਅਗੋਂ ਨਕਲੀ-ਨਿਰੰਕਾਰੀਆਂ ਦੀ ਇਨਾਂ ਨਾਲ ਝੜੱਪ ਹੋ ਗਈ । ਸਿਟੇ ਵਜੋਂ ਉਥੇ ਤੇਰਾਂ ਸਿੰਘ ਮਾਰੇ ਗਏ ਜਿਨਾਂ ਵਿਚ ਆਖੰਡ ਕੀਰਤਨੀ ਜਥੇ ਦਾ ਆਗੂ ਭਾਈ ਫੌਜਾ ਸਿੰਘ ਵੀ ਸੀ । ਇਸ ਨਾਲ ਸਿਖ ਜਗਤ ਵਿਚ ਬਹੁਤ ਰੋਸ ਪੈਦਾ ਹੋ ਗਿਆ ਸੀ ।

ਸਿਖਾਂ ਦੀ ਬਦਕਿਸਮਤੀ ਕਿ ਉਸ ਸਮੇਂ ਪੰਜਾਬ ਵਿਚ ਅਕਾਲੀ ਸਰਕਾਰ ਸੀ । ਜੇ ਉਹ ਸਮੂਹਕ ਰੂਪ ਵਿਚ ਉਠ ਕੇ ਬੰਦ ਜਾਂ ਹੜਤਾਲਾਂ ਕਰਦੇ ਸਨ ਅਤੇ ਰਸਤੇ ਰੋਕਦੇ ਸਨ ਤਾਂ ਸਟੇਟ ਦੀ ਲਾਅ ਐਂਡ ਆਰਡਰ ਸਥਿਤੀ ਖਰਾਬ ਹੁੰਦੀ ਹੈ । ਇਉਂ ਪੰਜਾਬ ਦੀ ਅਕਾਲੀ ਸਰਕਾਰ ਬਦਨਾਮ ਹੁੰਦੀ ਸੀ । ਇਸ ਗਲ ਨੂੰ ਵੀ ਸਿਖ ਜਗਤ ਕਰਨੀ ਨਹੀਂ ਸੀ ਚਾਹੁੰਦਾ । ਕਾਨੂੰਨੀ ਕਾਰਵਾਈ ਵਿਚ ਅਕਾਲੀ ਸਰਕਾਰ ਫੇਹਲ ਹੋ ਚੁਕੀ ਸੀ । ਅਜਿਹੀ ਹਾਲਤ ਵਿਚ ਅਕਾਲੀ ਦਲ ਅਤੇ ਸ਼ਰੋਮਣੀ ਕਮੇਟੀ ਦੋਵੇਂ ਹੀ ਚੁਪ ਸਨ । ਸਿਰਫ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਹੀ ਇਕੋ ਇਕ ਅਜਿਹੀ ਸਖਸ਼ੀਅਤ ਸਨ ਜਿਹੜੇ ਇਸ ਮਾਮਲੇ ਤੇ ਸੰਘਰਸ਼ ਛੇੜ ਸਕਦੇ ਸਨ । ਉਨਾਂ ਨੇ ਸੰਘਰਸ਼ ਛੇੜਿਆ ਅਤੇ ਸਮੁਚੇ ਸਿਖ ਜਗਤ ਨੂੰ ਨਕਲੀ-ਨਿਰੰਕਾਰੀਆਂ ਦੇ ਖਿਲਾਫ਼ ਲਾਮਬੰਦ ਕਰ ਦਿਤਾ । ਇਸ ਦਾ ਨੁਕਸਾਨ ਅਕਾਲੀ ਸਰਕਾਰ ਨੂੰ ਹੋਣਾ ਲਾਜ਼ਮੀ ਸੀ ਅਤੇ ਇਹ ਹੋਇਆ ਵੀ ਪਰ ਨਕਲੀ-ਨਿਰੰਕਾਰੀਆਂ ਦੀ ਇਸ ਕਾਰਵਾਈ ਨੂੰ ਵੀ ਤਾਂ ਨਜ਼ਰਅੰਦਾਜ਼ ਨਹੀਂ ਕੀਤਾ ਜਾ ਸਕਦਾ ਸੀ । ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਲਾਮਬੰਦੀ ਨਾਲ ਪੰਜਾਬ ਵਿਚ ਨਕਲੀ-ਨਿਰੰਕਾਰੀਆਂ ਦੇ ਭਵਨ ਬੰਦ ਹੋ ਗਏ ਸਨ, ਸ਼ਹਿਰਾਂ ਵਿਚ ਇਨਾਂ ਦੇ ਖੁਲੇਆਮ ਸਮਾਗਮ ਹੋਣੇ ਬੰਦ ਹੋ ਗਏ ਸਨ ਅਤੇ ਕੁਝ ਨਕਲੀ-ਨਿਰੰਕਾਰੀ ਆਗੂ ਪੰਜਾਬ ਵਿਚੋਂ ਨਿਕਲ ਕੇ ਦਿਲੀ ਜਾ ਵੜੇ ਸਨ।

ਇਸ ਸਭ ਕੁਝ ਤੋਂ ਮਜਬੂਰ ਹੋ ਕੇ ਅਕਾਲੀ ਦਲ ਅਤੇ ਸ਼ਰੋਮਣੀ ਕਮੇਟੀ ਦੇ ਨੇਤਾਵਾਂ ਨੇ ਵੀ ਇਨਾਂ ਦੇ ਖਿਲਾਫ਼ ਕਾਰਵਾਈ ਕਰਨ ਦਾ ਮਨ ਬਣਾ ਲਿਆ ਸੀ । ਸਿਟੇ ਵਜੋਂ ਸ਼ਰੋਮਣੀ ਕਮੇਟੀ ਨੇ ਇਨਾਂ ਦੇ ਖਿਲਾਫ਼ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਹੁਕਮਨਾਮਾ ਜਾਰੀ ਕਰਵਾਉਣ ਦਾ ਫੈਸਲਾ ਕੀਤਾ । 10 ਜੂਨ, 1978 ਨੂੰ ਇਹ ਹੁਕਮਨਾਮਾ ਜਾਰੀ ਕੀਤਾ ਗਿਆ :

ੴ ਵਾਹਿਗੁਰੂ ਜੀ ਕੀ ਫਤਿਹ॥
ਸ੍ਰੀ ਅਕਾਲ ਜੀ ਸਹਾਇ ॥
ਹੁਕਮਨਾਮਾ
ਸ੍ਰੀ ਅਕਾਲ ਤਖ਼ਤ ਸਾਹਿਬ
ਦੇਗ ਤੇਗ਼ ਫਤਿਹ ਨੁਸਰਤ ਬੇਦਰੰਗ ॥
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ ॥

ਸਰਬੱਤ ਖਾਲਸਾ ਸੰਸਾਰ ਭਰ ਦੇ ਮਾਈ ਭਾਈ ਦੀ ਕਲਿਆਣ ਸ੍ਰੀ ਗੁਰੂ ਅਕਾਲ ਪੁਰਖ ਦੇ ਹੁਕਮ ਨੂੰ ਸਵੀਕਾਰ ਕਰਨ ਵਿਚ ਹੈ । ਅਕਾਲ ਪੁਰਖ ਸਰਬ-ਸ਼ਕਤੀਮਾਨ ਅਤੇ ਦਯਾ-ਨਿਧਿ ਹੈ ਅਤੇ ਉਸ ਦੀ ਰਜ਼ਾ ਵਿਚ ਸਰਬ ਸੁਖ ਦਾਤਾ, ਜਗਤ ਭਰ ਦੇ ਮਨੁਖ ਮਾਤਰ ਲਈ ਕਲਿਆਣਕਾਰੀ ਗੁਰੂ ਗੋਬਿੰਦ ਸਿੰਘ ਦੁਆਰਾ ਸਿਖ ਮਤ ਦਾ ਪਰਕਾਸ਼ ਹੋਇਆ ਅਤੇ ਖਾਲਸੇ ਦਾ ਬਿਰਦ ਹੈ :

ਧਰਮ ਚਲਾਵਨ ਸੰਤ ਉਬਾਰਨ
ਦੁਸ਼ਟ ਸਭਨ ਕੋ ਮੂਲ ਉਪਾਰਨ ।

ਕੁਝ ਸਮੇਂ ਤੋਂ ਸਾਡੇ ਦੇਸ਼ ਵਿਚ ਅਖੌਤੀ ਨਿਰੰਕਾਰੀ ਦਿੱਲੀ ਦੀ ਸੰਗਿਆ ਹੇਠ ਚਲ ਰਹੀ ਲਹਿਰ ਜਿਸ ਦਾ ਮੁਖੀ ਗੁਰਬਚਨ ਸਿੰਘ ਹੈ, ਉਸ ਦਾ ਨਿਸ਼ਾਨਾ ਧਰਮ ਦੇ ਸਦਾਚਾਰ ਨੂੰ ਵਿਨਾਸ਼ ਕਰਨਾ ਤਾਂ ਹੈ ਹੀ, ਪਰ ਉਹ ਸਿਖੀ ਤੇ ਖਾਲਸੇ ਦੇ ਸਿਧਾਤਾਂ ਰਹੁਰੀਤਾਂ ਤੇ ਗੌਰਵ ਉਤੇ ਵਿਸ਼ੇਸ਼ ਕਰ ਕੇ ਪਰਚੰਡ ਹਮਲੇ ਕਰ ਰਿਹਾ ਹੈ । ਜਿਸ ਦੇ ਪਰਣਾਮ ਕਾਰਨ ਦੇਸ਼ ਵਿਚ ਕਈ ਥਾਵਾਂ ਉਤੇ ਗੰਭੀਰ ਫਸਾਦ ਹੋ ਚੁਕੇ ਹਨ ਅਤੇ ਪਿਛਲੇ ਵਿਸਾਖੀ 13 ਅਪਰੈਲ, 1978 ਨੂੰ ਇਸੇ ਕਾਰਨ ਸ੍ਰੀ ਅੰਮ੍ਰਿਤਸਰ ਵਿਚ ਅਨੇਕਾ ਸਿੰਘ ਧਰਮ ਹੇਤ ਜ਼ਖ਼ਮੀ ਤੇ ਸ਼ਹੀਦ ਹੋਏ ।

ਧਰਮ ਅਤੇ ਸਿਖੀ ਦੇ ਇਹ ਸ਼ਤਰੂ ਆਪਣੇ ਆਪ ਨੂੰ 'ਸੰਤ ਨਿਰੰਕਾਰੀ' ਕਹਾਉਂਦੇ ਹਨ ਅਤੇ ਇਨਾਂ ਦਾ ਆਗੂ ਗੁਰਬਚਨ ਸਿੰਘ ਈਸ਼ਵਰ ਦਾ ਅਵਤਾਰ ਹੋਣ ਦਾ ਵਾਹਦਾ ਕਰਦਾ ਹੈ । ਇਹ ਸਰੀਰਕ ਤ੍ਰਿਪਤੀਆਂ ਤੇ ਸੁਖਾਂ ਨੂੰ ਹੀ ਮਨੁਖਾ ਜਨਮ ਦਾ ਮੁਖ ਮੰਤਵ ਸਮਝਦੇ ਹਨ । ਇਹ ਧਰਮ ਦੇ ਉਚਤਮ ਸਿਧਾਂਤ ਸ਼ਬਦ ਗੁਰੂ ਤੋਂ ਮੁਨਕਰ ਹੋ ਕੇ ਦੇਹਧਾਰੀ ਮਨੁਖਾਂ ਦੀ ਪੂਜਾ ਦਾ ਪਰਚਾਰ ਕਰਦੇ ਹਨ ਅਤੇ ਸਦਾਚਾਰ ਦਾ ਵਿਰੋਧ ਇਹ ਕਹਿ ਕੇ ਕਰਦੇ ਹਨ ਕਿ ਪਾਪ ਅਤੇ ਪੁੰਨ ਐਵੇਂ ਮਨੋਕਲਪਤ ਹਨ। ਇਨਾਂ ਦਾ ਇਹ ਪਰਚਾਰ ਸੰਸਾਰ ਭਰ ਦੇ ਧਰਮਾਂ ਅਤੇ ਸਦਾਚਾਰਕ ਵਿਧਾਨਾਂ ਵਾਸਤੇ ਇਕ ਮਾਰੂ ਹਮਲਾ ਹੈ । ਸਿਖ ਪੰਥ ਇਸ ਚੈਲਿੰਜ ਨੂੰ ਚਣੌਤੀ ਦਿਤੇ ਬਿਨਾ ਬਚ ਨਹੀਂ ਸਕਦਾ ।

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੋਹਰ ਅਧਿਕਾਰ ਹੇਠਾਂ ਇਹ ਹੁਕਮ ਹਰ ਸਿਖ ਮਾਈ ਭਾਈ ਅਤੇ ਹਰ ਇਕ ਪ੍ਰਾਣੀ ਮਾਤਰ ਲਈ ਹੈ ਕਿ ਇਸ ਧਰਮ-ਸ਼ਤਰੂ ਅਤੇ ਮਨੁਖ ਮਾਤਰ ਲਈ ਹਾਨੀਕਾਰਕ ਟੋਲੇ ਦਾ ਹਰ ਯੋਗ ਤਰੀਕੇ ਨਾਲ ਵਿਰੋਧ ਕੀਤਾ ਜਾਵੇ ਅਤੇ ਇਸ ਨੂੰ ਸਮਾਜ ਅਤੇ ਸੰਸਾਰ ਵਿਚ ਵਧਣ ਫਲਣ ਨਾ ਦਿਤਾ ਜਾਵੇ । ਜੋ ਸਿਖ ਇਸ ਦੰਭੀ ਤੇ ਪਾਖੰਡੀ ਅਖੌਤੀ ਨਿਰੰਕਾਰੀ ਸੰਸਥਾ ਦਾ ਅੰਗ ਬਣ ਚੁਕੇ ਹਨ ਉਹਨਾਂ ਅਤੇ ਉਹਨਾਂ ਦੇ ਆਗੂ ਗੁਰਬਚਨ ਸਿੰਘ ਨਾਲ, ਖਾਲਸਾ ਪੰਥ ਹਰ

ਤਰਾਂ ਦਾ ਮੇਲ ਜੋਲ ਤੇ ਸੰਸਾਰਕ ਸਬੰਧ ਅਤੇ ਰੋਟੀ ਬੇਟੀ ਦੀ ਸਾਂਝ ਬੰਦ ਕਰੇ । ਇਹ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਹੁਕਮਨਾਮਾ ਹੈ, ਜੋ ਮੰਨੇਗਾ ਉਸ ਦਾ ਲੋਕ ਪਰਲੋਕ ਦੋਹੀਂ ਥਾਂਈ ਭਲਾ ਹੋਵੇਗਾ ।

ਗੁਰੂ ਦੀ ਆਗਿਆ ਹੈ :

ਮੋਹਰ

ਸ੍ਰੀ ਅਕਾਲ ਤਖ਼ਤ ਸਾਹਿਬ ਪੂਜਾ ਅਕਾਲ ਪੁਰਖ ਕੀ ॥
ਪਰਚਾ ਸ਼ਬਦ ਕਾ ॥
ਦਰਸ਼ਨ ਖਾਲਸੇ ਕਾ ॥

ਮਿਤੀ ਜੇਠ ਸੰਮਤ ਨਾਨਕਸ਼ਾਹੀ 509.

10 ਜੂਨ, 1978 ਦਸਖਤ

ਸਾਧੂ ਸਿੰਘ
ਜਥੇਦਾਰ

ਸਿਰੀ ਅਕਾਲ ਤਖ਼ਤ ਸਾਹਿਬ, ਅੰਮਰਿਤਸਰ ਇਸ ਹੁਕਮਨਾਮੇ ਦੇ ਖਿਲਾਫ ਹਿੰਦੂ ਪਰੈਸ ਨੇ ਅਤੇ ਪੰਜਾਬ ਦੇ ਹਿੰਦੂ ਲੀਡਰਾਂ ਨੇ ਬਹੁਤ ਪਰਚਾਰ ਕੀਤਾ ਸੀ ਪਰ ਇਹ ਸਿਰੀ ਅਕਾਲ ਤਖ਼ਤ ਸਾਹਿਬ ਦਾ ਹੁਕਮਨਾਮਾ ਸੀ ਇਸ ਕਰਕੇ ਇਸ ਦੇ ਖਿਲਾਫ਼ ਬੋਲਣ ਵਾਲੇ ਆਪਣਾ ਕੋਈ ਪਰਭਾਵ ਨਹੀਂ ਪਾ ਸਕੇ । ਸਿਖ ਜਗਤ ਨੇ ਇਸ ਹੁਕਮਨਾਮੇ ਦੀ ਪੂਰੀ ਪਾਲਣਾ ਕੀਤੀ ।

ਇਸ ਹੁਕਮਨਾਮੇ ਨਾਲ ਸਿਖਾਂ ਉਤੇ ਬਹੁਤ ਪਰਭਾਵ ਪਿਆ । ਸਮੁਚੀ ਸਿਖ ਕੌਮ ਨਕਲੀ-ਨਿਰੰਕਾਰੀਆਂ ਦੇ ਖਿਲਾਫ਼ ਖੜੀ ਹੋ ਗਈ । ਬਹੁਤ ਸਾਰੇ ਸਿਖ ਇਨਾਂ ਨਾਲੋਂ ਟੁੱਟ ਗਏ ਸਨ । ਜ਼ਿਲਾ ਸੰਗਰੂਰ ਦੇ ਪਿੰਡ ਲੌਂਗੋਵਾਲ ਦੇ ਇਕ ਕਿਰਸਾਨ ਗੁਰਚਰਨ ਸਿੰਘ ਨੇ ਆਪਣੀ ਜ਼ਮੀਨ ਬਟਾਈ ਲਈ ਨਕਲੀ ਨਿਰੰਕਾਰੀਆਂ ਦੇ ਚੇਲੇ ਕਿਸਾਨ ਨੂੰ ਦਿਤੀ ਹੋਈ ਸੀ । ਇਸ ਹੁਕਮਨਾਮੇ ਪਿਛੋਂ ਉਸ ਨੇ ਇਸ ਕਿਰਸਾਨ ਕੋਲੋਂ ਆਪਣੀ ਜ਼ਮੀਨ ਵਾਪਸ ਲੈ ਲਈ ਸੀ ।[1]

ਲੁਧਿਆਣੇ ਦੇ ਛਾਉਣੀ ਮੁਹਲੇ ਦਾ ਇਕ ਵਜ਼ੀਰ ਸਿੰਘ ਕਾਫੀ ਚਿਰ ਤੋਂ ਨਕਲੀ ਨਿਰੰਕਾਰੀਆਂ ਦਾ ਚੇਲਾ ਸੀ । ਪਰ ਇਸ ਹੁਕਮਨਾਮੇ ਬਾਦ ਵਜ਼ੀਰ ਸਿੰਘ ਦੇ ਸਾਰੇ ਪਰਿਵਾਰ ਨੇ ਗੁਰਦੁਆਰਾ ਚੌਂਕ ਸਬਜ਼ੀ ਮੰਡੀ ਪਹੁੰਚ ਕੇ ਸਿਰੀ ਗੁਰੂ ਗ੍ਰੰਥ ਸਾਹਿਬ ਦਾ ਆਖੰਡ ਪਾਠ ਕਰਵਾਇਆ ਅਤੇ ਸਿਖ ਪੰਥ ਵਿਚ ਮੁੜ ਤੋਂ ਸ਼ਾਮਲ ਹੋਣ ਦਾ ਐਲਾਨ ਕੀਤਾ । ਇਸ ਕਾਰਵਾਈ ਦਾ ਅਸਰ ਉਸ ਦੇ ਗੁਆਂਢੀ ਨਕਲੀ ਨਿਰੰਕਾਰੀਆਂ ਤੇ ਵੀ ਪਿਆ । ਉਨਾਂ ਨੇ ਵੀ ਆਪੋ ਆਪਣੇ ਘਰਾਂ ਵਿਚੋਂ ਨਕਲੀ ਨਿਰੰਕਾਰੀ ਆਗੂ ਗੁਰਬਚਨ ਸਿਹੁੰ ਦੀਆਂ ਫੋਟੂਆਂ ਲਾਹ ਦਿਤੀਆਂ ਸਨ ।[2]

ਸ਼ਰੋਮਣੀ ਅਕਾਲੀ ਦਲ ਦੇ ਦਫ਼ਤਰ ਸਕਤਰ ਗਿਆਨੀ ਅਜਮੇਰ ਸਿੰਘ ਨੇ ਇਕ ਬਿਆਨ ਵਿਚ ਦਸਿਆ ਸੀ ਕਿ "ਹਜ਼ਾਰਾਂ ਨਕਲੀ ਨਿਰੰਕਾਰੀ, ਆਪਣਾ ਸਬੰਧ ਤੋੜ ਕੇ ਸਿਰੀ

1. ਰੋਜ਼ਾਨਾ 'ਅਜੀਤ', ਜਲੰਧਰ, 15 ਜੂਨ, 1978, ਪੰਨਾ (ਸਟਾਫ ਰਿਪੋਰਟਰ).
2. ਅਜੀਤ' 20, ਜੂਨ, 1978, ਪੰਨਾ 2 ਅਤੇ 9

ਗੁਰੂ ਗ੍ਰੰਥ ਸਾਹਿਬ ਦੀ ਸ਼ਰਨ ਵਿਚ ਆ ਗਏ ਹਨ ।"[1] ਬਸੀ ਪਠਾਣਾ ਦੇ ਮੁਹਲਾ ਧੋਬੀਆਂ ਦੇ ਸਰਦਾਰ ਅਵਤਾਰ ਸਿੰਘ ਚਕੀ ਵਾਲੇ ਨੇ ਆਪਣੇ ਘਰ ਦੇ ਦਰਵਾਜ਼ੇ ਅਗੇ ਲਿਖ ਕੇ ਲਾ ਦਿਤਾ ਸੀ ਕਿ ਕੋਈ ਵੀ ਨਕਲੀ-ਨਿਰੰਕਾਰੀ ਉਸ ਦੇ ਘਰ ਵਿਚ ਨਾ ਆਵੇ । ਉਸ ਦਾ ਆਪਣਾ ਇਕ ਸਕਾ ਭਰਾ ਨਕਲੀ-ਨਿਰੰਕਾਰੀ ਸੀ ਇਸ ਕਰਕੇ ਅਵਤਾਰ ਸਿੰਘ ਨੇ ਉਸ ਨਾਲੋਂ ਆਪਣੇ ਸਾਰੇ ਸਬੰਧ ਤੋੜ ਲਏ ਸਨ । ਇਥੋਂ ਦੀ ਅਰੋੜਾ ਸਿਖ ਬਰਾਦਰੀ ਨੇ ਵੀ ਨਕਲੀ-ਨਿਰੰਕਾਰੀਆਂ ਦਾ ਬਾਈਕਾਟ ਕਰ ਦਿਤਾ ਸੀ ।[2] ਬਾਬਾ ਜੀਵਨ ਸਿੰਘ ਮਜ਼ਬੀ ਦਲ ਦੇ ਉਘੇ ਨੇਤਾ ਗਿਆਨੀ ਸਾਧੂ ਸਿੰਘ ਕੰਡੀਲਾ ਨੇ ਆਪਣੇ ਇਕ ਸਬੰਧੀ ਨਾਲੋਂ ਤਾਜ਼ਾ ਕਾਇਮ ਕੀਤੇ ਗਏ ਕੁੜਮਾਈ ਦੇ ਸਬੰਧ ਤੋੜ ਲਏ ਸਨ ।[3]

ਅਕਾਲੀ ਦਲ ਦੇ ਵਿਚ ਵੀ ਕੁਝ ਨੇਤਾਵਾਂ ਤੇ ਨਕਲੀ-ਨਿਰੰਕਾਰੀਆਂ ਦੇ ਹਮਦਰਦ ਹੋਣ ਦਾ ਦੋਸ਼ ਲਗਦਾ ਸੀ । ਇਨਾਂ ਵਿਚ ਪਰਮੁਖ ਨਾਂ ਇਹ ਸਨ : ਜਥੇਦਾਰ ਜੀਵਨ ਸਿੰਘ ਉਮਰਾਨੰਗਲ, ਬਲਵੰਤ ਸਿੰਘ ਰਾਮੂੰਵਾਲੀਆ, ਬਲਵਿੰਦਰ ਸਿੰਘ ਭੂੰਦੜ, ਸੁਰਜੀਤ ਸਿੰਘ ਬਰਨਾਲਾ ਆਦਿ । ਬਲਵੰਤ ਸਿੰਘ ਰਾਮੂੰਵਾਲੀਏ ਦੀ ਇਕ ਫੋਟੋ ਵੀ ਇਸ਼ਤਿਹਾਰਾਂ ਵਿਚ ਛਪੀ ਸੀ ਜਿਸ ਵਿਚ ਉਸ ਨੂੰ ਗੁਰਬਚਨ ਸਿਹੁੰ ਦੇ ਪੈਰੀਂ ਹੱਥ ਲਾਉਂਦਿਆਂ ਦਿਖਾਇਆ ਗਿਆ ਸੀ । ਇਸ ਫੋਟੋ ਦਾ ਬਹੁਤ ਚਰਚਾ ਹੋਇਆ ਸੀ ਪਰ ਬਲਵੰਤ ਸਿੰਘ ਰਾਮੂੰਵਾਲੀਏ ਨੇ ਇਹ ਕਹਿ ਕੇ ਚਿੜੀ ਫੰਗ ਛੁਡਾਉਣ ਦੀ ਕੋਸ਼ਿਸ਼ ਕੀਤੀ ਸੀ ਕਿ ਉਹ ਤਾਂ ਗੁਰਬਚਨ ਸਿਹੁੰ ਦੇ ਪੈਰਾਂ ਵਿਚੋਂ ਆਪਣਾ ਗਿਰਿਆ ਹੋਇਆ ਪਰਸ (ਬਟੂਆ) ਚੁਕ ਰਿਹਾ ਸੀ ।

ਸੁਰਜੀਤ ਸਿੰਘ ਬਰਨਾਲਾ ਬਾਰੇ ਸਿਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਸਾਧੂ ਸਿੰਘ ਭੌਰਾ ਵਲੋਂ ਇਕ ਸਪਸ਼ਟੀਕਰਨ ਦਿਤਾ ਗਿਆ ਸੀ ਜਿਸ ਵਿਚ ਦਸਿਆ ਗਿਆ ਸੀ ਕਿ ਸਰਦਾਰ ਬਰਨਾਲਾ ਨਕਲੀ-ਨਿਰੰਕਾਰੀ ਰੁਚੀਆਂ ਵਾਲੇ ਵਿਅਕਤੀ ਨਹੀਂ ਹਨ । ਉਹ ਪਕੇ ਗੁਰਸਿਖ ਅਤੇ ਰਹਿਤਵਾਨ ਹਨ ਅਤੇ ਸਿਰੀ ਗੁਰੂ ਗ੍ਰੰਥ ਸਾਹਿਬ ਦੇ ਪਕੇ ਸ਼ਰਧਾਲੂ ਸਿਖ ਹਨ । ਸਿੰਘ ਸਾਹਿਬ ਨੇ ਆਪਣੇ ਸਪਸ਼ਟੀਕਰਨ ਵਿਚ ਹੋਰ ਕਿਹਾ ਸੀ ਕਿ ਬਹੁਤ ਸਾਰੇ ਲੋਕ ਜੋ ਪਹਿਲਾਂ ਨਕਲੀ-ਨਿਰੰਕਾਰੀ ਸਨ ਮੁੜ ਸਿਖ ਧਰਮ ਵਿਚ ਪਰਵੇਸ਼ ਕਰ ਰਹੇ ਹਨ। ਨਕੋਦਰ ਸ਼ਹਿਰ ਦੇ ਬਾਈ ਪਰਿਵਾਰਾਂ ਨੇ ਗੁਰਦੁਆਰਾ ਸਾਹਿਬ ਆ ਕੇ ਮਥਾ ਟੇਕਿਆ ਅਤੇ ਕੜਾਹ ਪਰਸ਼ਾਦ ਕਰਵਾ ਕੇ ਮੁੜ ਸਿਖ ਸਜਣ ਦੀ ਪਰਤਿਗਿਆ ਕੀਤੀ । ਜਿਹੜੇ ਭੁਲੜ ਵੀਰ ਮੁੜ ਗੁਰੂ ਗ੍ਰੰਥ ਸਾਹਿਬ ਦੀ ਸ਼ਰਨ ਆਉਣ ਤਾਂ ਉਨਾਂ ਨਾਲ ਰਹਿਤਨਾਮੇ ਅਨੁਸਾਰ ਅਥਵਾ ਗੁਰਮਰਯਾਦਾ ਅਨੁਸਾਰ ਮੁੜ ਸਿਖ ਧਰਮ ਵਿਚ ਨਾ ਹੀ ਸਿਰਫ ਆਗਿਆ ਹੀ ਦਿਤੀ ਜਾਵੇ ਸਗੋਂ ਉਨਾਂ ਦਾ ਪੂਰਾ ਪੂਰਾ ਸਤਿਕਾਰ ਵੀ ਕੀਤਾ ਜਾਵੇ ।[4]

ਅਖਿਲ ਰਾਜਸਥਾਨ ਸਿਰੀ ਗੁਰੂ ਸਿੰਘ ਸਭਾ ਦੇ ਐਗਜੈਕਟਿਵ ਮੈਂਬਰਾਂ ਅਤੇ ਸਮੁਚੇ ਸਿਖ ਸਮਾਜ ਤੇ ਸਿਖ ਯੂਥ ਐਸੋਸੀਏਸ਼ਨ ਅਜਮੇਰ ਦੇ ਅਹੁਦੇਦਾਰਾਂ ਨੇ ਰਾਜਸਥਾਨ ਦੀਆਂ ਸਿਖ ਸੰਗਤਾਂ ਅਗੇ ਅਪੀਲ ਕੀਤੀ ਕਿ ਉਹ ਨਕਲੀ-ਨਿਰੰਕਾਰੀਆਂ ਦੀਆਂ ਦੁਕਾਨਾਂ ਤੋਂ ਕਿਸੇ ਪਰਕਾਰ

1. 'ਅਜੀਤ', 21 ਜੂਨ, 1978, ਪੰਨਾ 2.
2. 'ਉਕਤ' 22 ਜੂਨ, 1978, ਪੰਨਾ 2.
3. 'ਉਕਤ' 24 ਜੂਨ, 1978, ਪੰਨਾ 2.
4. 'ਉਕਤ' 24 ਜੂਨ, 1978, ਪੰਨਾ 6.

ਦੀ ਵੀ ਚੀਜ਼ ਨਾ ਲੈਣ । ਇਥੋਂ ਤਕ ਕਿ ਇਨਾਂ ਦੇ ਘਰਾਂ ਦਾ ਪਾਣੀ ਤਕ ਵੀ ਨਾ ਪੀਤਾ ਜਾਵੇ ਅਤੇ ਕਿਸੇ ਵੀ ਤਰਾਂ ਦਾ ਮੇਲ ਮਿਲਾਪ ਨਾ ਰਖਿਆ ਜਾਵੇ ।[1]

ਪਟਿਆਲਾ ਸ਼ਹਿਰ ਦੇ ਬਹੁਤ ਸਾਰੇ ਬੇਕਰੀ ਦੀਆਂ ਦੁਕਾਨਾਂ ਦੇ ਮਾਲਕਾਂ ਨੇ ਇਨਾਂ ਨੂੰ ਖਾਣ-ਪੀਣ ਦਾ ਸਮਾਨ ਦੇਣ ਤੋਂ ਸਾਫ ਇਨਕਾਰ ਕਰ ਦਿਤਾ ਸੀ । ਪਟਿਆਲੇ ਦੀਆਂ ਹੀ ਕਈ ਬਰਾਦਰੀਆਂ ਨੇ ਇਨਾਂ ਨਾਲੋਂ ਰੋਟੀ ਬੇਟੀ ਦੀ ਸਾਂਝ ਤੋੜ ਲਈ ਸੀ । ਇਥੋਂ ਤਕ ਕਿ ਕਈ ਕਲਬਾਂ ਵਿਚ ਨਕਲੀ-ਨਿਰੰਕਾਰੀ ਇਕਲੇ ਬੈਠੇ ਦੇਖੇ ਗਏ । ਬਹੁਤੇ ਕਲੱਬਾਂ ਅਤੇ ਹੋਰ ਸਮਾਗਮਾਂ ਵਿਚ ਜਾਣੋ ਹੀ ਬੰਦ ਹੋ ਗਏ ਸਨ । ਇਕ ਬੇਕਰੀ ਵਾਲੇ ਨੇ ਕਿਹਾ ਸੀ ਕਿ ਪਹਿਲਾਂ ਉਸ ਕੋਲੋਂ ਇਕ ਨਕਲੀ-ਨਿਰੰਕਾਰੀ ਰੋਜ਼ਾਨਾਂ ਇਕ ਸੌ ਰੁਪਏ ਦਾ ਸਮਾਨ ਖਰੀਦਦਾ ਹੁੰਦਾ ਸੀ ਪਰ ਉਸ ਨੇ ਉਸ ਨੂੰ ਹੁਣ ਸਾਮਾਨ ਦੇਣ ਤੋਂ ਇਨਕਾਰ ਕਰ ਦਿਤਾ ਹੈ ।[2]

ਇਨਾਂ ਦੇ ਹੀ ਸੱਤ ਸਿਤਾਰਿਆਂ ਵਿਚੋਂ ਇਕ ਸਿਤਾਰਾ[3] ਲੁਧਿਆਣੇ ਦਾ ਮਹਾਂਦੇਵ ਸਿਹੁੰ ਸੀ । ਜਿਸ ਦਿਨ ਇਸ ਸਿਤਾਰੇ ਦੀ ਭੈਣ ਮਰ ਗਈ ਸੀ ਤਾਂ ਉਸ ਦਾ ਕੋਈ ਵੀ ਰਿਸ਼ਤੇਦਾਰ ਉਸ ਦੀ ਭੈਣ ਦੀ ਅਰਥੀ ਨਾਲ ਜਾਣ ਲਈ ਤਿਆਰ ਨਾ ਹੋਇਆ ਕਿਉਂਕਿ ਉਹ ਸਾਰੇ ਸਿਖ ਸਨ ਅਤੇ ਹੁਕਮਨਾਮੇ ਦੀ ਵਿਰੋਧਤਾ ਕਰਨ ਤੋਂ ਝਿਜਕਦੇ ਸਨ । ਸਿਰਫ ਮਹਾਂਦੇਵ ਸਿਹੁੰ ਦੇ ਪਰਿਵਾਰ ਦੇ ਮੈਂਬਰਾਂ ਨੇ ਹੀ ਜਾ ਕੇ ਉਸ ਦੀ ਭੈਣ ਦਾ ਸੰਸਕਾਰ ਕੀਤਾ ।[4]

ਜਨਤਾ ਪਾਰਟੀ ਪੰਜਾਬ ਸ਼ਾਖਾ ਦੀ ਮਹਿਲਾਂ ਵਿੰਗ ਦੀ ਲੀਡਰ ਸਿਰੀਮਤੀ ਦਰਸ਼ਨ ਕੌਰ ਢਿਲੋਂ ਨੇ ਉਤਰ ਪਰਦੇਸ਼ ਦੇ ਦੌਰੇ ਤੋਂ ਬਾਦ ਹਿੰਦੁਸਤਾਨ ਸਮਾਚਾਰ ਨੂੰ ਰਿਪੋਰਟ ਦਿਤੀ ਸੀ ਕਿ ਉਤਰ ਪਰਦੇਸ਼ ਦੀਆਂ ਸਿਖ ਸੰਗਤਾਂ ਨੇ ਹੁਕਮਨਾਮੇ ਦੀ ਪਾਲਣਾ ਕਰਨ ਲਈ ਇਨਾਂ ਦਾ ਸਮਾਜਿਕ ਬਾਈਕਾਟ ਕਰ ਦਿਤਾ ਸੀ ।[5]

ਬਾਘਾ ਪੁਰਾਣਾ ਪਿੰਡ ਵਿਖੇ ਗੁਰੂ ਹਰਿ ਗੋਬਿੰਦ ਸਾਹਿਬ ਦੇ ਗੁਰਪੁਰਬ ਤੇ ਸੰਗਤਾਂ ਦੇ ਸਜੇ ਦੀਵਾਨ ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਅਤੇ ਸੰਤ ਗੁਰਮੇਲ ਸਿੰਘ ਬਾਘਾ ਪੁਰਾਣਾ ਨੇ ਦਸਿਆ ਸੀ ਕਿ ਪੰਜ ਸੌ ਨਕਲੀ-ਨਿਰੰਕਾਰੀ ਮੁੜ ਕੇ ਫਿਰ ਸਿਖ ਸਜ ਗਏ ਹਨ ।[6] ਮੋਗੇ ਦੇ ਲਾਗੇ ਇਕ ਪਿੰਡ ਦਲੇ ਹੈ । ਇਥੇ ਇਕ ਨਕਲੀ-ਨਿਰੰਕਾਰੀ ਦੀ ਲੜਕੀ ਦਾ ਵਿਆਹ ਸੀ । ਜਦ ਇਸ ਲੜਕੀ ਦੀ ਬਰਾਤ ਆਈ ਅਤੇ ਆਨੰਦ ਕਾਰਜ ਕਰਾਉਣ ਦਾ ਸਮਾਂ ਹੋਇਆ ਤਾਂ ਕਿਸੇ ਵੀ ਗਰੰਥੀ ਸਿੰਘ ਨੇ ਇਸ ਲੜਕੀ ਦਾ ਆਨੰਦ ਕਾਰਜ ਨਾ ਕਰਵਾਇਆ । ਫਿਰ ਉਨਾਂ ਨੇ ਲਾਗਲੇ ਪਿੰਡ ਦਾ ਹੋਰ ਗਰੰਥੀ ਬੁਲਾਇਆ ਪਰ ਉਹ ਵੀ ਨਾ ਆਇਆ । ਇਨਾਂ ਨੂੰ ਦਸਿਆ ਗਿਆ ਕਿ ਕੋਈ ਵੀ ਗਰੰਥੀ ਉਨਾਂ ਦੀ ਲੜਕੀ ਦੀ ਸ਼ਾਦੀ ਵਿਚ ਆ ਕੇ ਆਨੰਦ ਕਾਰਜ ਨਹੀਂ ਕਰਵਾਏਗਾ। ਫਿਰ ਲੜਕੀ ਦੇ ਮਾਤਾ-ਪਿਤਾ ਨੇ ਪਿੰਡ ਦੇ ਸਿਖਾਂ ਦੇ ਸਾਹਮਣੇ ਨਿਸ਼ਚਾ ਕੀਤਾ ਕਿ ਉਹ ਸਿਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਆਪਣਾ ਗੁਰੂ ਮੰਨਣਗੇ ਅਤੇ ਕਦੇ ਵੀ ਨਕਲੀ-ਨਿਰੰਕਾਰੀਆਂ ਦੇ ਇਕਠ ਵਿਚ ਨਹੀਂ ਜਾਣਗੇ। ਤਾਂ ਕਿਤੇ ਜਾ ਕੇ ਉਨਾਂ ਦੀ ਲੜਕੀ ਦੇ ਆਨੰਦ ਕਾਰਜ ਹੋ ਸਕੇ।[7]

---

1 'ਉਕਤ'

2. 'ਉਕਤ' 25 ਜੂਨ, 1978, ਪੰਨਾ 3

3. ਨਕਲੀ-ਨਿਰੰਕਾਰੀਆਂ ਦੇ ਆਗੂ ਗੁਰਬਚਨ ਸਿਹੁੰ ਨੇ ਗੁਰੂ ਗੋਬਿੰਦ ਸਿੰਘ ਜੀ ਵਲੋਂ ਪੰਜ ਪਿਆਰੇ ਸਾਜਣ ਦੀ ਰੀਸ ਕਰ ਕੇ ਆਪਣੇ ਵਲੋਂ ਸੱਤ ਸਿਤਾਰੇ ਥਾਪ ਦਿਤੇ ਸਨ ਅਤੇ ਕਿਹਾ ਸੀ ਕਿ ਉਸ ਨੇ ਪੰਜ ਦੀ ਥਾਂ ਸੱਤ ਥਾਪੇ ਹਨ ।

4. 'ਅਜੀਤ', 25 ਜੂਨ, 1978, ਪੰਨਾ 3.

5. 'ਉਕਤ', 26 ਜੂਨ, 1978, ਪੰਨਾ 5.

6. 'ਉਕਤ', 10 ਜੁਲਾਈ, 1978, ਪੰਨਾ 5.

7. 'ਉਕਤ', 14 ਜੁਲਾਈ, 1978 (ਸੰਪਾਦਕੀ ਨੋਟ) ਅਤੇ 'ਹਿੰਦ ਸਮਾਚਾਰ' (ਉਰਦੂ), ਜਲੰਧਰ, 13 ਜੁਲਾਈ 1978.

ਇਹ ਕੁਝ ਚੋਣਵੀਆਂ ਜਿਹੀਆਂ ਉਹ ਉਦਾਹਰਣਾਂ ਹਨ ਜੋ ਅਖ਼ਬਾਰਾਂ ਰਾਹੀਂ ਸਾਹਮਣੇ ਆਉਂਦੀਆਂ ਰਹੀਆਂ ਸਨ । ਇਸ ਤੋਂ ਇਲਾਵਾ ਸੈਂਕੜੇ ਹੀ ਐਸੇ ਕੇਸ ਸਨ ਜਿਹੜੇ ਅਖ਼ਬਾਰਾਂ ਵਿਚ ਨਹੀਂ ਆਏ ਸਗੋਂ ਉਹ ਚੁਪ-ਚਾਪ ਸਥਾਨਕ ਸਿਖ ਸੰਗਤਾਂ ਤਕ ਰਸਾਈ ਕਰ ਕੇ ਵਾਪਸ ਗੁਰੂ-ਘਰ ਦੀ ਸ਼ਰਨੀ ਆ ਗਏ ਸਨ । ਇਸ ਹੁਕਮਨਾਮੇ ਨੇ ਨਕਲੀ-ਨਿਰੰਕਾਰੀਆਂ ਦਾ ਲੱਕ ਤੋੜ ਦਿਤਾ ਸੀ । ਇਨਾਂ ਦਾ ਆਗੂ ਗੁਰਬਚਨ ਸਿਹੁੰ ਪੰਜਾਬ ਆਉਣ ਦੀ ਹਿੰਮਤ ਨਹੀਂ ਕਰਦਾ ਸੀ । ਇਕ ਵਾਰ ਹਾਈਕੋਰਟ ਦੇ ਹੁਕਮਾਂ ਦਾ ਬੰਨਿਆ ਜਦ ਗੁਰਬਚਨ ਸਿਹੁੰ ਪੰਜਾਬ ਵਿਚ ਬਿਆਨ ਦੇਣ ਲਈ ਦਿਲੀ ਤੋਂ ਆ ਰਿਹਾ ਸੀ ਤਾਂ ਉਹ ਰਸਤੇ ਵਿਚ ਆਉਂਦਾ ਆਉਂਦਾ ਇਤਨਾ ਘਬਰਾ ਗਿਆ ਸੀ ਕਿ ਉਸ ਨੂੰ ਦਸਤ (ਟੱਟੀਆਂ) ਲਗ ਗਏ ਸਨ ਅਤੇ ਰਸਤੇ ਵਿਚੋਂ ਹੀ ਵਾਪਸ ਦਿਲੀ ਨੂੰ ਮੁੜ ਗਿਆ ਸੀ । ਕੋਰਟ ਵਿਚ ਮੈਡੀਕਲ ਸਰਟੀਫੀਕੇਟ ਦੇ ਦਿਤਾ ਸੀ ਕਿ ਉਸ ਨੂੰ ਦਸਤ ਲਗ ਜਾਣ ਕਰਕੇ ਰਸਤੇ ਵਿਚੋਂ ਹੀ ਵਾਪਸ ਮੁੜਨਾ ਪਿਆ ਸੀ । ਪੀ. ਟੀ. ਆਈ. ਅਤੇ ਯੂ. ਐਨ. ਆਈ. ਦੀਆਂ ਰਿਪੋਰਟਾਂ ਅਨੁਸਾਰ "ਨਿਰੰਕਾਰੀ ਗੁਰਬਚਨ ਸਿਹੁੰ ਐਂਬੂਲੈਂਸ ਵਿਚ ਚੰਡੀਗੜ ਲਈ ਰਵਾਨਾ ਹੋਇਆ । ਉਸ ਦਾ ਡਾਕਟਰ ਵੀ ਨਾਲ ਸੀ । ਨਿਰੰਕਾਰੀ ਮੰਡਲ ਵਾਲਿਆਂ ਦਾ ਕਹਿਣਾ ਸੀ ਕਿ ਜਦ ਐਂਬੂਲੈਂਸ ਸਮਾਲਖਾ ਪੁਜੀ ਤਾਂ ਗੁਰਬਚਨ ਸਿੰਘ ਨੇ ਇਹ ਸ਼ਕਾਇਤ ਕੀਤੀ ਕਿ ਉਸ ਨੂੰ ਢਿੱਡ ਵਿਚ ਸਖ਼ਤ ਦਰਦ ਹੋ ਰਹੀ ਹੈ । ਉਸ ਦੇ ਡਾਕਟਰ ਨੇ ਮੁਆਇਨਾ ਕੀਤਾ ਤੇ ਫਿਰ ਉਸ ਨੂੰ ਸੰਮਾਲਖਾ ਦੇ ਪਰਾਇਮਰੀ ਹੈਲਥ ਸੈਂਟਰ ਵਿਚ ਲਿਜਾਇਆ ਗਿਆ । ਸੈਂਟਰ ਦੇ ਡਾਕਟਰਾਂ ਨੇ ਉਸ ਦਾ ਮੁਆਇਨਾ ਕੀਤਾ ਤੇ ਇਹ ਮਸ਼ਵਰਾ ਦਿਤਾ ਕਿ ਉਨਾਂ ਨੂੰ ਕਿਸੇ ਚੰਗੇ ਹਸਪਤਾਲ ਵਿਚ ਲਿਜਾਇਆ ਜਾਵੇ ਕਿਉਂਕਿ ਉਨਾਂ ਦੇ ਮਸਾਨੇ ਦੀ ਪਥਰੀ ਦਾ ਫੌਰੀ ਅਪਰੇਸ਼ਨ ਕੀਤਾ ਜਾਣਾ ਹੈ । ਐਂਬੂਲੈਂਸ ਨੂੰ ਚੰਡੀਗੜ ਲਿਆਉਣ ਦਾ ਲਈ ਵਾਪਸ ਦਿਲੀ ਮੋੜ ਲਿਆ ਗਿਆ ਸੀ ।"[1]

ਮਸਾਨੇ ਦਾ ਰੋਗ ਲੰਮੇ ਸਮੇਂ ਦਾ ਹੁੰਦਾ ਹੈ ਇਸ ਨਿਰੰਕਾਰ ਨੂੰ ਅਦਾਲਤ ਵਿਚ ਪੇਸ਼ ਹੋਣ ਲਈ ਦਿਲੀ ਤੋਂ ਪੰਜਾਬ ਆਉਂਦਿਆਂ ਸਿਖਾਂ ਤੋਂ ਡਰਦਿਆਂ ਅਚਾਨਕ ਹੀ ਪਥਰੀ ਦਾ ਰੋਗ ਵੀ ਲਗ ਗਿਆ ਅਤੇ ਡਾਕਟਰਾਂ ਵਲੋਂ ਅਚਾਨਕ ਅਪਰੇਸ਼ਨ ਕਰਾਉਣ ਦਾ ਐਲਾਨ ਵੀ ਹੋ ਗਿਆ ਸੀ । ਇਸ ਤੋਂ ਇਲਾਵਾ ਜਦੋਂ ਪੰਜਾਬ ਪੁਲੀਸ ਵਲੋਂ ਜੁਲਾਈ, 1978 ਵਿਚ, ਗੁਰਬਚਨ ਸਿਹੁੰ ਤੋਂ ਪੁਛਗਿਛ ਕੀਤੀ ਜਾ ਰਹੀ ਸੀ ਤਾਂ ਪੁਲੀਸ ਦੀ ਮੌਜੂਦਗੀ ਵਿਚ ਇਸ ਨੂੰ ਬਲੱਡ ਪਰੈਸ਼ਰ ਹੋ ਜਾਂਦਾ ਸੀ । ਪੜਤਾਲ ਸੈਂਟਰ ਵਿਚ ਗੁਰਬਚਨ ਸਿਹੁੰ ਦੇ ਨਾਲ ਜਾਣ ਵਾਲੇ ਡਾਕਟਰ ਏ. ਸੀ. ਚਾਵਲਾ ਨੇ ਦਸਿਆ ਹੈ ਕਿ ਬਾਬਾ ਜੀ ਦਾ ਬਲੱਡ ਪਰੈਸ਼ਰ ਪੁਛਗਿਛ ਕਰਨ ਸਮੇਂ ਵਧ ਗਿਆ ਸੀ । ਉਨਾਂ ਦਸਿਆ ਕਿ ਸਵੇਰੇ ਦੀ ਪੜਤਾਲ ਤੋਂ ਪਹਿਲਾਂ ਉਨਾਂ ਦਾ ਬਲੱਡ ਪਰੈਸ਼ਰ 145-85 ਸੀ ਪਰ ਪੁਛਗਿਛ ਦੇ ਸਮੇਂ ਇਹ 155-100 ਹੋ ਗਿਆ ਸੀ । ਸ਼ਾਮ ਦੀ ਪੜਤਾਲ ਤੋਂ ਪਹਿਲਾਂ ਉਨਾਂ ਦਾ ਬਲੱਡ ਪਰੈਸ਼ਰ 155-100 ਸੀ ਪਰ ਪੁਛਗਿਛ ਸਮੇਂ ਵਧ ਕੇ 170-100 ਹੋ ਗਿਆ ਸੀ। ਉਹ ਕਮਜ਼ੋਰੀ ਮਹਿਸੂਸ ਕਰਦੇ ਸਨ ।"[2]

ਸਾਧੂ ਸਿੰਘ ਹਮਦਰਦ ਨੇ ਆਪਣੇ ਸੰਪਾਦਕੀ ਨੋਟ ਵਿਚ ਲਿਖਿਆ ਸੀ "ਇਹ ਚੰਗਾ ਧੰਨ ਨਿਰੰਕਾਰ ਹੈ ਜੋ ਉਸ ਵੇਲੇ ਤਾਂ ਚੁਪ ਰਿਹਾ ਜਦੋਂ ਇਸ ਦੇ ਇਸ਼ਾਰੇ ਤੇ ਸਿੰਘਾਂ ਨੂੰ ਗੋਲੀਆਂ ਨਾਲ ਭੁੰਨਿਆ ਗਿਆ ਸੀ ਪਰ ਹੁਣ ਹੰਝੂ ਕੇਰਦਾ ਹੈ । ਇਹ ਗਲ ਨੋਟ ਕਰਨ ਵਾਲੀ ਹੈ ਕਿ ਪੁਛਗਿਛ ਦੇ ਸਮੇਂ ਹੀ ਬਲੱਡ ਪਰੈਸ਼ਰ ਤੇਜ਼ ਹੋ ਜਾਂਦਾ ਹੈ । ਇਹ ਕਿਉਂ ਨਹੀਂ ਕਿਹਾ ਜਾ ਸਕਦਾ

1. 'ਅਜੀਤ', 12 ਜੂਨ, 1978.
2. 'ਉਕਤ', 12 ਜੂਨ, 1978.

ਕਿ ਖੂੰਨੀ ਸਾਕੇ ਦੀ ਯਾਦ ਨਾਲ ਪਾਪ ਕੰਬ ਜਾਂਦੇ ਹਨ ।''[1]

ਹੁਕਮਨਾਮੇ ਦਾ ਇਕ ਪਰਭਾਵ ਇਹ ਵੀ ਪਿਆ ਕਿ ਨਕਲੀ ਨਿਰੰਕਾਰੀਆਂ ਨੂੰ ਪੰਜਾਬ ਦੀਆਂ ਅਦਾਲਤਾਂ ਵਿਚੋਂ ਆਪਣਾ ਕੇਸ ਕਢਵਾਉਣ ਦਾ ਇਕ ਚੰਗਾ ਬਹਾਨਾ ਮਿਲ ਗਿਆ ਸੀ । 24 ਜੁਲਾਈ, 1978 ਨੂੰ ਸੁਪਰੀਮ ਕੋਰਟ ਨੇ ਫੈਸਲਾ ਕੀਤਾ ਸੀ ਕਿ ਇਨਾਂ ਦਾ ਕੇਸ ਪੰਜਾਬ ਵਿਚੋਂ ਬਦਲ ਕੇ ਕਰਨਾਲ ਦੀ ਸੈਸ਼ਨ ਕੋਰਟ ਦੇ ਸਪੁਰਦ ਕਰ ਦਿਤਾ ਜਾਵੇ । ਪਿਛੋਂ ਇਸ ਕੋਰਟ ਨੇ ਗੁਰਬਚਨ ਸਿਹੁੰ ਅਤੇ ਉਸ ਦੇ ਹੋਰ ਸਾਥੀਆਂ ਨੂੰ ਬਰੀ ਕਰ ਦਿਤਾ ਸੀ ।

ਜੋ ਰੋਸ ਅਤੇ ਵਿਦਰੋਹ ਸਿਖਾਂ ਵਿਚ ਨਕਲੀ-ਨਿਰੰਕਾਰੀਆਂ ਪਰਤੀ ਫੈਲ ਚੁਕਿਆ ਸੀ ਉਸ ਦੇ ਸਾਹਮਣੇ ਕੋਰਟਾਂ ਦੇ ਫੈਸਲੇ ਕੋਈ ਮਾਅਣੇ ਨਹੀਂ ਰਖਦੇ ਸਨ । ਕੁਝ ਸਿਖ ਨੌਜੁਆਨ ਗੁਰਬਚਨ ਸਿਹੁੰ ਨੂੰ ਮਾਰਨ ਲਈ ਤਿਆਰ ਹੋ ਗਏ ਸਨ । ਇਸ ਤਹਿਤ ਇਸ ਤੇ ਪਹਿਲਾ ਹਮਲਾ 4 ਅਗਸਤ, 1979 ਨੂੰ ਮਧ ਪਰਦੇਸ਼ ਦੇ ਇਕ ਸ਼ਹਿਰ ਦੁਰਗ ਵਿਚ ਕੀਤਾ ਗਿਆ । ਪਰ ਇਸ ਹਮਲੇ ਵਿਚ ਗੁਰਬਚਨ ਸਿਹੁੰ ਤਾਂ ਬਚ ਗਿਆ ਪਰ ਉਸ ਦੀ ਸਾਲੀ ਮਾਰੀ ਗਈ ਸੀ ।

ਦੂਜਾ ਹਮਲਾ 24 ਅਪਰੈਲ, 1980 ਨੂੰ ਦਿਲੀ ਵਿਖੇ ਇਨਾਂ ਦੇ ਆਪਣੇ ਭਵਨ ਵਿਚ ਹੀ ਕੀਤਾ ਗਿਆ । ਇਸ ਹਮਲੇ ਵਿਚ ਗੁਰਬਚਨ ਸਿਹੁੰ ਅਤੇ ਇਸ ਦੀ ਨਿਰੰਕਾਰੀ ਸੈਨਾ ਦਾ ਸੁਪਰੀਮ ਕਮਾਂਡਰ ਪਰਤਾਪ ਸਿਹੁੰ ਮਾਰੇ ਗਏ । ਪਰ ਗੁਰਬਚਨ ਸਿਹੁੰ ਦੀ ਪਤਨੀ ਜਿਸਨੂੰ ਨਕਲੀ-ਨਿਰੰਕਾਰੀ ਰਾਜਮਾਤਾ ਕਹਿੰਦੇ ਸਨ ਕਾਰ ਦੀ ਸੀਟ ਹੇਠਾਂ ਲੁਕ ਕੇ ਬਚ ਗਈ ਸੀ । ਪਤੀ ਸਾਹਮਣੇ ਮਰਿਆ ਪਿਆ ਸੀ ਪਰ ਇਹ ਰਾਜਮਾਤਾ ਕਾਰ ਦੀ ਸੀਟ ਹੇਠਾਂ ਲੁਕੀ ਪਈ ਸੀ । ਇਥੋਂ ਉਸ ਨੂੰ ਪਿਛੋਂ ਪੁਲੀਸ ਨੇ ਹੀ ਆ ਕੇ ਕਢਿਆ ਸੀ ।

ਜਲੰਧਰ ਦੇ ਉਰਦੂ ਅਤੇ ਹਿੰਦੀ ਅਖ਼ਬਾਰਾਂ ਦਾ ਮਾਲਕ ਲਾਲਾ ਜਗਤ ਨਰਾਇਣ ਸਭ ਤੋਂ ਜ਼ਿਆਦਾ ਹੁਕਮਨਾਮੇ ਦੇ ਖਿਲਾਫ਼ ਲਿਖਦਾ ਸੀ ਉਹ ਇਸ ਨੂੰ ਆਪਣੀਆਂ ਲਿਖਤਾਂ ਵਿਚ 'ਨਫ਼ਰਤਨਾਮਾ' ਲਿਖਦਾ ਹੁੰਦਾ ਸੀ । 9 ਸਤੰਬਰ, 1981 ਨੂੰ ਕੁਝ ਸਿਖ ਨੌਜੁਆਨਾਂ ਨੇ ਇਸ ਲਾਲੇ ਨੂੰ ਵੀ ਮਾਰ ਦਿਤਾ ਸੀ । ਇਸ ਦੇ ਮਰਨ ਤੇ ਭਾਰਤ ਦੀ ਸਮੁਚੀ ਪਾਰਲੀਮੈਂਟ ਤੜਫ ਉਠੀ ਸੀ। ਪਾਰਲੀਮੈਂਟ ਵਿਚ ਲਾਲੇ ਦੀ ਮੌਤ ਦਾ ਸੋਗ ਮਨਾਇਆ ਗਿਆ ਸੀ ਪਰ ਉਨਾਂ ਇਹ ਨਹੀਂ ਸੋਚਿਆ ਕਿ ਪੰਜਾਬ ਵਿਚ ਫਿਰਕਾਪਰਸਤੀ ਦੀ ਅਗ ਲਾਉਣ ਵਾਲਾ ਇਹੀ ਲਾਲਾ ਜਗਤ ਨਰਾਇਣ ਸੀ।

ਲਾਲੇ ਤੋਂ ਪਹਿਲਾਂ ਅਗਸਤ, 1981 ਵਿਚ ਆਨੰਦਪੁਰ ਸਾਹਿਬ ਦੇ ਨਕਲੀ ਨਿਰੰਕਾਰੀਆਂ ਦੇ ਇਕ ਸਿਤਾਰੇ ਸ਼ਾਦੀ ਲਾਲ ਅੰਗਾਰਾ ਨੂੰ ਮਾਰ ਦਿਤਾ ਗਿਆ ਸੀ । 16 ਅਕਤੂਬਰ, 1978 ਨੂੰ ਚੰਡੀਗੜ ਵਿਖੇ ਪੰਜਾਬ ਸਕੱਤਰੇਤ ਵਿਚ ਨਿਰੰਜਨ ਸਿੰਘ ਆਈ.ਏ.ਐਸ. ਉਪਰ ਹਮਲਾ ਕੀਤਾ ਗਿਆ । ਉਹ ਬਚ ਗਿਆ ਸੀ ਪਰ ਉਸ ਦਾ ਛੋਟਾ ਭਰਾ ਮਾਰਿਆ ਗਿਆ ਸੀ । 16 ਅਕਤੂਬਰ ਨੂੰ ਹੀ ਕਪੂਰਥਲੇ ਦੇ ਇਕ ਨਕਲੀ ਨਿਰੰਕਾਰੀ ਆਗੂ ਦੀਵਾਨ ਚੰਦ ਅਤੇ ਉਸ ਦੇ ਪਿਉ ਅਤੇ ਭਰਾ ਨੂੰ ਮਾਰ ਦਿਤਾ ਗਿਆ ਸੀ ।

ਇਸ ਤਰਾਂ ਸਮਾਜਿਕ ਤੌਰ ਤੇ ਅਤੇ ਸਿਧੇ ਅਕਸ਼ਨ ਦੇ ਤੌਰ ਤੇ ਸਮੁਚੀ ਨਿਰੰਕਾਰੀ ਜਥੇਬੰਦੀ ਦਬਾਅ ਹੇਠ ਆ ਗਈ ਸੀ । ਇਨਾਂ ਦਾ ਸਾਰੇ ਉਤਰੀ ਭਾਰਤ ਵਿਚ ਤੁਰਨਾ ਫਿਰਨਾ ਮੁਸ਼ਕਲ ਹੋ ਗਿਆ ਸੀ । ਇਸ ਮੁਸ਼ਕਿਲ ਵਿਚੋਂ ਨਿਕਲਣ ਲਈ ਇਨਾਂ ਨੇ ਸਿਖਾਂ ਨਾਲ ਸਮਝੌਤਾ ਕਰਨ ਦੀਆਂ ਕੋਸ਼ਿਸ਼ਾਂ ਸ਼ੁਰੂ ਕਰ ਦਿਤੀਆਂ । ਇਨਾਂ ਨੇ ਸਿਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ

---

1. 'ਉਕਤ' ।

ਨੂੰ ਆਪਣੇ ਗੁਪਤ ਏਲਚੀ ਭੇਜ ਕੇ ਕਿਹਾ ਕਿ ਉਹ ਸਿਖਾਂ ਨਾਲ ਮਤਭੇਦ ਦੂਰ ਕਰਨ ਲਈ ਮਿਲ ਬੈਠਣ ਨੂੰ ਤਿਆਰ ਹਨ । ਉਨਾਂ ਨੇ ਆਪਣੀਆਂ ਪੁਰਾਣੀਆਂ ਗਲਤੀਆਂ ਲਈ ਮੁਆਫੀ ਮੰਗਣ ਅਤੇ ਆਪਣੀਆਂ ਪੁਸਤਕਾਂ ਵਿਚੋਂ ਇਤਰਾਜ਼ਯੋਗ ਸ਼ਬਦ ਕੱਢਣ ਦੀ ਪੇਸ਼ਕਸ਼ ਵੀ ਕੀਤੀ । ਇਸ ਸਾਰੀ ਗਲਬਾਤ ਦੇ ਪਿਛੇ ਇਕ ਆਈ.ਏ.ਐਸ. ਅਫਸਰ ਕੰਮ ਕਰ ਰਿਹਾ ਸੀ । ਇਹ ਸੰਤ ਜਰਨੈਲ ਸਿੰਘ ਭਿੰਡਰਾਵਾਲੇ ਨੂੰ ਅਤੇ ਤਖ਼ਤ ਸਾਹਿਬ ਦੇ ਜਥੇਦਾਰ ਨੂੰ ਮਸਲਾ ਹਲ ਕਰਨ ਲਈ ਬੇਨਤੀਆਂ ਕਰਦੇ ਸਨ ।[1]

ਅਸਲ ਵਿਚ ਪੰਜਾਬ ਵਿਚ ਰਹਿਣ ਵਾਲੇ ਸਾਰੇ ਨਕਲੀ ਨਿਰੰਕਾਰੀ ਹੀ ਸਿਖਾਂ ਨਾਲ ਸਮਝੌਤਾ ਕਰਨਾ ਚਾਹੁੰਦੇ ਸਨ । ਲੁਧਿਆਣੇ ਜ਼ਿਲੇ ਦਾ ਉਸ ਸਮੇਂ ਦਾ ਐਸ. ਐਸ. ਪੀ., ਡੀ.ਆਰ. ਭੱਟੀ ਬੀਬੀ ਰਾਜਿੰਦਰ ਕੌਰ ਰਾਹੀਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨਾਲ ਸਮਝੌਤਾ ਕਰਨ ਦੀ ਕੋਸ਼ਿਸ਼ ਵਿਚ ਸੀ ।[2] ਕਰਨਾਲ ਦੀ ਸੈਸ਼ਨ ਕੋਰਟ ਦਾ ਜੱਜ ਮਿਸਟਰ ਆਰ. ਐਸ. ਗੁਪਤਾ, ਜਿਸ ਨੇ ਨਿਰੰਕਾਰੀਆਂ ਦੇ ਹਕ ਵਿਚ ਫੈਸਲਾ ਦਿੱਤਾ ਸੀ ਬਹੁਤ ਘਬਰਾਇਆ ਹੋਇਆ ਸੀ । ਉਸ ਨੇ ਆਪਣੀਆਂ ਸਾਰੀਆਂ ਗਤੀਵਿਧੀਆਂ ਮਨਸੂਖ ਕਰ ਦਿਤੀਆਂ ਸਨ । ਪੁਲੀਸ ਦੇ ਬਾਡੀਗਾਰਡ ਉਸ ਦੀ ਹਰ ਸਮੇਂ ਰਖਿਆ ਕਰਦੇ ਸਨ । ਪੁਲੀਸ ਨੇ ਉਸ ਨੂੰ ਇਕ ਬੁਲਿਟ ਪਰੂਫ ਜੈਕਟ ਪਹਿਨ ਕੇ ਰਖਣ ਲਈ ਵੀ ਕਿਹਾ ਸੀ । ਇਸ ਬਾਰੇ ਅਖਬਾਰ ਵਿਚ ਛਪੀ ਰਿਪੋਰਟ ਇਸ ਤਰਾਂ ਹੈ :

> **His movements have been restricted to a bare minimum. He does not disclose his destination even to his wife when he goes out. He has to ensure that no one follows his car. He keeps looking at the rearview mirror. Mr Gupta had to give up his plan to start legal practice in the Supreme Court after his retirement on January 1st, 1981. He has been advised by the police to import a bullet-proof jacket. But he says he can't afford it. In fact he wants the State Government to lend him a revolver.**

ਨ-ਨਿਰੰਕਾਰੀਆਂ ਨਾਲ ਸਿਖਾਂ ਦਾ ਸਮਝੌਤਾ ਨਾ ਹੋ ਸਕਿਆ । ਸਿਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਗੁਰਦਿਆਲ ਸਿੰਘ ਜੀ ਅਜਨੋਹਾ ਅਤੇ ਸੰਤ ਜਰਨੈਲ ਸਿੰਘ ਜੀ ਭਿੰਡਰਾਵਾਲਿਆਂ ਦਾ ਕਹਿਣਾ ਸੀ ਕਿ ਨਿਰੰਕਾਰੀਆਂ ਦਾ ਚੀਫ ਅਤੇ ਉਸ ਦੇ ਸਾਥੀ ਅਕਾਲ ਤਖ਼ਤ ਦੇ ਸਾਹਮਣੇ ਪੇਸ਼ ਹੋ ਕੇ ਮੁਆਫ਼ੀ ਮੰਗਣ ਪਰ ਨਿਰੰਕਾਰੀਆਂ ਦਾ ਚੀਫ਼ ਆਪ ਅਕਾਲ ਤਖ਼ਤ ਤੇ ਪੇਸ਼ ਹੋਣ ਨੂੰ ਤਿਆਰ ਨਾ ਹੋਇਆ । ਇਸ ਵਿਚ ਅਕਾਲੀ ਨੇਤਾਵਾਂ ਦੀ ਆਪਸੀ ਈਰਖਾ ਵੀ ਇਕ ਅੜਿਕਾ ਸੀ । ਅਕਾਲੀ ਨੇਤਾ ਨਹੀਂ ਚਾਹੁੰਦੇ ਸਨ ਕਿ ਨਿਰੰਕਾਰੀ ਚੀਫ਼ ਤੋਂ ਮੁਆਫੀ ਸੰਤ ਜਰਨੈਲ ਸਿੰਘ ਭਿੰਡਰਾਵਾਲੇ ਦੇ ਕਹਿਣ ਤੇ ਮੰਗਵਾਈ ਜਾਵੇ ਉਹ ਸੰਤ ਜਰਾਨੈਲ ਸਿੰਘ ਨੂੰ ਇਸ ਦਾ ਕਰੈਡਿਟ ਨਹੀਂ ਦੇਣਾ ਚਾਹੁੰਦੇ ਸਨ । ਦੂਜਾ ਅੜਿਕਾ ਕੇਂਦਰੀ ਸਰਕਾਰ ਵਲੋਂ ਵੀ ਸੀ । ਉਹ ਵੀ ਨਹੀਂ ਚਾਹੁੰਦੀ ਸੀ ਕਿ ਇਹ ਕੰਮ ਪੂਰਾ ਹੋਵੇ ।

---

1. 'ਪੰਜਾਬੀ ਟ੍ਰਿਬਿਊਨ', ਚੰਡੀਗੜ੍ਹ, 4 ਦਸੰਬਰ, 1981.
2. *The Tribune*, Chandigarh, 20 october, 1981.

## ਅਕਾਲੀ ਦਲ ਦੇ ਅੰਦਰੂਨੀ ਝਗੜੇ ਅਤੇ ਸਿਰੀ ਅਕਾਲ ਤਖ਼ਤ ਸਾਹਿਬ

ਜੇ ਇਹ ਕਹਿ ਦਿਤਾ ਜਾਵੇ ਕਿ ਅਕਾਲੀ ਨੇਤਾਵਾਂ ਨੇ ਸਿਰੀ ਅਕਾਲ ਤਖ਼ਤ ਸਾਹਿਬ ਦੀ ਮਾਣਮਰਯਾਦਾ ਨੂੰ ਜੀਅ ਭਰ ਕੇ ਸਟ ਮਾਰੀ ਹੈ ਅਤੇ ਇਸ ਦੀ ਪਵਿਤਰਤਾ ਨੂੰ ਪੂਰੀ ਬੇਦਰਦੀ ਨਾਲ ਰੋਲਿਆ ਹੈ ਤਾਂ ਇਸ ਵਿਚ ਕੋਈ ਅਤਿਕਥਨੀ ਨਹੀਂ ਹੋਵੇਗੀ । ਸਿਖ ਧਰਮ ਦਾ ਸਭ ਤੋਂ ਵਧ ਢਿੰਡੋਰਾ ਪਿਟਣ ਵਾਲੇ ਅਕਾਲੀ ਨੇਤਾ ਹੀ ਸਿਖ ਧਰਮ ਦੀ ਗਿਰਾਵਟ ਦਾ ਕਾਰਨ ਬਣੇ ਹਨ। ਡੀਂਗਾਂ ਮਾਰ ਮਾਰ ਕੇ ਸਿਰੀ ਅਕਾਲ ਤਖ਼ਤ ਸਾਹਿਬ ਤੇ ਅਰਦਾਸਾਂ ਕਰਨੀਆਂ ਪਰ ਇਨਾਂ ਨੂੰ ਭੁਲ ਕੇ ਜਦੋਂ ਕੇਂਦਰੀ ਸਰਕਾਰ ਨਾਲ ਸਮਝੌਤੇ ਕਰਨੇ ਤਾਂ ਆਪਣੇ ਆਪ ਹੀ ਆਪਣੀਆਂ ਕੀਤੀਆਂ ਅਰਦਾਸਾਂ ਦੇ ਭਾਵਅਰਥ ਬਿਗਾੜ ਦੇਣੇ ਜਾਂ ਬਦਲਾ ਦੇਣੇ । ਪੁਲੀਸ ਤੋਂ ਡਰਦਿਆਂ ਅਕਾਲੀ ਨੇਤਾਵਾਂ ਦਾ ਸਿਰੀ ਅਕਾਲ ਤਖ਼ਤ ਸਾਹਿਬ ਤੇ ਜਾ ਕੇ ਬੈਠ ਜਾਣਾ, ਆਪਣੇ ਧੜਿਆਂ ਦੇ ਹਿਤਾਂ ਦੀ ਪੂਰਤੀ ਲਈ ਅਕਾਲ ਤਖ਼ਤ ਨੂੰ ਵਰਤਣਾ, ਆਪਣੇ ਵਿਰੋਧੀ ਨੂੰ ਖੂੰਜੇ ਲਾਉਣ ਲਈ ਅਕਾਲ ਤਖ਼ਤ ਦੇ ਜਥੇਦਾਰ ਤੋਂ ਅਪੀਲਾਂ ਕਰਵਾਉਣੀਆਂ ਜਾਂ ਹੁਕਮਨਾਮੇ ਜਾਰੀ ਕਰਵਾਉਣੇ, ਇਹ ਅਕਾਲੀ ਨੇਤਾਵਾਂ ਦਾ ਮੁਖ ਕੰਮ ਰਿਹਾ ਹੈ ।

1979-80 ਦੇ ਦੋ ਸਾਲ ਤਾਂ ਐਸੇ ਸਨ ਜਦੋਂ ਅਕਾਲੀ ਦਲ ਦੀ ਸਾਰੀ ਸਿਆਸਤ ਹੀ ਸਿਰੀ ਅਕਾਲ ਤਖ਼ਤ ਸਾਹਿਬ ਦੇ ਸਹਾਰੇ ਹੀ ਚਲਦੀ ਰਹੀ ਸੀ । ਇਸ ਸਮੇਂ ਝਗੜਾ ਜਗਦੇਵ ਸਿੰਘ ਤਲਵੰਡੀ ਅਤੇ ਪਰਕਾਸ਼ ਸਿੰਘ ਬਾਦਲ ਵਿਚਕਾਰ ਸੀ । ਪਹਿਲਾ ਅਕਾਲੀ ਦਲ ਦਾ ਪਰਧਾਨ ਤੇ ਦੂਜਾ ਰਾਜ ਦਾ ਮੁੱਖ ਮੰਤਰੀ ਸੀ । ਜੁਲਾਈ, 1979 ਵਿਚ ਚੌਧਰੀ ਚਰਨ ਸਿੰਘ ਦੇ ਜਨਤਾ ਸਰਕਾਰ ਵਿਚੋਂ ਨਿਕਲ ਜਾਣ ਕਾਰਨ ਡਿਸਾਈ ਸਰਕਾਰ ਟੁਟ ਗਈ ਸੀ । ਚੌਧਰੀ ਚਰਨ ਸਿੰਘ ਕੰਮ ਚਲਾਊ ਪਰਧਾਨ ਮੰਤਰੀ ਸਨ । ਜਗਦੇਵ ਸਿੰਘ ਤਲਵੰਡੀ ਚਰਨ ਸਿੰਘ ਦਾ ਸਾਥ ਦੇਣਾ ਚਾਹੁੰਦਾ ਸੀ ਪਰ ਬਾਦਲ ਸਾਹਿਬ ਮੁਰਾਰ ਜੀ ਡਿਸਾਈ ਦਾ । ਤਲਵੰਡੀ ਸਾਹਿਬ ਨੇ 18-19 ਅਗਸਤ, 1979 ਨੂੰ ਵਰਕਿੰਗ ਕਮੇਟੀ ਦੀ ਮੀਟਿੰਗ ਬੁਲਵਾ ਕੇ ਫੈਸਲਾ ਕਰਵਾ ਲਿਆ ਕਿ ਅਕਾਲੀ ਦਲ ਨੂੰ ਕੇਂਦਰ ਵਿਚ ਚਰਨ ਸਿੰਘ ਦਾ ਸਾਥ ਦੇਣਾ ਚਾਹੀਦਾ ਹੈ । ਬਾਦਲ ਸਾਹਿਬ ਨੇ 50 ਡੈਲੀਗੇਟਾਂ ਦੇ ਦਸਖਤਾਂ ਨਾਲ ਅਕਾਲੀ ਦਲ ਦੇ ਜਨਰਲ ਹਾਊਸ ਦੀ ਮੀਟਿੰਗ 10 ਅਕਤੂਬਰ ਨੂੰ ਬੁਲਾ ਲਈ । ਦੂਜੇ ਪਾਸੇ ਤਲਵੰਡੀ ਸਾਹਿਬ ਨੇ ਵੀ ਉਸੇ ਦਿਨ ਕੁਝ ਕੁ ਘੰਟਿਆਂ ਦੇ ਫਰਕ ਨਾਲ ਅਲਗ ਮੀਟਿੰਗ ਬੁਲਾ ਲਈ । ਦੋਹਾਂ ਧੜਿਆਂ ਦੀਆਂ ਮੀਟਿੰਗਾਂ ਹੋਣ ਤੋਂ ਪਹਿਲਾਂ ਤਲਵੰਡੀ ਸਾਹਿਬ ਅਤੇ ਟੌਹੜਾ ਸਾਹਿਬ ਨੇ ਆਪਣੇ ਆਪ ਨੂੰ ਘਾਟੇ ਵਿਚ ਜਾਣ ਤੋਂ ਰੋਕਣ ਲਈ, ਆਪੋ ਆਪਣੇ ਅਸਤੀਫ਼ੇ ਲਿਖ ਕੇ ਸਿਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਪਾਸ ਦੇ ਦਿਤੇ । ਨਾਲ ਹੀ ਕਹਿ ਦਿਤਾ ਕਿ ਪਰਕਾਸ਼ ਸਿੰਘ ਬਾਦਲ ਤੋਂ ਵੀ ਅਸਤੀਫਾ ਲਿਆ ਜਾਵੇ । ਉਹ ਮੁਖ ਮੰਤਰੀ ਸੀ । ਹੁਣ ਮਾਮਲਾ ਅਕਾਲ ਤਖ਼ਤ ਤੇ ਪਹੁੰਚ ਗਿਆ ਸੀ । ਜਥੇਦਾਰ ਅਕਾਲ ਤਖ਼ਤ ਵਲੋਂ ਬਾਦਲ ਸਾਹਿਬ ਨੂੰ ਤਾਰ ਭੇਜੀ ਗਈ ਜਿਸ ਦਾ ਸੁਨੇਹਾ ਸੀ : "ਜ. ਜਗਦੇਵ ਸਿੰਘ ਤਲਵੰਡੀ ਅਤੇ ਸ. ਗੁਰਚਰਨ ਸਿੰਘ ਟੌਹੜਾ ਨੇ ਆਪਣੇ ਅਹੁਦਿਆਂ ਤੋਂ ਅਸਤੀਫੇ ਦੇ ਦਿਤੇ ਹਨ । ਹਾਲਤ ਗੰਭੀਰ

ਹੈ ਅਕਾਲ ਤਖ਼ਤ ਤੇ ਵਿਚਾਰ ਵਟਾਂਦਰੇ ਲਈ ਤੁਹਾਡੀ ਹਾਜ਼ਰੀ ਜਰੂਰੀ ਹੈ । ਪੰਥਕ ਏਕਤਾ-ਦਾ ਮਸਲਾ ਹਲ ਕਰਨ ਲਈ ਸਾਨੂੰ ਮਿਲੋ । ਤਾਰ ਰਾਹੀਂ ਦਸੋ ਕਿ ਆ ਰਹੇ ਹੋ ਜਾਂ ਨਹੀਂ ।''

ਇਸ ਦੇ ਜਵਾਬ ਵਿਚ ਬਾਦਲ ਸਾਹਿਬ ਨੇ ਲਿਖ ਕੇ ਭੇਜਿਆ : ''ਮੈਂ ਸਿਰੀ ਅਕਾਲ ਤਖ਼ਤ ਸਾਹਿਬ, ਤਖ਼ਤ ਸਿਰੀ ਕੇਸ਼ਗੜ੍ਹ ਸਾਹਿਬ ਦੇ ਜਥੇਦਾਰ ਸਾਹਿਬਾਨ ਅਤੇ ਸਿਰੀ ਦਰਬਾਰ ਸਾਹਿਬ ਦੇ ਹੈਡ ਗ੍ਰੰਥੀ ਦਾ ਦਿਲੋਂ ਸਤਿਕਾਰ ਕਰਦਾ ਹਾਂ ਪਰੰਤੂ ਜਿਨਾਂ ਮਾਮਲਿਆਂ ਦਾ ਸਿਧਾ ਅਸਰ ਭਾਰਤ ਦੇ ਸੰਵਿਧਾਨ, ਜਿਸ ਅਧੀਨ ਮੈਨੂੰ ਮੁਖ ਮੰਤਰੀ ਦਾ ਅਹੁਦਾ ਮਿਲਿਆ ਹੈ, ਉਪਰ ਪੈਂਦਾ ਹੈ । ਉਨਾਂ ਵਿਚ ਇਨਾਂ ਉਚੇ ਅਹੁਦਿਆਂ ਨੂੰ ਵਾਦ-ਵਿਵਾਦ ਵਿਚ ਸ਼ਾਮਲ ਨਹੀਂ ਕਰਨਾ ਚਾਹੀਦਾ । ਇਸ ਤੋਂ ਅਜਿਹਾ ਸਮਝਿਆ ਜਾਵੇਗਾ ਕਿ ਅਸੀਂ ਸੰਵਿਧਾਨ ਤੋਂ ਉਪਰ ਇਕ ਸ਼ਕਤੀ ਕਾਇਮ ਕਰ ਕੇ ਪੰਜਾਬ ਵਿਚ ਧਰਮਤੰਤਰ ਕਾਇਮ ਕਰ ਰਹੇ ਹਾਂ । ਇਸ ਕਰਕੇ ਉਹ ਇਕ ਨਿਰਮਾਣ ਸਿਖ ਵਜੋਂ ਸਿਰੀ ਅਕਾਲ ਤਖ਼ਤ ਸਾਹਿਬ ਤੇ ਪੇਸ਼ ਹੋਣਗੇ ।

30 ਸਤੰਬਰ ਨੂੰ ਸੰਤ ਹਰਚੰਦ ਸਿੰਘ ਲੌਂਗੋਵਾਲ ਸਿਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਨੂੰ ਮਿਲੇ ਅਤੇ ਦਸਿਆ ਕਿ ''ਮਸਲਾ ਤਿੰਨ ਧਾਰਮਿਕ ਮੁਖੀਆਂ ਨੂੰ ਸੌਂਪ ਦਿਤਾ ਹੈ ਜਿਹੜੇ ਸਿਖਾਂ ਦੀ ਸਭ ਤੋਂ ਵਡੀ ਤਾਕਤ ਹਨ । ਉਹ ਜੋ ਵੀ ਫੈਸਲਾ ਕਰਨਗੇ ਉਹ ਹਰ ਇਕ ਨੂੰ ਮੰਨਣਾ ਪਵੇਗਾ ।'' ਪਿਛੋਂ ਤਲਵੰਡੀ ਗਰੁਪ ਦੇ 21 ਐਮ.ਐਲ.ਏ. ਸਰਦਾਰ ਸ਼ਸ਼ਪਾਲ ਸਿੰਘ ਦੀ ਅਗਵਾਈ ਹੇਠ ਜਥੇਦਾਰ ਅਕਾਲ ਤਖ਼ਤ ਨੂੰ ਮਿਲੇ । ਦੋ ਅਕਤੂਬਰ ਨੂੰ ਸ. ਬਾਦਲ ਪੇਸ਼ ਹੋਏ ।ਚਾਰ ਅਕਤੂਬਰ ਨੂੰ ਚਾਰੇ ਨੇਤਾ ਤਲਵੰਡੀ, ਟੌਹੜਾ, ਲੌਂਗੋਵਾਲ ਅਤੇ ਬਾਦਲ ਅਕਾਲ ਤਖ਼ਤ ਤੇ ਇਕਠੇ ਪੇਸ਼ ਹੋਏ। ਇਨਾਂ ਚਾਰਾਂ ਨਾਲ ਵਖ ਵਖ ਰੂਪ ਵਿਚ ਵੀ ਅਤੇ ਇਕਠਿਆਂ ਨੂੰ ਮਿਲ ਕੇ ਵੀ ਜਥੇਦਾਰ ਸਾਹਿਬ[1] ਨੇ ਜੋ ਫੈਸਲਾ ਕੀਤਾ ਉਹ 6 ਅਕਤੂਬਰ ਨੂੰ ਸੁਣਾ ਦਿਤਾ । ਫੈਸਲਾ ਇਹ ਸੀ :

1. ਅਕਾਲੀ ਦਲ ਦੇ ਪਰਧਾਨ ਲਈ 10 ਅਕਤੂਬਰ ਨੂੰ ਜੋ ਮੀਟਿੰਗਾਂ ਦਲ ਦੇ ਦੋਹਾਂ ਧੜਿਆਂ ਵਲੋਂ ਸਦੀਆਂ ਗਈਆਂ ਹਨ ਉਹ ਮਨਸੂਖ ਕਰ ਦਿਤੀਆਂ ਗਈਆਂ ਹਨ।

2. ਪਹਿਲੀ ਸਤੰਬਰ 1979 ਤੋਂ ਜਿਨੇ ਵੀ ਅਕਾਲੀ ਦਲ ਦੇ ਜਨਰਲ ਹਾਊਸ ਦੇ ਡੈਲੀਗੇਟ ਮੁਅਤਲ ਕੀਤੇ ਗਏ ਹਨ ਜਾਂ ਕਢੇ ਗਏ ਹਨ ਉਨਾਂ ਸਭ ਨੂੰ ਬਹਾਲ ਕਰ ਦਿਤਾ ਗਿਆ ਹੈ ।

3. ਅਸੀਂ ਸ਼ਰੋਮਣੀ ਅਕਾਲੀ ਦਲ ਅਤੇ ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਦੇ ਪਰਧਾਨਾਂ ਨੂੰ ਹੁਕਮ ਕਰਦੇ ਹਾਂ ਕਿ ਉਹ ਆਪਣੇ ਤਿਆਗ ਪਤਰ ਵਾਪਸ ਲੈ ਲੈਣ।

4. ਆ ਰਹੀਆਂ ਲੋਕ ਸਭਾ ਦੀਆਂ ਚੋਣਾ ਸਮੇਂ ਪੰਥਕ ਏਕਤਾ ਮੁਖ ਰਖਦਿਆਂ ਪੰਥ ਦੀ ਚੜਦੀ ਕਲਾਂ ਲਈ ਚੋਣਾਂ ਤੋਂ ਤੁਰੰਤ ਬਾਦ ਡੈਲੀਗੇਟਾਂ ਦੀ ਲਿਸਟ ਦੀ ਛਾਣ ਬੀਣ ਕਰ ਕੇ ਸ਼ਰੋਮਣੀ ਅਕਾਲੀ ਦਲ ਦੇ ਪਰਧਾਨ ਦੀ ਚੋਣ ਅਸੀਂ ਆਪਣੀ ਨਿਗਰਾਨੀ ਵਿਚ ਨਿਰਪਖ ਤੌਰ ਤੇ ਕਰਵਾਵਾਂਗੇ ।

5. ਸਮੂਹ ਸਿਖ ਸੰਗਤਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਪੰਥ ਵਿਚ ਸ਼ਰੋਮਣੀ ਅਕਾਲੀ

---

1. ਜਥੇਦਾਰ ਅਕਾਲ ਤਖ਼ਤ ਸਾਹਿਬ ਨਾਲ ਜਿਹੜੇ ਚਾਰ ਸਿੰਘ ਸਾਹਿਬਾਨ ਹੋਰ ਸਨ ਉਹ ਸਨ : ਜਥੇਦਾਰ ਤਖ਼ਤ ਸਿਰੀ ਕੇਸ਼ਗੜ੍ਹ ਸਾਹਿਬ, ਹੈਡ ਗਰੰਥੀ ਸਿਰੀ ਦਰਬਾਰ ਸਾਹਿਬ, ਜਥੇਦਾਰ ਸਿਰੀ ਦਮਦਮਾ ਸਾਹਿਬ, ਹੈਡ ਗ੍ਰੰਥੀ ਸਿਰੀ ਅਕਾਲ ਤਖ਼ਤ ਸਾਹਿਬ ।

ਦਲ ਦੀ ਜਥੇਬੰਦੀ ਨੂੰ ਸਭ ਤੋਂ ਸੁਪਰੀਮ ਮੰਨਿਆ ਜਾਵੇ ।

6. ਪੰਥਕ ਟਿਕਟ ਉਪਰ ਕਾਮਯਾਬ ਹੋਣ ਵਾਲੇ ਸਮੂਹ ਅਕਾਲੀ ਵਿਧਾਇਕਾਂ ਨੂੰ ਹਦਾਇਤ ਕਰਦੇ ਹਾਂ ਕਿ ਪੰਥ ਦੀ ਸ਼ਾਨ ਨੂੰ ਉਚਿਆਂ ਰਖਣ ਅਤੇ ਚੜ੍ਹਦੀ ਕਲਾ ਲਈ ਮੁਖ ਮੰਤਰੀ ਪਰਕਾਸ਼ ਸਿੰਘ ਬਾਦਲ ਦੀ ਅਗਵਾਈ ਵਿਚ ਇਕ ਮੁਠ ਹੋ ਕੇ ਪੰਜਾਬ ਸਰਕਾਰ ਨੂੰ ਮਜ਼ਬੂਤੀ ਨਾਲ ਚਲਾਉਣ ਤੇ ਸੂਬੇ ਦੀ ਸੇਵਾ ਕਰਨ ।

7. ਸ਼ਰੋਮਣੀ ਕਮੇਟੀ ਦੇ ਸਾਰੇ ਮੈਂਬਰਾਂ ਨੂੰ ਤਾਕੀਦ ਕਰਦੇ ਹਾਂ ਕਿ ਗੁਰਦੁਆਰਿਆਂ ਦੇ ਪਰਬੰਧ ਨੂੰ ਚੰਗਿਆਂ ਬਣਾਉਣ ਲਈ ਅਤੇ ਸਿਖੀ ਲਹਿਰ ਨੂੰ ਤੇਜ਼ ਕਰਨ ਲਈ ਸ਼ਰੋਮਣੀ ਕਮੇਟੀ ਦੇ ਪਰਧਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਦੀ ਅਗਵਾਈ ਹੇਠ ਮਿਲ ਕੇ ਕੰਮ ਕਰਨ ।

8. ਲੋਕ ਸਭਾ ਦੀਆਂ ਚੋਣਾਂ ਸਮੇਂ ਟਿਕਟਾਂ ਦੀ ਵੰਡ ਤੇ ਦੂਜੀਆਂ ਪਾਰਟੀਆਂ ਨਾਲ ਐਡਜਸਟਮੈਂਟ ਕਰਨ ਲਈ ਹੇਠ ਲਿਖੇ ਸੱਤਾਂ ਸਿੰਘਾਂ ਦੀ ਕਮੇਟੀ ਬਣਾਈ ਜਾਂਦੀ ਹੈ : 1. ਸੰਤ ਹਰਚੰਦ ਸਿੰਘ ਲੌਂਗੋਵਾਲ (ਚੇਅਰਮੈਨ), 2. ਜ. ਜਗਦੇਵ 3. ਸ. ਗੁਰੰਚਰਨ ਸਿੰਘ ਟੌਹੜਾ 4. ਸ. ਪਰਕਾਸ਼ ਸਿੰਘ ਬਾਦਲ 5. ਸ. ਸ਼ਸ਼ਪਾਲ ਸਿੰਘ 6. ਸ. ਨਿਰੰਜਨ ਸਿੰਘ ਪਟੀ ਅਤੇ 7. ਸ. ਪਰਕਾਸ਼ ਸਿੰਘ ਮਜੀਠਾ ।

9. ਸਿਰੀ ਅਕਾਲ ਤਖ਼ਤ ਸਾਹਿਬ ਜੀ ਦੀ ਮਰਯਾਦਾ ਦੀ ਉਲੰਘਣਾ ਕਰ ਕੇ ਅਰਦਾਸ ਕਰਨ ਵਾਲੇ ਸਿੰਘਾਂ ਨੂੰ ਤਨਖਾਹੀਆ ਕਰਾਰ ਦਿਤਾ ਜਾਂਦਾ ਹੈ । ਉਹ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਹਾਜ਼ਰ ਹੋ ਕੇ ਆਪਣੀ ਭੁਲ ਬਖ਼ਸਾਵੇ ।

10. ਪੰਥਕ ਏਕਤਾ ਲਈ ਕੀਤੇ ਗਏ ਉਪਰੋਕਤ ਫੈਸਲੇ ਦੀ ਵਿਰੋਧਤਾ ਕਰਨ ਵਾਲੇ ਵਿਅਕਤੀ ਵਿਰੁਧ ਕਰੜੀ ਕਾਰਵਾਈ ਕੀਤੀ ਜਾਵੇਗੀ ।

ਫੈਸਲੇ ਦੀ ਨੌਂਵੀਂ ਧਾਰਾ ਅਨੁਸਾਰ ਸ. ਉਜਾਗਰ ਸਿੰਘ ਸੇਖਵਾਂ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਅਰਦਾਸ ਕਰਨ ਕਰਕੇ ਮਰਯਾਦਾ ਦੀ ਉਲੰਘਣਾ ਕਰਨ ਕਰਕੇ ਤਨਖ਼ਾਹੀਆ ਕਰਾਰ ਦਿਤਾ ਗਿਆ ਸੀ । ਇਸ ਲਈ ਉਸ ਨੇ ਦੂਸਰੇ ਦਿਨ ਸਿਰੀ ਅਕਾਲ ਤਖ਼ਤ ਸਾਹਿਬ ਤੇ ਹਾਜ਼ਰ ਹੋ ਕੇ ਆਪਣੀ ਭੁਲ ਬਖਸ਼ਾ ਲਈ ਸੀ ।

ਇਸ ਫੈਸਲੇ ਨੂੰ ਅਲਾਨੇ ਜਾਣ ਪਿਛੋਂ ਬਾਦਲ ਧੜੇ ਦੇ ਮੈਂਬਰਾਂ ਅਤੇ ਵਿਧਾਇਕਾਂ ਅੰਦਰ ਕਾਫੀ ਗਰਮਾ ਗਰਮੀ ਹੋਈ ਪਰ ਇਸ ਧੜੇ ਦੇ ਸਿਨੀਅਰ ਆਗੂਆਂ ਨੇ ਕਿਹਾ ਕਿ ਉਨਾਂ ਨੂੰ ਕੋਈ ਅਜਿਹੀ ਗਲ ਨਹੀਂ ਕਰਨੀ ਚਾਹੀਦੀ ਜਿਸ ਨਾਲ ਉਨਾਂ ਤੇ ਕੋਈ ਹਰਫ਼ ਆਵੇ । ਇਸ ਪਿਛੋਂ ਇਹ ਗਰੁਪ ਅੰਮਰਿਤਸਰ ਤੋਂ ਲੁਧਿਆਣਾ ਚਲਾ ਗਿਆ । ਅਧੀ ਰਾਤ ਤੋਂ ਪਿਛੋਂ ਇਹ ਚੰਡੀਗੜ੍ਹ ਪਹੁੰਚ ਗਿਆ । ਉਥੇ ਫਿਰ ਇਸ ਧੜੇ ਦੀ ਮੀਟਿੰਗ ਹੋਈ । ਇਸ ਮੀਟਿੰਗ ਦੇ ਫਲਸਰੂਪ ਸਾਰਿਆਂ ਨੇ ਇਸ ਫੈਸਲੇ ਨੂੰ ਪਰਵਾਨ ਕਰ ਲਿਆ । ਕੁਝ ਮੈਂਬਰ ਇਹ ਕਹਿੰਦੇ ਹੋਏ ਵੀ ਸੁਣੇ ਗਏ ਸਨ ਕਿ ਇਹ ਕੇਵਲ 'ਸੀਜ਼ ਫਾਇਰ' ਹੀ ਹੈ ।

ਉਕਤ ਫੈਸਲੇ ਅਨੁਸਾਰ ਜੋ ਸੱਤ ਮੈਂਬਰੀ ਕਮੇਟੀ ਬਣਾਈ ਗਈ ਸੀ ਉਸ ਦੀ ਪਹਿਲੀ ਮੀਟਿੰਗ ਗਿਆਰਾਂ ਅਕਤੂਬਰ ਨੂੰ ਹੋਈ ਸੀ । ਮੀਟਿੰਗ ਸ਼ੁਰੂ ਹੋਣ ਵੇਲੇ ਸਾਰੇ ਮੈਂਬਰ ਇਕ ਦੂਜੇ

ਨੂੰ ਜੱਫੀਆਂ ਪਾ ਕੇ ਮਿਲੇ ਸਨ । ਮੀਟਿੰਗ ਵਿਚ ਸਭ ਮੈਂਬਰ ਚੁਪ ਚਾਪ ਬੈਠੇ ਸਨ ਜਦੋਂ ਪੱਤਰਕਾਰਾਂ ਨੇ ਮੀਟਿੰਗ ਬਾਰੇ ਪੁਛਿਆ ਤਾਂ ਸਭ ਨੇ ਇਹੀ ਜਵਾਬ ਦਿਤਾ ਕਿ ਉਹ ਸਾਰੇ ਆਪਣੇ ਆਪ ਨੂੰ ਗੁਨਹਾਗਾਰ ਮਹਿਸੂਸ ਕਰ ਰਹੇ ਹਨ । ਪਰ ਇਸ ਤਰਾਂ ਦਾ ਪਿਆਰ ਭਰਿਆ ਜਾਂ ਏਕਤਾ ਦਾ ਮਾਹੌਲ ਜ਼ਿਆਦਾ ਦੇਰ ਨਾ ਰਿਹਾ ਕਿਉਂਕਿ ਅੰਦਰੋਂਗਤੀ ਦੋਵੇਂ ਧੜੇ (ਤਲਵੰਡੀ-ਬਾਦਲ) ਹੀ ਇਕ ਦੂਜੇ ਨੂੰ ਨੀਵਾਂ ਦਿਖਾਉਣ ਦੀ ਕੋਸ਼ਿਸ਼ ਵਿਚ ਲਗੇ ਹੋਏ ਸਨ । ਬਾਦਲ ਧੜੇ ਨੇ ਬਿਨਾ ਅਕਾਲੀ ਦਲ ਦੇ ਪਰਧਾਨ ਦੀ ਆਗਿਆ ਦੇ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਚੇਅਰਮੈਨਸ਼ਿਪ ਹੇਠਾਂ ਅਕਾਲੀ ਕਾਨਫਰੰਸਾਂ ਕਰਨੀਆਂ ਸ਼ੁਰੂ ਕਰ ਦਿਤੀਆਂ ਸਨ । ਅਸਲ ਵਿਚ ਬਾਦਲ ਧੜੇ ਨੇ ਸੰਤ ਲੌਂਗੋਵਾਲ ਨੂੰ ਚੁਪ-ਚਪੀਤਿਆਂ ਹੀ ਤਲਵੰਡੀ ਦੇ ਮੁਕਾਬਲੇ ਅਕਾਲੀ ਦਲ ਦਾ ਪਰਧਾਨ ਮੰਨ ਲਿਆ ਸੀ । ਤਲਵੰਡੀ ਧੜੇ ਨੇ ਇਸ ਗਲ ਦੀ ਵਿਰੋਧਤਾ ਕੀਤੀ ਸੀ । ਅਖੀਰ ਨੂੰ ਜਥੇਦਾਰ ਤਲਵੰਡੀ ਨੇ ਵੀ ਅਠ ਨਵੰਬਰ ਨੂੰ ਇਕ ਦੋ ਮੈਂਬਰੀ ਕਮੇਟੀ ਬਣਾ ਦਿਤੀ ਸੀ । ਇਸ ਦੋ ਮੈਂਬਰੀ ਕਮੇਟੀ ਨੂੰ ਆਉਣ ਵਾਲੀਆਂ ਲੋਕ ਸਭਾ ਦੀਆਂ ਚੋਣਾਂ ਵਿਚ ਹੋਰਨਾਂ ਪਾਰਟੀਆਂ ਨਾਲ ਗਠਜੋੜ ਕਰਨ ਦਾ ਅਧਿਕਾਰ ਦਿਤਾ ਗਿਆ । ਇਸ ਕਮੇਟੀ ਦੇ ਇਕ ਐਲਾਨ ਅਨੁਸਾਰ ਸਿਰੀ ਅਕਾਲ ਤਖ਼ਤ ਸਾਹਿਬ ਵਲੋਂ ਬਣਾਈ ਗਈ ਸੱਤ ਮੈਂਬਰੀ ਕਮੇਟੀ ਦੀ ਕੋਈ ਹੋਂਦ ਹੀ ਨਹੀਂ ਰਹਿ ਗਈ ਸੀ । ਇਸ ਬਾਰੇ ਦੋ ਨਵੰਬਰ, 1979 ਨੂੰ ਇਕ ਵਾਰ ਫਿਰ ਸਿਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵਲੋਂ ਸਪਸ਼ਟੀਕਰਨ ਦਿਤਾ ਗਿਆ ਸੀ । ਇਹ ਇਸ ਤਰਾਂ ਸੀ :

> ਆਉਣ ਵਾਲੀਆਂ ਲੋਕ ਸਭਾ ਦੀਆਂ ਚੋਣਾਂ ਵਿਚ ਸ਼ਰੋਮਣੀ ਅਕਾਲੀ ਦਲ ਵਲੋਂ ਦੂਜੀਆਂ ਪਾਰਟੀਆਂ ਨਾਲ ਐਡਜਸਟਮੈਂਟ ਕਰਨ ਸਬੰਧੀ ਕੁਝ ਮੁਖ਼ਤਲਿਫ਼ ਬਿਆਨ ਸਾਡੇ ਸਾਹਮਣੇ ਆਏ ਹਨ । ਇਸ ਸਬੰਧ ਵਿਚ ਅਸੀਂ ਸਪਸ਼ਟ ਕਰ ਦੇਣਾ ਚਾਹੁੰਦੇ ਹਾਂ ਕਿ ਲੋਕ ਸਭਾ ਦੀਆਂ ਆਉਣ ਵਾਲੀਆਂ ਚੋਣਾਂ ਵਿਚ ਦੂਜੀਆਂ ਪਾਰਟੀਆਂ ਨਾਲ ਗਲਬਾਤ, ਐਡਜਸਟਮੈਂਟ ਅਰਥਾਤ ਗਠਜੋੜ ਆਦਿ ਕਰਨ ਲਈ ਸੱਤ ਮੈਂਬਰੀ ਕਮੇਟੀ ਬਣਾਈ ਗਈ ਹੈ ਅਤੇ ਇਸ ਸਬੰਧੀ ਹਰ ਪਰਕਾਰ ਦਾ ਫੈਸਲਾ ਕਰਨ ਲਈ ਕੇਵਲ ਇਸ ਕਮੇਟੀ ਨੂੰ ਹੀ ਪੂਰਨ ਅਧਿਕਾਰ ਹਨ । ਕੋਈ ਵੀ ਵਿਅਕਤੀ ਇਸ ਸਬੰਧੀ ਅਖ਼ਬਾਰਾਂ ਵਿਚ ਬਿਆਨ ਨਾ ਦੇਵੇ ।

ਕੁਝ ਸਮੇਂ ਬਾਅਦ ਇਸ ਸਪਸ਼ਟੀਕਰਨ ਨੂੰ ਵੀ ਨਜ਼ਰਅੰਦਾਜ਼ ਕੀਤਾ ਜਾਣ ਲਗ ਪਿਆ ਸੀ । ਜੀਵਨ ਸਿੰਘ ਉਮਰਾਨੰਗਲ ਬਿਨਾ ਕਿਸੇ ਦੀ ਆਗਿਆ ਦੇ ਆਪਮੁਹਾਰੇ ਹੀ ਜਨਤਾ ਪਾਰਟੀ (ਉਸ ਸਮੇਂ ਬੀ. ਜੇ. ਪੀ. ਨਹੀਂ ਸੀ) ਦੇ ਉਮੀਦਵਾਰ ਡਾਕਟਰ ਬਲਦੇਵ ਪਰਕਾਸ਼ ਦੇ ਹੱਕ ਵਿਚ ਚੋਣ ਪਰਚਾਰ ਕਰਨ ਲਗ ਪਿਆ । ਦੂਜੇ ਪਾਸੇ ਜਥੇਦਾਰ ਤਲਵੰਡੀ ਨੇ ਸੱਤ ਮੈਂਬਰੀ ਕਮੇਟੀ ਨੂੰ ਨਜ਼ਰਅੰਦਾਜ਼ ਕਰ ਕੇ ਆਪ ਹੀ ਸਭ ਤਰਾਂ ਦੇ ਕੰਮ ਕਰਨੇ ਸ਼ੁਰੂ ਕਰ ਦਿਤੇ । ਨਤੀਜੇ ਦੇ ਤੌਰ ਤੇ ਸਿਰੀ ਅਕਾਲ ਤਖ਼ਤ ਸਾਹਿਬ ਤੇ ਫਿਰ ਇਨ੍ਹਾਂ ਦੋਹਾਂ ਨੇਤਾਵਾਂ ਦੀਆਂ ਸ਼ਕਾਇਤਾਂ ਪਹੁੰਚ ਗਈਆਂ। 16 ਨਵੰਬਰ, 1979 ਨੂੰ ਅਕਾਲ ਤਖ਼ਤ ਵਲੋਂ ਛੇ ਅਕਤੂਬਰ ਦੇ ਹੁਕਮਨਾਮੇ ਦੀ ਉਲੰਘਣਾ ਕਰਨ ਕਰਕੇ ਜਥੇਦਾਰ ਤਲਵੰਡੀ ਨੂੰ ਦੋਸ਼ੀ ਕਰਾਰ ਦੇ ਦਿਤਾ ਗਿਆ ਸੀ ਅਤੇ ਇਹ ਆਦੇਸ਼ ਵੀ ਦਿਤਾ ਗਿਆ ਸੀ ਕਿ ਜਦੋਂ ਤਕ ਜਥੇਦਾਰ ਤਲਵੰਡੀ ਅਕਾਲ ਤਖ਼ਤ ਤੇ ਆ ਕੇ ਆਪਣੀ ਭੁੱਲ ਨਾਂ ਬਖਸ਼ਾ ਲੈਣ ਉਦੋਂ ਤਕ ਉਸ ਦਾ ਬਾਈਕਾਟ ਕੀਤਾ ਜਾਵੇ । ਉਸ ਨੂੰ ਕਿਸੇ ਵੀ ਸਿਖ ਸਟੇਜ ਤੇ ਨਾ ਬੋਲਣ ਦਿਤਾ ਜਾਵੇ ਅਤੇ ਨਾਂ ਹੀ ਕਿਸੇ ਸਿਖ ਸੰਸਥਾ ਵਿਚ ਉਸ ਨੂੰ ਕੋਈ ਪਰਤੀਨਿਧਤਾ ਹੀ ਦਿਤੀ ਜਾਵੇ ।

ਇਸ ਤਰਾਂ ਦੇ ਆਦੇਸ਼ ਜ਼ਾਰੀ ਹੋਣ ਤੇ ਜਥੇਦਾਰ ਤਲਵੰਡੀ ਨੇ ਮੋਗੇ ਅਤੇ ਹੁਸ਼ਿਆਰਪੁਰ ਦੋ ਥਾਵਾਂ ਤੇ ਪਬਲਿਕ ਜਲਸਿਆਂ ਵਿਚ ਬੋਲਦਿਆਂ ਅਕਾਲ ਤਖ਼ਤ ਦੇ ਜਥੇਦਾਰ ਦੀ ਨਿੰਦਿਆ ਕੀਤੀ । ਉਸ ਨੇ ਕਿਹਾ ਸੀ :

> ਮੈਂ ਹੁਣ ਵੀ ਅਕਾਲੀ ਦਲ ਦਾ ਪਰਧਾਨ ਹਾਂ ਅਤੇ ਪਰਧਾਨ ਰਹਾਂਗਾ । ਅਕਾਲੀ ਦਲ ਚਟਾਨ ਵਾਂਗ ਮਜ਼ਬੂਤ ਹੈ । ਅਕਾਲੀ ਦਲ ਨੇ ਖੱਬੇ ਪੱਖੀ ਪਾਰਟੀਆਂ ਨਾਲ ਗਠਜੋੜ ਦੇ ਸਬੰਧ ਵਿਚ ਜੋ ਫੈਸਲਾ ਕੀਤਾ ਹੈ ਮੈਂ ਉਸ ਦਾ ਪੂਰੀ ਤਰਾਂ ਪਾਬੰਧ ਹਾਂ। ਮੁਖ ਮੰਤਰੀ ਸ. ਬਾਦਲ ਅਤੇ ਉਨਾਂ ਦੇ ਸਾਥੀਆਂ ਨੇ ਸਿੰਘ ਸਾਹਿਬਾਨ ਤੇ ਦਬਾਅ ਪਾ ਕੇ ਮੇਰੇ ਵਿਰੁਧ ਫਤਵਾ ਦਿਵਾਇਆ ਹੈ । ਲੁਧਿਆਣੇ ਦੇ ਦਸ ਲੱਖ ਦੀ ਗਿਣਤੀ ਵਾਲੇ ਜਲਸੇ ਵਿਚ ਮੈਂ ਕਾਂਗਰਸ, ਲੋਕ ਦਲ ਅਤੇ ਖਬੀਆਂ ਪਾਰਟੀਆਂ ਨਾਲ ਗਠਜੋੜ ਕਰਨ ਦਾ ਐਲਾਨ ਕੀਤਾ ਸੀ ਉਸ ਤੇ ਪੂਰੀ ਤਰਾਂ ਅਮਲ ਕੀਤਾ ਜਾਵੇਗਾ । ਸਿੰਘ ਸਾਹਿਬਾਨ ਦੇ ਹੁਕਮਨਾਮੇ ਵਿਚ ਸੱਤ ਮੈਂਬਰੀ ਕਮੇਟੀ ਨੂੰ ਸਿਰਫ ਸੀਟਾਂ ਦੀ ਐਡਜਸਟਮੈਂਟ ਕਰਨ ਲਈ ਕਿਹਾ ਗਿਆ ਸੀ ਸੋ ਗਠਜੋੜ ਦਾ ਇਸ ਹੁਕਮਨਾਮੇ ਵਿਚ ਕੋਈ ਜ਼ਿਕਰ ਨਹੀਂ ਹੈ । ਪੁਜਾਰੀ ਸਦਾ ਸਰਕਾਰੀ ਮਸ਼ੀਨਰੀ ਦਾ ਸਾਥ ਦਿੰਦੇ ਰਹੇ ਹਨ । ਇਸ ਵਾਰ ਵੀ ਸਰਕਾਰ ਨੇ ਹੀ ਮੇਰੇ ਵਿਰੁਧ ਫਤਵਾ ਦਿਵਾਇਆ ਹੈ । ਜਲਿਆਂਵਾਲਾ ਬਾਗ਼ ਵਿਚ ਗੋਲੀ ਚਲਾਈ ਗਈ ਸੀ ਤਾਂ ਦਰਬਾਰ ਸਾਹਿਬ ਦੇ ਪੁਜਾਰੀਆਂ ਨੇ ਗੋਲੀਆਂ ਚਲਾਉਣ ਵਾਲਿਆਂ ਨੂੰ ਸਿਰੋਪੇ ਦਿਤੇ ਸਨ । ਜਦ ਬਜਬਜ ਘਾਟ ਦੇ ਸਾਕੇ ਵਿਚ ਬਹੁਤ ਸਾਰੇ ਲੋਕਾਂ ਨੂੰ ਗੋਲੀਆਂ ਨਾਲ ਮਾਰਨ ਵਾਲੇ ਅੰਗਰੇਜ਼ ਅਫਸਰ ਦਰਬਾਰ ਸਾਹਿਬ ਅੰਮਰਿਤਸਰ ਵਿਚ ਆਏ ਸਨ ਤਾਂ ਵੀ ਅਕਾਲ ਤਖ਼ਤ ਤਰਫੋਂ ਉਨਾਂ ਨੂੰ ਸਿਰੋਪਾ ਦਿਤਾ ਗਿਆ ਸੀ । ਪੰਜ ਪਿਆਰਿਆਂ ਨੇ ਮੇਰੇ ਵਿਰੁਧ ਫਤਵਾ ਦਿਤਾ ਹੈ ਉਸ ਨਾਲ ਮੈਨੂੰ ਕੋਈ ਹੈਰਾਨੀ ਨਹੀਂ ਹੋਈ ਕਿਉਂਕਿ ਇਹ ਇਨਸਟੀਚਿਊਸ਼ਨ ਅੰਗਰੇਜ਼ਾਂ ਦੇ ਜ਼ਮਾਨੇ ਤੋਂ ਹੀ ਸਰਕਾਰ ਵਲ ਦੇਖਦੀ ਰਹੀ ਹੈ । ਇਸ ਗਲ ਨੂੰ ਕੌਣ ਭੁਲ ਸਕਦਾ ਹੈ ਕਿ 1919 ਵਿਚ ਜਲਿਆਂਵਾਲਾ ਬਾਗ਼ ਵਿਚ ਗੋਲੀ ਚਲੀ ਸੀ ਤਾਂ ਗੋਲੀਆਂ ਚਲਾਉਣ ਵਾਲਿਆਂ ਨੂੰ ਸਿਰੋਪੇ ਦਿਤੇ ਗਏ ਸਨ ਅਤੇ ਦੇਸ਼ ਭਗਤਾਂ ਨੂੰ ਗੁਮਰਾਹਕੁਨ ਲੋਕ ਕਿਹਾ ਗਿਆ ਸੀ । ਜਿਨਾਂ ਲੋਕਾਂ ਨੇ ਮੈਨੂੰ ਤਨਖ਼ਾਹਦਾਰ ਕਰਾਰ ਦਿਤਾ ਹੈ ਉਹ ਖ਼ੁਦ ਤਨਖ਼ਾਹਦਾਰ ਹਨ ।[1]

ਜਥੇਦਾਰ ਤਲਵੰਡੀ ਨੇ ਪਤਾ ਨਹੀਂ ਕੀ ਸੋਚ ਕੇ ਇਹ ਲੰਮਾ ਚੌੜਾ ਬਿਆਨ ਦਿਤਾ ਸੀ। ਜਥੇਦਾਰ ਤਲਵੰਡੀ ਦੀ ਨਾ ਹੀ ਅਕਾਲੀ ਦਲ ਦੇ ਜਨਰਲ ਹਾਊਸ ਵਿਚ ਬਹੁ ਗਿਣਤੀ ਸੀ ਅਤੇ ਨਾ ਹੀ ਪੰਜਾਬ ਵਿਧਾਨ ਸਭਾ ਦੇ ਅਕਾਲੀ ਵਿਧਾਇਕਾਂ ਵਿਚ । ਇਹ ਤਾਂ ਸਿਰਫ ਅਕਾਲ ਤਖ਼ਤ ਵਲੋਂ ਕਰਵਾਏ ਗਏ ਸਮਝੌਤੇ ਰਾਹੀਂ ਜਥੇਦਾਰ ਤਲਵੰਡੀ ਨੂੰ ਬਾਦਲ ਧੜੇ ਦੇ ਬਰਾਬਰ ਰਖਿਆ ਗਿਆ ਸੀ ਨਹੀਂ ਤਾਂ ਤਲਵੰਡੀ ਬਾਦਲ ਧੜੇ ਦੇ ਮੁਕਾਬਲੇ ਸਭ ਕੁਝ ਹੀ ਗੁਆ ਰਿਹਾ ਸੀ । ਉਕਤ ਬਿਆਨ ਵਿਚ ਨਾ ਹੀ ਉਸ ਦੀ ਕੋਈ ਸਿਆਣਪ ਹੀ ਦਿਸਦੀ ਹੈ ਅਤੇ ਨਾ ਹੀ ਕੋਈ ਪਬਲਿਕ ਸਪੋਰਟ । ਹਾਂ ਇਸ ਵਿਚ ਇਕ ਫੋਕੀ ਹੈਂਕੜਬਾਜ਼ੀ ਅਤੇ ਗੁੱਸਾ ਜਰੂਰ ਝਲਕਦਾ ਹੈ । ਇਨਾਂ ਦੋਹਾਂ ਗਲਾਂ ਦੀ ਹੀ ਰਾਜਨੀਤੀ ਵਿਚ ਕੋਈ ਥਾਂ ਨਹੀਂ ਹੁੰਦੀ । ਉਕਤ ਬਿਆਨ ਦੇ ਕੁਝ ਦਿਨਾਂ ਪਿਛੋਂ ਹੀ ਜਥੇਦਾਰ ਤਲਵੰਡੀ ਦੀ ਫੂਕ ਨਿਕਲਣੀ ਸ਼ੁਰੂ ਹੋ ਗਈ ਸੀ ।

1. 'ਅਜੀਤ', 19.11.1980.

ਸਾਰੀਆਂ ਸਿਖ ਸੰਗਤਾਂ ਇਕਦਮ ਜਥੇਦਾਰ ਤਲਵੰਡੀ ਦੇ ਖਿਲਾਫ਼ ਹੋ ਗਈਆਂ ਸਨ । ਸਿਖ ਸੰਗਤਾਂ ਕਿਸੇ ਸਿਖ ਨੇਤਾ ਦੀ ਹੋਰ ਗਲਤੀ ਤਾਂ ਭਾਵੇਂ ਸਹਿਣ ਕਰ ਲੈਣ ਪਰ ਕਿਸੇ ਸਿਖ ਨੇਤਾਂ ਵਲੋਂ ਅਕਾਲ ਤਖ਼ਤ ਦੇ ਖਿਲਾਫ਼ ਬੋਲਣਾ ਕਦੇ ਵੀ ਬਰਦਾਸ਼ਤ ਨਹੀਂ ਕਰ ਸਕਦੀਆਂ । 19.11.1979 ਨੂੰ ਜਥੇਦਾਰ ਤਲਵੰਡੀ ਅੰਬਾਲਾ ਜ਼ਿਲੇ ਦੇ ਸ਼ਾਹਬਾਦ ਪਿੰਡ ਕੋਲ ਗੁਰੂ ਗਰੰਥ ਸਾਹਿਬ ਭਵਨ ਵਿਚ ਸੰਗਤਾਂ ਦੇ ਦੀਵਾਨ ਵਿਚ ਆਏ ਤਾਂ ਦੀਵਾਨ ਵਿਚ ਬੈਠੀਆਂ ਸੰਗਤਾਂ ਗੁੱਸੇ ਵਿਚ ਆ ਗਈਆਂ ਅਤੇ ਜਥੇਦਾਰ ਤਲਵੰਡੀ ਵਿਰੁਧ ਨਾਅਰੇਬਾਜ਼ੀ ਸ਼ੁਰੂ ਕਰ ਦਿਤੀ । ਅਖੀਰ ਮਜਬੂਰ ਹੋ ਕੇ ਜਥੇਦਾਰ ਤਲਵੰਡੀ ਨੂੰ ਭਰੇ ਦੀਵਾਨ ਵਿਚੋਂ ਚੁਪਚਾਪ ਉਠ ਕੇ ਜਾਣਾ ਪਿਆ । ਇਸ ਤਰਾਂ ਹੋਰ ਵੀ ਇਕ ਦੋ ਥਾਵਾਂ ਤੇ ਇਸੇ ਤਰਾਂ ਹੋਇਆ । ਜਿਨਾਂ ਕਮੇਟੀਆਂ ਜਾਂ ਸੰਸਥਾਵਾਂ ਦਾ ਜਥੇਦਾਰ ਤਲਵੰਡੀ ਮੈਂਬਰ ਜਾਂ ਅਧਿਕਾਰੀ ਸੀ ਉਹ ਵੀ ਉਸ ਨੂੰ ਬੁਲਾਉਣੋਂ ਹਟ ਗਈਆਂ ।[1] ਜਦ ਸਾਰੇ ਪਾਸੇ ਹੀ ਤਲਵੰਡੀ ਸਾਹਿਬ ਦੀ ਨਿਰਾਦਰੀ ਹੋਣੀ ਸ਼ੁਰੂ ਹੋ ਗਈ ਤਾਂ ਉਹ ਅਕਾਲ ਤਖ਼ਤ ਤੋਂ ਮੁਆਫ਼ੀ ਮੰਗਣ ਲਈ ਤਿਆਰ ਹੋ ਗਿਆ । ਇਸ ਮਕਸਦ ਲਈ ਉਸ ਨੇ ਇਕ ਚਿਠੀ ਪੰਜ ਪਿਆਰਿਆਂ ਨੂੰ ਲਿਖੀ । ਇਸ ਵਿਚ ਲਿਖਿਆ ਸੀ : "ਉਹ ਅਕਾਲ ਤਖ਼ਤ ਸਾਹਿਬ ਦੀ ਪਰੰਪਰਾ ਦੀ ਬੇਅਦਬੀ ਕਰਨ ਦੀ ਗਲ ਸੋਚ ਵੀ ਨਹੀਂ ਸਕਦੇ ਅਤੇ ਉਹ ਅਕਾਲ ਤਖ਼ਤ ਨੂੰ ਆਪਣੀ ਜਾਨ ਤੋਂ ਵੀ ਜ਼ਿਆਦਾ ਕੀਮਤੀ ਸਮਝਦੇ ਹਨ ਮਗਰ ਪੰਜ ਪਿਆਰਿਆਂ ਨੂੰ ਵੀ ਇਸ ਦੀ ਪਰੰਪਰਾ ਕਾਇਮ ਰਖਣੀ ਚਾਹੀਦੀ ਹੈ । ਉਸ ਵੇਲੇ ਕੀ ਹੋਵੇ ਜੇ ਕੁਝ ਚੋਰ ਇਸ ਪਵਿਤਰ ਅਸਥਾਨ ਤੇ ਜਾ ਕੇ ਪੰਜ ਪਿਆਰਿਆਂ ਨੂੰ ਬੰਧਕ ਬਣਾ ਲੈਣ । ਇਹ ਗਲ ਬੜੀ ਅਫਸੋਸਨਾਕ ਹੈ ਕਿ ਵਜ਼ਾਰਤੀ ਗਰੁਪ ਅਕਾਲ ਤਖ਼ਤ ਸਾਹਿਬ ਤੇ ਨਜ਼ਰਾਂ ਲਗਾਈਂ ਬੈਠਾ ਹੈ ਅਤੇ ਅਸੀਂ ਖਾਮੋਸ਼ ਤਮਾਸ਼ਾਈ ਬਣ ਕੇ ਨਹਿ ਰਹਿ ਸਕਦੇ । ਪੰਜ ਪਿਆਰਿਆਂ ਨੇ ਅਸਲ ਵਿਚ ਇਸ ਨੁਕਤੇ ਵਲ ਧਿਆਨ ਹੀ ਦਿਤਾ ਜੋ ਉਨਾਂ ਨੇ ਆਪਣੀ ਮੀਟਿੰਗ ਵਿਚ ਉਠਾਇਆ ਸੀ ਕਿ ਅਕਾਲੀ ਦਲ ਪੰਜ ਪਿਆਰਿਆਂ ਦੇ ਫਤਵੇ ਅਨੁਸਾਰ ਸੁਪਰੀਮ ਹੈ ਅਤੇ ਦੂਜੀਆਂ ਕਮੇਟੀਆਂ ਜਿਸ ਵਿਚ ਲੌਂਗੋਵਾਲ ਕਮੇਟੀ ਵੀ ਹੈ ਅਕਾਲੀ ਦਲ ਦਾ ਕੰਮ ਚਲਾਉਣ ਲਈ ਹਨ ।"

ਫਲਸਰੂਪ ਜਥੇਦਾਰ ਤਲਵੰਡੀ ਨੂੰ 23 ਨਵੰਬਰ ਨੂੰ ਅਕਾਲ ਤਖ਼ਤ ਅਗੇ ਪੇਸ਼ ਹੋਣ ਦਾ ਹੁਕਮ ਦਿਤਾ ਗਿਆ । ਉਹ ਹਾਜ਼ਰ ਹੋਏ । ਪਹਿਲਾਂ ਸਿਰੀ ਦਰਬਾਰ ਸਾਹਿਬ ਮਥਾ ਟੇਕ ਕੇ 10 ਵਜੇ ਸਵੇਰੇ ਅਕਾਲ ਤਖ਼ਤ ਦੀ ਦੂਜੀ ਮੰਜ਼ਿਲ ਤੇ ਹਾਜ਼ਰ ਹੋਏ । ਇਥੇ ਪੰਜ ਸਿੰਘ ਸਾਹਿਬਾਨ ਬੈਠੇ ਸਨ ।[2] ਉਨਾਂ ਸਾਹਮਣੇ ਤਲਵੰਡੀ ਪੰਜ ਮਿੰਟ ਖੜੋਇਆ ਅਤੇ ਫਿਰ ਹੇਠਲੀ ਮੰਜ਼ਿਲ ਤੇ ਆ ਗਿਆ । ਅਕਾਲ ਤਖ਼ਤ ਦੇ ਸਾਹਮਣੇ ਬਹੁਤ ਵਡੀ ਗਿਣਤੀ ਵਿਚ ਸਿਖ ਸੰਗਤਾਂ ਜੁੜੀਆਂ ਹੋਈਆਂ ਸਨ । ਤਲਵੰਡੀ ਸਾਹਿਬ ਹਥ ਜੋੜ ਕੇ, ਗਲ ਵਿਚ ਪੱਲਾ ਪਾ ਕੇ ਅਤੇ ਨੀਵੀਂ ਪਾਈ ਤਖ਼ਤ ਸਾਹਿਬ ਦੇ ਸਾਹਮਣੇ ਖੜੇ ਸਨ । ਸਿੰਘ ਸਾਹਿਬ ਜਥੇਦਾਰ ਸਾਧੂ ਸਿੰਘ ਜੀ ਭੌਰਾ ਉਠੇ ਅਤੇ ਸੰਗਤਾਂ ਨੂੰ

---

1. ਦਿਲੀ ਗੁਰਦੁਆਰਾ ਪਰਬੰਧਕ ਕਮੇਟੀ ਦੇ ਮੈਂਬਰਾਂ ਨੇ ਜਥੇਦਾਰ ਤਲਵੰਡੀ ਕੋਲੋਂ ਉਹ ਸਾਰੇ ਅਧਿਕਾਰ ਖੋਹ ਲਏ ਸਨ ਜਿਹੜੇ ਉਨਾਂ ਨੇ ਕੁਝ ਸਮਾਂ ਪਹਿਲਾਂ ਉਸ ਨੂੰ ਕਮੇਟੀ ਦਾ ਪਰਧਾਨ ਚੁਣਨ ਵਾਸਤੇ ਦਿਤੇ ਸਨ । ਦੂਜਾ, ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਦੇ ਕੁਝ ਮੈਂਬਰਾਂ ਨੇ ਮੰਗ ਕਰਨੀ ਸ਼ੁਰੂ ਕਰ ਦਿਤੀ ਸੀ ਕਿ ਸ਼ਰੋਮਣੀ ਕਮੇਟੀ ਦਾ ਜਨਰਲ ਇਜਲਾਸ ਬੁਲਾ ਕੇ ਤਖ਼ਤ ਸਾਹਿਬ ਦੀ ਮਾਣ-ਮਰਯਾਦਾ ਨੂੰ ਕਾਇਮ ਰਖਣ ਲਈ ਕੋਈ ਨਾ ਕੋਈ ਫੈਸਲਾ ਕੀਤਾ ਜਾਵੇ । ਤੀਜਾ, 17.11.1979 ਨੂੰ ਸਰਦਾਰ ਕਪੂਰ ਸਿੰਘ ਜੀ ਨੈਸ਼ਨਲ ਪਰੋਫੈਸਰ ਆਫ ਸਿਖਇਜ਼ਮ ਦੀ ਪਰਧਾਨਗੀ ਹੇਠ ਆਲ ਇੰਡੀਆ ਸਿਖ ਫੋਰਮ ਚੰਡੀਗੜ ਦੀ ਮੀਟਿੰਗ ਆਨੰਦਪੁਰ ਸਾਹਿਬ ਵਿਖੇ ਹੋਈ ਸੀ ਅਤੇ ਐਲਾਨ ਕੀਤਾ ਸੀ ਕਿ ਜਥੇਦਾਰ ਤਲਵੰਡੀ ਦੇ ਖਿਲਾਫ਼ ਜ਼ਰੂਰ ਐਕਸ਼ਨ ਲਿਆ ਜਾਵੇ ।
2. ਸਿੰਘ ਸਾਹਿਬ ਗਿਆਨੀ ਸਾਧੂ ਸਿੰਘ ਜੀ ਭੌਰਾ; ਸਿੰਘ ਸਾਹਿਬ ਗਿਆਨੀ ਗੁਰਦਿਆਲ ਸਿੰਘ ਜੀ ਅਜਨੋਹਾ; ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ; ਗਿਆਨੀ ਮੋਹਨ ਸਿੰਘ ਅਤੇ ਗਿਆਨੀ ਪਰਤੀਮ ਸਿੰਘ ।

ਮੁਖ਼ਾਤਿਬ ਹੋ ਕੇ ਪੁਛਿਆ ਕਿ ਜਥੇਦਾਰ ਤਲਵੰਡੀ ਨੇ ਮੁਆਫੀ ਮੰਗੀ ਹੈ ਕੀ ਇਸ ਨੂੰ ਮੁਆਫ ਕਰ ਦਿਤਾ ਜਾਣਾ ਚਾਹੀਦਾ ਹੈ ਜਾਂ ਨਹੀਂ । ਸੰਗਤਾਂ ਨੇ ਹਾਂ ਵਿਚ ਜਵਾਬ ਦਿਤਾ ਇਸ ਤੇ ਗਿਆਨੀ ਅਜਮੇਰ ਸਿੰਘ ਨੇ ਜੈਕਾਰਾ ਬੁਲਾ ਦਿਤਾ ਪਰ ਉਸ ਨੂੰ ਸਿੰਘ ਸਾਹਿਬ ਨੇ ਤੁਰੰਤ ਹੀ ਰੋਕ ਦਿਤਾ। ਫਿਰ ਜਥੇਦਾਰ ਤਲਵੰਡੀ ਨੂੰ ਸਜ਼ਾ ਸੁਣਾਈ ਗਈ :

1. ਹਫਤੇ ਲਈ ਗੁਰੂ ਦੇ ਲੰਗਰ ਵਿਚ ਸੰਗਤਾਂ ਦੇ ਜੂਠੇ ਭਾਂਡੇ ਸਾਫ ਕਰਨ ।
2. ਸਿਰੀ ਅਕਾਲ ਤਖ਼ਤ ਸਾਹਿਬ ਦੀ ਗੋਲਕ ਵਿਚ 101 ਰੁਪਏ ਪਾਉਣ । ਇਸ ਦੇ ਨਾਲ ਹੀ 21 ਰੁਪਏ ਦਾ ਕੜਾਹ ਪਰਸ਼ਾਦ ਚਲਾਉਣ ।
3. ਇਕ ਮਹੀਨੇ ਲਈ ਰੋਜ਼ਾਨਾ ਚੌਪਈ ਸਾਹਿਬ ਦਾ ਵਾਧੂ ਪਾਠ ਕਰਨ ਅਤੇ ਆਪਣਾ ਰੋਜ਼ਾਨਾ ਦਾ ਨਿਤਨੇਮ ਵੀ ਕਰਨ ।
4. ਇਕ ਮਹੀਨੇ ਦੇ ਬਾਦ ਅਕਾਲ ਸਾਹਿਬ ਤੇ ਹਾਜ਼ਰ ਹੋ ਕੇ ਦਸਣ ਕਿ ਉਨਾਂ ਨੇ ਆਪਣੀ ਸਜ਼ਾ ਪੂਰੀ ਕਰ ਲਈ ਹੈ ।

ਇਸ ਦੇ ਨਾਲ ਹੀ ਸਿੰਘ ਸਾਹਿਬਾਨ ਨੇ ਇਹ ਵੀ ਆਗਿਆ ਦੇ ਦਿਤੀ ਸੀ ਕਿ ਜਥੇਦਾਰ ਤਲਵੰਡੀ ਸੱਤ ਮੈਂਬਰੀ ਕਮੇਟੀ ਦੀਆਂ ਮੀਟਿੰਗਾਂ ਵਿਚ ਜਾ ਕੇ ਆਪਣੇ ਵਿਚਾਰ ਪਰਗਟ ਕਰਨ ਅਤੇ ਕੋਈ ਅਜਿਹੀ ਗਲ ਨਾ ਕਰਨ ਜਿਸ ਨਾਲ ਵਾਤਾਵਰਣ ਖਰਾਬ ਹੁੰਦਾ ਹੋਵੇ ।

ਇਸ ਪਿਛੋਂ ਜੀਵਨ ਸਿੰਘ ਉਮਰਾਨੰਗਲ ਅਕਾਲ ਤਖ਼ਤ ਅਗੇ ਪੇਸ਼ ਹੋਇਆ । ਉਸ ਨੂੰ ਇਹ ਸਜਾ ਲਗਾਈ ਗਈ ਸੀ :

1. ਸਵਾ ਗਿਆਰਾਂ ਰੁਪਏ ਦਾ ਕੜਾਹ ਪਰਸ਼ਾਦ ਅਕਾਲ ਤਖ਼ਤ ਸਾਹਿਬ ਤੇ ਚੜਾਉਣ ਅਤੇ 51 ਰੁਪਏ ਗੋਲਕ ਵਿਚ ਪਾਉਣ ।
2. 15 ਦਿਨਾਂ ਲਈ ਜਪੁਜੀ ਸਾਹਿਬ ਦਾ ਨਿਤਨੇਮ ਤੋਂ ਵਾਧੂ ਪਾਠ ਕਰਨ ।
3. ਜਦ ਉਹ ਇਹ ਸਜਾ ਪੂਰੀ ਕਰ ਲੈਣ ਤਾਂ ਅਕਾਲ ਤਖ਼ਤ ਅਗੇ ਪੇਸ਼ ਹੋ ਕੇ ਦਸਣ ਕਿ ਉਸ ਨੇ ਸਜ਼ਾ ਪੂਰੀ ਕਰ ਲਈ ਹੈ ।

ਇਸ ਸਾਰੀ ਕਾਰਵਾਈ ਉਪਰੰਤ ਪੰਜ ਸਿੰਘ ਸਾਹਿਬਾਨ ਵਲੋਂ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਇਹ ਸਾਂਝਾ ਐਲਾਨ ਕੀਤਾ ਗਿਆ :

> ਅਜ ਸਿਰੀ ਅਕਾਲ ਤਖ਼ਤ ਉਤੇ ਹਾਜ਼ਰ ਹੋ ਕੇ ਜਥੇਦਾਰ ਜਗਦੇਵ ਸਿੰਘ ਤਲਵੰਡੀ ਨੇ ਆਪਣੀ ਭੁਲ ਬਖਸ਼ਾ ਲਈ ਹੈ । ਅਸੀਂ ਅਕਾਲ ਤਖ਼ਤ ਤੋਂ ਸਮੂਹ ਪੰਥਕ ਆਗੂਆਂ, ਪੰਥ ਦਰਦੀਆਂ ਅਤੇ ਸਮੂਹ ਸਿਖ ਸੰਗਤਾਂ ਨੂੰ ਅਪੀਲ ਕਰਦੇ ਹਾਂ ਉਹ ਪੰਥਕ ਏਕਤਾ ਕਾਇਮ ਰਖਣ ਲਈ ਭਰਭੂਰ ਯਤਨ ਕਰਨ ਤਾਂ ਕਿ ਖਾਲਸਾ ਪੰਥ ਚੜਦੀ ਕਲਾ ਵਿਚ ਰਹੇ । ਅਕਾਲ ਪੁਰਖ ਆਪਣੇ ਪੰਥ ਦੀ ਆਪ ਸਹਾਇਤਾ ਕਰੇ।

**ਬਲਵਿੰਦਰ ਸਿੰਘ ਭੂੰਦੜ ਨੂੰ ਸਜ਼ਾ** : ਅਗਸਤ, 1980 ਵਿਚ ਸਰਦੂਲਗੜ ਵਿਖੇ ਅਕਾਲੀ ਦਲ ਦੇ ਸਾਬਕ ਮੰਤਰੀ ਸਰਦਾਰ ਬਲਵਿੰਦਰ ਸਿੰਘ ਭੂੰਦੜ ਨੇ ਕਿਸੇ ਨਿਰੰਕਾਰੀ ਸਮਾਗਮ ਵਿਚ ਹਿਸਾ ਲਿਆ ਸੀ ਅਤੇ ਭਾਸ਼ਣ ਵੀ ਦਿਤਾ ਸੀ । ਇਸ ਗਲ ਦੀ ਸ਼ਕਾਇਤ ਸਰਦੂਲਗੜ

ਦੇ ਅਕਾਲੀ ਜਥੇ ਨੇ ਸਿਰੀ ਅਕਾਲ ਤਖ਼ਤ ਸਾਹਿਬ ਤੇ ਕੀਤੀ ਸੀ । ਇਸ ਸ਼ਕਾਇਤ ਨੂੰ ਸਹੀ ਮੰਨ ਕੇ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਨੇ ਸ. ਭੂੰਦੜ ਨੂੰ 14.11.1980 ਨੂੰ ਅਕਾਲ ਤਖ਼ਤ ਤੇ ਪੇਸ਼ ਹੋਣ ਲਈ ਕਿਹਾ ।

ਇਥੇ ਯਾਦ ਰਹੇ ਕਿ 10 ਜੂਨ, 1978 ਦੇ ਹੁਕਮਨਾਮੇ ਅਨੁਸਾਰ ਕੋਈ ਸਿਖ ਨਿਰੰਕਾਰੀਆਂ ਨਾਲ ਕਿਸੇ ਕਿਸਮ ਦਾ ਵੀ ਕੋਈ ਲਗਾਓ ਨਹੀਂ ਸੀ ਰਖ ਸਕਦਾ । ਉਕਤ ਆਦੇਸ਼ ਦੇ ਅਨੁਸਾਰ ਭੂੰਦੜ ਦਾ ਜਵਾਬ ਸੀ "ਜੇ ਮੈਨੂੰ ਅਕਾਲ ਤਖ਼ਤ ਸਾਹਿਬ ਵਲੋਂ ਪੇਸ਼ ਹੋਣ ਦਾ ਹੁਕਮ ਹੋਇਆ ਤਾਂ ਮੈਂ ਨਿਮਾਣੇ ਸਿਖ ਵਜੋਂ ਉਥੇ ਜਾਵਾਂਗਾ ।" ਪਰ ਸ. ਭੂੰਦੜ ਅਕਾਲ ਤਖ਼ਤ ਦੇ ਆਦੇਸ਼ ਮੁਤਾਬਕ 14.11.80 ਨੂੰ ਪੇਸ਼ ਨਾ ਹੋਏ ਤਾਂ ਸਰਦੂਲਗੜ੍ਹ ਦੇ ਅਕਾਲੀ ਜਥੇ ਨੇ ਫਿਰ ਅਕਾਲ ਤਖ਼ਤ ਤੇ ਸ਼ਕਾਇਤ ਕੀਤੀ । ਇਸ ਤੇ ਸਿੰਘ ਸਾਹਿਬ ਨੇ ਕਿਹਾ ਕਿ ਉਹ ਭੂੰਦੜ ਦੇ ਖਿਲਾਫ਼ ਐਕਸ਼ਨ ਲੈਣਗੇ । ਅਗਲੇ ਦਿਨ ਭੂੰਦੜ ਨੇ 14.11.80 ਨੂੰ ਪੇਸ਼ ਨਾ ਹੋ ਸਕਣ ਬਾਰੇ ਇਹ ਸਪਸ਼ਟੀਕਰਣ ਦਿਤਾ :

> ਮੈਂ ਅਕਾਲ ਤਖ਼ਤ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਦਿਆਲ ਸਿੰਘ ਅਜਨੋਹਾ ਦੇ ਸੱਦੇ ਤੇ ਕਲ 14.11.80 ਨੂੰ ਉਨਾਂ ਨੂੰ ਮਿਲਣ ਅੰਮਿਰਤਸਰ ਗਿਆ ਸੀ । ਮੇਰਾ ਪਿੰਡ ਭੂੰਦੜ ਕਸਬਾ ਸਰਦੂਲਗੜ੍ਹ ਦੇ ਨੇੜੇ ਸਥਿਤ ਹੈ ਅਤੇ ਭੂੰਦੜ ਤੋਂ ਕਾਰ ਰਾਹੀਂ ਅੰਮਿਰਤਸਰ ਪਹੁੰਚਣ ਲਈ ਅਠ ਘੰਟੇ ਲਗਦੇ ਹਨ । ਮੈਂ ਤਾਂ ਕਲ ਅੰਮਿਰਤਸਰ ਦੇਰ ਨਾਲ ਪੁਜਾ ਅਤੇ ਇਸ ਕਰਕੇ ਮੈਂ ਸਿੰਘ ਸਾਹਿਬ ਅਜਨੋਹਾ ਦੇ ਦਰਸ਼ਨ ਨਹੀਂ ਕਰ ਸਕਿਆ । ਮੈਂ ਸ਼ਾਮੀ ਸੱਤ ਵਜੇ ਦੇ ਕਰੀਬ ਸਿਰੀ ਅਕਾਲ ਤਖ਼ਤ ਸਾਹਿਬ ਪੁਜਾ ਸੀ । ਉਸ ਵੇਲੇ ਸਿੰਘ ਸਾਹਿਬ ਉਥੇ ਮੌਜੂਦ ਸਨ । ਮੈਂ ਆਪਣੇ ਲੇਟ ਹੋਣ ਦਾ ਕਾਰਨ ਤੇ ਹੋਰ ਸਾਰੇ ਹਾਲਾਤ ਅਕਾਲ ਤਖ਼ਤ ਸਾਹਿਬ ਦੇ ਗਰੰਥੀ ਗਿ. ਹਰਬੰਸ ਸਿੰਘ ਨੂੰ ਲਿਖਤੀ ਦੇ ਆਇਆ ਹਾਂ । ਮੈਨੂੰ ਜਦੋਂ ਵੀ ਸਿੰਘ ਸਾਹਿਬ ਬੁਲਾਉਣਗੇ ਮੈਂ ਉਨਾਂ ਦੇ ਦਰਸ਼ਨ ਕਰਨ ਜਾਵਾਂਗਾ । ਜੇਕਰ ਮੈਨੂੰ ਸਿੰਘ ਸਾਹਿਬ ਨੇ ਨਾ ਵੀ ਬੁਲਾਇਆ ਮੈਂ ਤਾਂ ਵੀ ਉਨਾਂ ਦੇ ਦਰਸ਼ਨ ਕਰਾਂਗਾ ।

ਇੰਨੀ ਲੰਮੀ ਚੌੜੀ ਸਟੇਟਮੈਂਟ ਦੇਣ ਦੇ ਬਾਵਜੂਦ ਵੀ ਸ. ਭੂੰਦੜ ਚਾਰ ਦਸੰਬਰ ਤਕ ਪੇਸ਼ ਨਾ ਹੋਇਆ । ਅਖੀਰ ਤੇ ਸਾ. ਭੂੰਦੜ ਨੂੰ ਅਕਾਲੀ ਦਲ ਵਿਚੋਂ ਕੱਢ ਦਿਤਾ ਗਿਆ ਸੀ । ਸਾਰੇ ਪਾਸੇ ਉਸ ਦਾ ਬਾਈਕਾਟ ਹੋਣਾ ਸ਼ੁਰੂ ਹੋ ਗਿਆ । ਅਖੀਰ ਚਾਰ ਦਸੰਬਰ, 1980 ਨੂੰ ਸਵੇਰੇ ਸਾਢੇ ਸਤ ਵਜੇ ਭੂੰਦੜ ਅਕਾਲ ਤਖ਼ਤ ਤੇ ਪੇਸ਼ ਹੋਇਆ ਅਤੇ ਆਪਣੀ ਗਲਤੀ ਦੀ ਮੁਆਫੀ ਮੰਗੀ । ਸਿੰਘ ਸਾਹਿਬਾਨ ਨੇ ਉਸ ਨੂੰ ਇਹ ਸਜ਼ਾ ਲਾਈ :

> ਇਕ ਹਫ਼ਤਾ ਸੰਗਤਾਂ ਦੇ ਜੂਠੇ ਭਾਂਡੇ ਮਾਂਜਣ ਤੇ ਜੋੜਿਆ ਦੀ ਸਫਾਈ ਕਰਨ । ਨਾਲ ਹੀ ਰੋਜ਼ਾਨਾ ਚੌਪਈ ਸਾਹਿਬ ਦਾ ਪਾਠ ਕਰਨ ਅਤੇ 101 ਰੁਪਏ ਦਾ ਕੜਾਹ ਪਰਸ਼ਾਦ ਕਰਵਾਉਣ। ਸਜ਼ਾ ਭੁਗਤਣ ਉਪਰੰਤ ਅਕਾਲ ਤਖ਼ਤ ਤੇ ਪੇਸ਼ ਹੋ ਕੇ ਦਸਣ ਕਿ ਸਜ਼ਾ ਪੂਰੀ ਕਰ ਲਈ ਹੈ ।

ਇਸ ਤਰਾਂ ਸਜ਼ਾ ਪੂਰੀ ਕਰ ਕੇ ਸ. ਭੂੰਦੜ 11 ਦਸੰਬਰ ਨੂੰ ਅਕਾਲ ਤਖ਼ਤ ਅਗੇ ਪੇਸ਼ ਹੋਏ ਅਤੇ ਸਿੰਘ ਸਾਹਿਬਾਨ ਨੂੰ ਆਪਣੀ ਸਜ਼ਾ ਪੂਰੀ ਹੋਣ ਦੀ ਰਿਪੋਰਟ ਦਿਤੀ । ਉਪਰੰਤ ਸਿੰਘ ਸਾਹਿਬਾਨ ਨੇ ਉਸ ਨੂੰ ਮੁਆਫ਼ ਕਰ ਦਿਤਾ ਅਤੇ ਸਮੂਹ ਸੰਗਤਾਂ ਨੂੰ ਅਪੀਲ ਕੀਤੀ ਕਿ ਸ. ਭੂੰਦੜ ਹੁਣ ਪੰਥ ਦਾ ਮੈਂਬਰ ਹੈ ਉਸ ਨਾਲ ਕਿਸੇ ਤਰਾਂ ਦਾ ਵਿਤਕਰਾ ਨਾ ਕੀਤਾ ਜਾਵੇ ।

**ਜਥੇਦਾਰ ਸੰਤੋਖ ਸਿੰਘ ਦਿਲੀ ਨੂੰ ਸਜ਼ਾ** : 10 ਸਤੰਬਰ, 1981 ਨੂੰ ਦਿਲੀ ਗੁਰਦੁਆਰਾ ਪਰਬੰਧਕ ਕਮੇਟੀ ਦੇ ਪਰਧਾਨ ਜਥੇਦਾਰ ਸੰਤੋਖ ਸਿੰਘ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਵਲੋਂ ਸਜ਼ਾ ਲਾਈ ਗਈ ਸੀ । ਇਸ ਦੇ ਕਈ ਕਾਰਨ ਸਨ ਜੋ ਇਸ ਤਰਾਂ ਹਨ :

ਸਿਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਦਿਆਲ ਸਿੰਘ ਜੀ ਅਜਨੋਹਾ ਜੂਨ, 1981 ਵਿਚ ਅਮਰੀਕਾ ਗਏ ਸੀ । ਉਨਾਂ ਦੇ ਇਸ ਬਦੇਸ਼ੀ ਦੌਰੇ ਬਾਰੇ ਜਥੇਦਾਰ ਸੰਤੋਖ ਸਿੰਘ ਨੇ ਲਾਲਾ ਜਗਤ ਨਰਾਇਣ ਦੇ ਅਖ਼ਬਾਰਾਂ (ਹਿੰਦ ਸਮਾਚਾਰ, ਪੰਜਾਬ ਕੇਸਰੀ ਅਤੇ ਜੱਗ ਬਾਣੀ) ਰਾਹੀਂ ਦੋਸ਼ ਲਗਾਇਆ ਸੀ ਕਿ ਸਿੰਘ ਸਾਹਿਬ ਬਦੇਸ਼ਾਂ ਵਿਚੋਂ ਖਾਲਿਸਤਾਨ ਦੇ ਨਾਂ ਤੇ ਬਦੇਸ਼ੀ ਵਸਦੇ ਸਿਖਾਂ ਕੋਲੋਂ ਬੇਅੰਤ ਫੰਡ ਇਕਠੇ ਕਰ ਕੇ ਲਿਆਏ ਹਨ ਅਤੇ ਇਨਾਂ ਫੰਡਾਂ ਦੀ ਵਰਤੋਂ ਪੰਜਾਬ ਵਿਚ ਖਾਲਿਸਤਾਨ ਦੀ ਲਹਿਰ ਚਲਾਉਣ ਲਈ ਕੀਤੀ ਜਾਵੇਗੀ । ਅਸਲ ਵਿਚ ਇਸ ਪਿਛੇ ਬੜੀ ਤਕੜੀ ਸਾਜ਼ਿਸ਼ ਸੀ । ਇਸ ਸਾਜ਼ਿਸ਼ ਵਿਚ ਅਕਾਲੀ ਲੀਡਰ, ਕੇਂਦਰੀ ਸਰਕਾਰ ਅਤੇ ਨਿਰੰਕਾਰੀ ਸ਼ਾਮਲ ਹਨ । ਇਨਾਂ ਨੇ ਜਥੇਦਾਰ ਸੰਤੋਖ ਸਿੰਘ ਨੂੰ ਮੋਹਰਾ ਬਣਾਇਆ । ਸੰਤੋਖ ਸਿੰਘ ਦੇ ਉਕਤ ਦੋਸ਼ ਵਾਲੇ ਬਿਆਨ ਸਾਰੇ ਅਖ਼ਬਾਰਾਂ ਨੂੰ ਜਾਰੀ ਕੀਤੇ ਗਏ ਸਨ ਪਰ ਹੋਰ ਕਿਸੇ ਅਖ਼ਬਾਰ ਨੇ ਤਾਂ ਅਜਿਹੀ ਗੈਰ-ਜਿਮੇਵਾਰਾਨਾ ਬਿਰਤੀ ਵਾਲੇ ਬਿਆਨ ਨਾ ਛਾਪੇ ਸਿਰਫ ਲਾਲਾ ਜਗਤ ਨਰਾਇਣ ਦੇ ਅਖ਼ਬਾਰਾਂ ਨੇ ਹੀ ਇਹ ਛਾਪੇ ਸਨ ।

ਜਥੇਦਾਰ ਅਜਨੋਹਾ ਇਕ ਬਹੁਤ ਹੀ ਸ਼ਰੀਫ਼, ਇਮਾਨਦਾਰ ਅਤੇ ਕਹਿਣੀ ਤੇ ਕਰਨੀ ਦੀ ਸੁਮੇਲਤਾ ਵਾਲੇ ਨੇਤਾ ਸਨ । ਉਨਾਂ ਨੇ ਇਸ ਬਿਆਨ ਦਾ ਖੰਡਨ ਕਰ ਕੇ ਇਹ ਸਾਰਾ ਮਾਮਲਾ ਪੰਜ ਸਿੰਘ ਸਾਹਿਬਾਨਾਂ ਦੀ ਕਮੇਟੀ ਨੂੰ ਇਹ ਕਹਿ ਕੇ ਸੌਂਪ ਦਿਤਾ ਕਿ ਇਹ ਕਮੇਟੀ ਸੰਤੋਖ ਸਿੰਘ ਦਿਲੀ ਦੇ ਬਿਆਨਾਂ ਵਿਚ ਲਗਾਏ ਗਏ ਦੋਸ਼ਾਂ ਦੀ ਇਨਕੁਆਰੀ ਕਰੇ ਅਤੇ ਜੇ ਉਹ ਦੋਸ਼ੀ ਸ਼ਾਬਤ ਹੋ ਜਾਣ ਤਾਂ ਉਨਾਂ ਨੂੰ ਸਜ਼ਾ ਦਿਤਾ ਜਾਵੇ ਨਹੀਂ ਤਾਂ ਸੰਤੋਖ ਸਿੰਘ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਤੇ ਤਲਬ ਕਰ ਕੇ ਉਸ ਦੇ ਖਿਲਾਫ ਕਾਰਵਾਈ ਕੀਤੀ ਜਾਵੇ । ਪੰਜ ਸਿੰਘ ਸਾਹਿਬਾਨ ਇਹ ਸਨ: ਸਿਰੀ ਦਰਬਾਰ ਸਾਹਿਬ ਦੇ ਹੈਡ ਗਰੰਥੀ, ਤਖ਼ਤ ਸਿਰੀ ਕੇਸ਼ਗੜ ਸਾਹਿਬ ਦੇ ਅਤੇ ਤਖ਼ਤ ਸਿਰੀ ਦਮਦਮਾ ਸਾਹਿਬ ਦੇ ਜਥੇਦਾਰ, ਤਖ਼ਤ ਸਿਰੀ ਪਟਣਾ ਸਾਹਿਬ ਅਤੇ ਤਖ਼ਤ ਸਿਰੀ ਹਜ਼ੂਰ ਸਾਹਿਬ ਦੇ ਜਥੇਦਾਰ । ਸਿੰਘ ਸਾਹਿਬ ਅਜਨੋਹਾ ਆਪ ਬਾਹਰ ਸਨ ਕਿਉਂਕਿ ਉਨਾਂ ਬਾਰੇ ਪੜਤਾਲ ਹੋਣੀ ਸੀ । ਇਸ ਤਰਾਂ ਸਿੰਘ ਸਾਹਿਬ ਅਜਨੋਹਾ ਨੇ ਸਾਰਾ ਮਾਮਲਾ ਪੰਜ ਸਿੰਘ ਸਾਹਿਬਾਨ ਦੀ ਕਮੇਟੀ ਨੂੰ ਸੌਂਪ ਕੇ ਅਤੇ ਆਪ ਬਾਹਰ ਰਹਿ ਕੇ ਸਾਜ਼ਿਸ਼ ਰਚਣ ਵਾਲੀਆਂ ਤਾਕਤਾਂ ਦੇ ਪੈਰਾਂ ਹੇਠੋਂ ਜ਼ਮੀਨ ਕੱਢ ਦਿਤੀ ਸੀ । ਜਦੋਂ ਮਾਮਲਾ ਕਮੇਟੀ ਅਗੇ ਪੇਸ਼ ਕਰ ਦਿਤਾ ਗਿਆ ਤਾਂ ਸੰਤੋਖ ਸਿੰਘ ਆਪਣੇ ਬਿਆਨਾਂ ਤੋਂ ਮੁਕਰ ਗਿਆ ਸੀ ਪਰ ਸਿੰਘ ਸਾਹਿਬ ਅਜਨੋਹਾ ਨੇ ਕਿਹਾ ਕਿ ਜਿਸ ਲਿਖਤ ਦੇ ਆਧਾਰ ਤੇ ਅਖ਼ਬਾਰ ਵਾਲਿਆਂ ਨੇ ਬਿਆਨ ਛਾਪਿਆ ਸੀ ਉਹ ਲਿਖਤ ਲੈ ਕੇ ਦੇਖੀ ਜਾਵੇ ਕਿ ਕੀ ਉਹ ਸੰਤੋਖ ਸਿੰਘ ਵਲੋਂ ਹੀ ਭੇਜੀ ਗਈ ਸੀ ਅਤੇ ਜੇ ਅਜਿਹੇ ਬਿਆਨਾਂ ਦੀ ਆਧਾਰਤ ਲਿਖਤ ਅਖ਼ਬਾਰ ਵਾਲੇ ਮੁਹਈਆ ਨਾ ਕਰ ਸਕਣ ਤਾਂ ਅਖ਼ਬਾਰ ਵਾਲਿਆਂ ਉਪਰ ਮੁਕੱਦਮਾ ਦਾਇਰ ਕਰ ਦਿਤਾ ਜਾਵੇ । ਖੈਰ ਪੜਤਾਲ ਕਰ ਰਹੀ ਕਮੇਟੀ ਨੂੰ ਅਖ਼ਬਾਰ ਵਾਲਿਆਂ ਨੇ ਆਧਾਰਤ ਲਿਖਤ ਦਿਖਾ ਦਿਤੀ ਜਿਸ ਤੋਂ ਸਾਬਤ ਹੋ ਗਿਆ ਸੀ ਕਿ ਉਹ ਸੰਤੋਖ ਸਿੰਘ ਵਲੋਂ ਜਾਰੀ ਨਹੀਂ ਕੀਤੀ ਗਈ ਸੀ । ਫਲਸਰੂਪ ਸੰਤੋਖ ਸਿੰਘ ਨੂੰ ਹੁਕਮ ਦਿਤਾ ਗਿਆ ਕਿ ਉਹ ਆਪਣੇ ਬਿਆਨਾਂ ਨੂੰ ਠੀਕ ਸਾਬਤ ਕਰਨ ਲਈ 20 ਅਗਸਤ ਨੂੰ ਸਵੇਰੇ 10 ਵਜੇ ਸਿਰੀ ਅਕਾਲ ਤਖ਼ਤ ਸਾਹਿਬ ਅਗੇ ਪੇਸ਼ ਹੋਣ । ਸੰਤੋਖ ਸਿੰਘ ਨੇ ਆਪਣੇ ਕੇਸ ਦੀ ਪੈਰਵੀ ਲਈ ਇਕ ਪੰਜ ਮੈਂਬਰੀ ਕਮੇਟੀ ਬਣਾ ਦਿਤੀ ਸੀ ਜਿਸ ਦੇ ਮੈਂਬਰ ਸਨ : ਗਿਆਨੀ ਭਜਨ ਸਿੰਘ, ਜਥੇਦਾਰ ਚੰਨਣ ਸਿੰਘ, ਪਰੋਫੈਸਰ ਜਸਪਾਲ

ਸਿੰਘ, ਜਥੇਦਾਰ ਹਰਬੰਸ ਸਿੰਘ ਫਰੰਟੀਅਰ ਅਤੇ ਪਰੋਫੈਸਰ ਹਰਮੰਤ ਸਿੰਘ

20 ਅਗਸਤ ਨੂੰ ਸੰਤੋਖ ਸਿੰਘ ਦੀ ਥਾਂ ਤੇ ਇਹ ਪੰਜ ਮੈਂਬਰੀ ਕਮੇਟੀ ਆਪਣੇ 30 ਹਮਾਇਤੀਆਂ ਨਾਲ ਪੇਸ਼ ਹੋਈ । ਇਸ ਦੇ ਨਾਲ ਹੀ ਇਕ ਹੋਰ ਘਟਨਾ ਹੋ ਗਈ ਸੀ ਉਹ ਇਹ ਕਿ ਤਖ਼ਤ ਸਿਰੀ ਪਟਣਾ ਸਾਹਿਬ ਅਤੇ ਤਖ਼ਤ ਸਿਰੀ ਹਜ਼ੂਰ ਸਾਹਿਬ ਦੇ ਜਥੇਦਾਰ ਪੰਜ ਸਿੰਘ ਸਾਹਿਬਾਨ ਵਿਚ ਸ਼ਾਮਲ ਹੋਣ ਲਈ ਨਾ ਆਏ । ਆਮ ਪਰਭਾਵ ਇਹ ਸੀ ਕਿ ਉਨਾਂ ਤੇ ਕੇਂਦਰੀ ਸਰਕਾਰ ਨੇ ਦਬਾਅ ਪਾਇਆ ਸੀ । ਇਨਾਂ ਦੋਵਾਂ ਜਥੇਦਾਰਾਂ ਦੀ ਥਾਂ ਤੇ ਸਿਰੀ ਦਰਬਾਰ ਸਾਹਿਬ ਦੇ ਦੋ ਹੋਰ ਗਰੰਥੀ ਸਿੰਘ ਸ਼ਾਮਲ ਕਰ ਗਏ ਸੀ ।

ਸੰਤੋਖ ਸਿੰਘ ਦੀ ਬਣਾਈ ਪੰਜ ਮੈਂਬਰੀ ਕਮੇਟੀ ਨੇ ਪੰਜ ਸਿੰਘ ਸਾਹਿਬਾਨ ਅਗੇ 20 ਅਗਸਤ ਨੂੰ ਜੋ ਕੁਝ ਪੇਸ਼ ਕੀਤਾ ਸੀ ਭਾਵੇਂ ਉਹ ਤਸਲੀਬਖ਼ਸ਼ ਸੀ ਅਤੇ ਇਸ ਸਾਰੇ ਮਾਮਲੇ ਸਬੰਧੀ ਪੰਜ ਸਿੰਘ ਸਾਹਿਬਾਨ ਨੇ 23 ਅਗਸਤ ਨੂੰ ਆਪਣਾ ਹੇਠ ਲਿਖਿਆ ਫੈਸਲਾ ਸੁਣਾ ਦਿਤਾ ਸੀ ਪਰ ਸੰਤੋਖ ਸਿੰਘ ਵਲੋਂ ਆਪ ਹਾਜ਼ਰ ਨਾ ਹੋਣ ਕਰਕੇ ਉਹ ਦੋਸ਼ੀ ਬਣ ਗਿਆ ਸੀ ।

1. ਸਿਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਗਿਆਨੀ ਗੁਰਦਿਆਲ ਸਿੰਘ ਜੀ ਅਜਨੋਹਾ ਦੇ ਵਿਦੇਸ਼ੀ ਦੌਰੇ ਸਬੰਧੀ ਜਥੇਦਾਰ ਸੰਤੋਖ ਸਿੰਘ ਪਰਧਾਨ ਦਿਲੀ ਗੁਰਦੁਆਰਾ ਪਰਬੰਧਕ ਕਮੇਟੀ ਦਾ ਜਿਹੜਾ ਬਿਆਨ 6.8.1981 ਨੂੰ ਹਿੰਦ ਸਮਾਚਾਰ ਪਰਵਾਰ ਦੇ ਅਖ਼ਬਾਰਾਂ ਵਿਚ ਛਪਿਆ ਸੀ ਤੇ ਜਿਸ ਦੇ ਸਪਸ਼ਟੀਕਰਨ ਦੇਣ ਲਈ ਉਨਾਂ ਨੂੰ 20.8.1981 ਨੂੰ ਸਿਰੀ ਅਕਾਲ ਤਖ਼ਤ ਸਾਹਿਬ ਤੇ ਹਾਜ਼ਰ ਹੋਣ ਲਈ ਲਿਖਿਆ ਗਿਆ ਸੀ ਉਸ ਬਿਆਨ ਬਾਰੇ ਜਥੇਦਾਰ ਸੰਤੋਖ ਸਿੰਘ ਨੇ ਜੋ ਪਹਿਲਾਂ ਸਪਸ਼ਟੀਕਰਨ ਭੇਜਿਆ ਹੈ ਉਸ ਵਿਚ ਉਨਾਂ ਨੇ ਲਿਖਿਆ ਹੈ ਕਿ ਜਿਸ ਬਿਆਨ ਦਾ ਤੁਸਾਂ ਜ਼ਿਕਰ ਕੀਤਾ ਹੈ ਉਹ ਨਾਂ ਤਾਂ ਮੇਰੇ ਦਸਖ਼ਤਾਂ ਨਾਲ ਲਿਖਤੀ ਰੂਪ ਵਿਚ ਜਾਰੀ ਹੋਇਆ ਹੈ ਤੇ ਨਾ ਹੀ ਹਿੰਦ ਸਮਾਚਾਰ ਪਰਵਾਰ ਦੇ ਅਖ਼ਬਾਰਾਂ ਤੋਂ ਬਿਨਾਂ ਹੋਰ ਕਿਸੇ ਵਿਚ ਛਪਿਆ ਹੈ ਤੇ ਉਹ ਬਿਆਨ ਮੈਂ ਇਉਂ ਦਿਤਾ ਹੀ ਨਹੀਂ । ਇਸ ਉਪਰੋਕਤ ਸਪਸ਼ਟੀਕਰਨ ਤੋਂ ਸਾਡੀ ਤਸੱਲੀ ਹੋ ਗਈ ਹੈ ਕਿ ਇਹ ਬਿਆਨ ਜਥੇਦਾਰ ਸੰਤੋਖ ਨੇ ਉਸ ਰੂਪ ਵਿਚ ਨਹੀਂ ਦਿਤਾ ਜਿਸ ਰੂਪ ਵਿਚ ਅਖ਼ਬਾਰਾਂ ਨੇ ਛਾਪਿਆ ਹੈ । ਇਸ ਲਈ ਇਸ ਦੋਸ਼ ਤੋਂ ਜਥੇਦਾਰ ਸੰਤੋਖ ਸਿੰਘ ਨੂੰ ਬਰੀ ਕੀਤਾ ਜਾਂਦਾ ਹੈ।

2. ਅਜ ਤਕ ਸਿਖ ਇਤਿਹਾਸ ਵਿਚ ਅਜਿਹੀ ਕੋਈ ਮਿਸਾਲ ਨਹੀਂ ਮਿਲਦੀ ਕਿ ਸਿਰੀ ਅਕਾਲ ਤਖ਼ਤ ਸਾਹਿਬ ਦੇ ਸੱਦੇ ਤੇ ਕੋਈ ਪੰਥਕ ਲੀਡਰ ਜਾਂ ਧਾਰਮਿਕ ਮੁਖੀ, ਜਾਂ ਕੋਈ ਵੀ ਸਿਖ ਹਾਜ਼ਰ ਨਾ ਹੋਇਆ ਹੋਵੇ ਪਰ ਜਥੇਦਾਰ ਸੰਤੋਖ ਨੇ ਜਾਨ ਨੂੰ ਖ਼ਤਰੇ ਦਾ ਬਹਾਨਾ ਬਣਾ ਕੇ ਸਿਰੀ ਅਕਾਲ ਤਖ਼ਤ ਸਾਹਿਬ ਤੇ ਹਾਜ਼ਰ ਹੋਣ ਤੋਂ ਇਨਕਾਰ ਕਰ ਕੇ ਸਿਖ ਪਰੰਪਰਾ ਦੀ ਸਖ਼ਤ ਉਲੰਘਣਾ ਕੀਤੀ ਹੈ ।

3. ਦੂਜੇ ਸਪਸ਼ਟੀਕਰਨ ਵਿਚ ਜ. ਸੰਤੋਖ ਸਿੰਘ ਨੇ ਪੰਨਾ 3 ਤੇ ਸਿਰੀ ਹਰਿਮੰਦਰ ਸਾਹਿਬ ਦੇ ਹੈਡ ਗਰੰਥੀ, ਗਰੰਥੀ ਸਾਹਿਬਾਨ ਅਤੇ ਤਖ਼ਤ ਸਾਹਿਬ ਦੇ ਜਥੇਦਾਰ ਸਾਹਿਬਾਨ ਦੀ ਧਾਰਮਿਕ ਮਾਮਲਿਆਂ ਬਾਰੇ ਫੈਸਲੇ ਕਰਨ ਦੀ ਪਰੰਪਰਾ ਤੋਂ ਚਲੀ ਆ ਰਹੀ ਅਥਾਰਟੀ ਨੂੰ ਮੰਨਣ ਤੋਂ ਇਨਕਾਰ ਕਰ ਕੇ ਮਹਾਂ ਅਪਰਾਧ ਕੀਤਾ ਹੈ । ਜਿਵੇਂ ਕਿ ਉਸ ਨੇ ਲਿਖਿਆ ਹੈ ਕਿ ਜੇ ਫਿਰ ਵੀ ਤੁਸੀ ਮੇਰੇ ਕਹੇ ਜਾਂਦੇ ਸ਼ਬਦਾਂ ਬਾਰੇ ਪੜਤਾਲ

ਕਰਾਉਣੀ ਚਾਹੁੰਦੇ ਹੋ ਤਾਂ ਬੇਸ਼ੱਕ ਕਰਾਓ ਪਰ ਇਸ ਪੜਤਾਲ ਵਿਚ ਸ਼ਰੋਮਣੀ ਕਮੇਟੀ ਦੇ ਪਰਬੰਧ ਹੇਠ ਆਉਂਦੇ ਕਿਸੇ ਗੁਰਦੁਆਰੇ ਦਾ ਕੋਈ ਜਥੇਦਾਰ ਜਾਂ ਗਰੰਥੀ ਸ਼ਾਮਲ ਨਹੀਂ ਹੋਣਾ ਚਾਹੀਦਾ ਜਦ ਕਿ ਇਸ ਤੋਂ ਪਹਿਲਾਂ ਮਾਸਟਰ ਤਾਰਾ ਸਿੰਘ, ਸੰਤ ਫਤਿਹ ਸਿੰਘ ਤੇ ਜਥੇਦਾਰ ਜਗਦੇਵ ਸਿੰਘ ਤਲਵੰਡੀ ਆਦਿ ਪੰਥਕ ਮੁਖੀਆਂ ਨੇ ਇਸ ਧਾਰਮਕ ਅਥਾਰਟੀ ਦੇ ਫੈਸਲਿਆਂ ਨੂੰ ਖਿੜੇ ਮਥੇ ਪਰਵਾਨ ਕੀਤਾ ਹੈ ।

4. ਸਿਰੀ ਅਕਾਲ ਤਖ਼ਤ ਸਾਹਿਬ ਤੋਂ ਪੰਜਾਂ ਸਿੰਘ ਸਾਹਿਬਾਨ ਵਲੋਂ ਅਜ ਕੀਤੇ ਜਾਣ ਵਾਲੇ ਫੈਸਲੇ ਤੋਂ ਪਹਿਲਾਂ ਹੀ ਉਸ ਵਿਰੁਧ ਸਿਖ ਗੁਰਦੁਆਰਾ ਜੁਡੀਸ਼ੀਅਲ ਕਮਿਸ਼ਨ ਵਿਚ ਸਿਰੀ ਹਰਿਮੰਦਰ ਸਾਹਿਬ ਦੇ ਗਰੰਥੀ ਸਿੰਘਾਂ ਅਤੇ ਤਖ਼ਤ ਸਾਹਿਬਾਨ ਦੇ ਜਥੇਦਾਰ ਸਾਹਿਬਾਨ ਵਿਰੁਧ ਮੁਕੱਦਮੇ ਚਲਾ ਕੇ ਇਨਾਂ ਨੂੰ ਮਹਾਨ ਪਦਵੀਆਂ ਤੋਂ ਹਟਾਉਣ ਦੀਆਂ ਧਮਕੀਆਂ ਦਿਤੀਆਂ ਹਨ ਅਤੇ ਜਨਰਲ ਉਡਵਾਇਰ ਨੂੰ ਸਿਰੋਪਾਓ ਦੇਣ ਵਾਲੇ ਪੁਜਾਰੀ ਨਾਲ ਤੁਲਨਾ ਦੇ ਕੇ ਸਿਰੀ ਹਰਿਮੰਦਰ ਸਾਹਿਬ ਅਤੇ ਤਖ਼ਤ ਸਾਹਿਬ ਦਾ ਘੋਰ-ਅਪਮਾਨ ਕੀਤਾ ਹੈ । ਇਉਂ ਸਿਖ ਕੌਮ ਦੀ ਧਾਰਮਿਕ ਸੁਪਰੀਮ ਕੋਰਟ ਦੀ ਹੱਤਕ ਕੀਤੀ ਹੈ ।

ਇਨਾਂ ਉਪਰੋਕਤ 2,3ਅਤੇ 4ਨੰਬਰ ਮਾਮਲਿਆਂ ਵਿਚ ਦੋਸ਼ੀ ਹੋਣ ਕਰਕੇ ਜਥੇਦਾਰ ਸੰਤੋਖ ਸਿੰਘ ਪਰਧਾਨ ਦਿਲੀ ਸਿਖ ਗੁਰਦੁਆਰਾ ਪਰਬੰਧਕ ਕਮੇਟੀ ਨੂੰ ਤਨਖ਼ਾਹੀਆ ਕਰਾਰ ਦਿਤਾ ਜਾਂਦਾ ਹੈ । 21 ਦਿਨਾਂ ਦੇ ਅੰਦਰ ਸਿਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋ ਕੇ ਤਨਖ਼ਾਹ ਲਵਾਵੇ ਨਹੀਂ ਤਾਂ ਸਖ਼ਤ ਅਕਸ਼ਨ ਲਿਆ ਜਾਵੇਗਾ ।

ਦਸਤਖ਼ਤ ਪੰਜ ਸਿੰਘ ਸਾਹਿਬਾਨ

1.ਕਿਰਪਾਲ ਸਿੰਘ, ਹੈਡਗਰੰਥੀ ਸਿਰੀ ਦਰਬਾਰ ਸਾਹਿਬ

2.ਮਨੀ ਸਿੰਘ, ਗਰੰਥੀ ''''

3.ਸੋਹਣ ਸਿੰਘ, ਗਰੰਥੀ ''''

4.ਹਰਿਚਰਨ ਸਿੰਘ ਮਹਾਲੋਂ, ਜਥੇਦਾਰ ਤਖ਼ਤ ਸਿਰੀ ਕੇਸ਼ਗੜ ਸਾਹਿਬ ।

5.ਲੱਖਾ ਸਿੰਘ, ਜਥੇਦਾਰ, ਤਖ਼ਤ ਸਿਰੀ ਦਮਦਮਾ ਸਾਹਿਬ

ਉਕਤ ਫੈਸਲੇ ਦਾ ਜਥੇਦਾਰ ਸੰਤੋਖ ਸਿੰਘ ਨੇ ਵਿਰੋਧ ਕੀਤਾ ਸੀ । ਉਸ ਨੇ ਇਸ ਦੇ ਖਿਲਾਫ ਲੰਮੇ ਚੌੜੇ ਬਿਆਨ ਵੀ ਦਿਤੇ ਸਨ । ਇਨਾਂ ਬਿਆਨਾਂ ਵਿਚ ਕਿਹਾ ਗਿਆ ਸੀ ਕਿ ਦੋ ਤਖ਼ਤਾਂ ਦੇ ਜਥੇਦਾਰ ਤਾਂ ਇਸ ਫੈਸਲੇ ਵਿਚ ਸ਼ਾਮਲ ਹੀ ਨਹੀਂ ਹੋਏ । ਇਸ ਲਈ ਇਹ ਫੈਸਲਾ ਮੰਨਣਯੋਗ ਨਹੀਂ ਹੈ । ਉਸ ਦਾ ਇਹ ਵੀ ਕਹਿਣਾ ਸੀ ਕਿ ਸਿੰਘ ਸਾਹਿਬ ਅਜਨੋਹਾ ਝੂਠੇ ਸਾਬਤ ਹੋਏ ਹਨ ਇਸ ਲਈ ਉਨਾਂ ਨੂੰ ਆਪਣੇ ਅਹੁਦੇ ਤੋਂ ਅਸਤੀਫ਼ਾ ਦੇ ਦੇਣਾ ਚਾਹੀਦਾ ਹੈ । ਸ਼ਰੋਮਣੀ ਕਮੇਟੀ ਨੇ ਦੋ ਅਣਜਾਣੇ ਗਰੰਥੀਆਂ ਨੂੰ ਕਮੇਟੀ ਵਿਚ ਪਾ ਕੇ ਪੰਜ ਪਿਆਰਿਆਂ ਦੀ ਪਵਿਤਰਤਾ ਨੂੰ ਸੱਟ ਮਾਰੀ ਹੈ । ਨਾਲ ਹੀ ਇਹ ਵੀ ਕਿਹਾ ਸੀ ਕਿ ਇਹ ਸਾਰਾ ਕੁਝ ਉਸ ਦੇ ਵਿਰੋਧੀਆਂ ਦੀ ਇਕ ਸਾਜ਼ਿਸ਼ ਦਾ ਸਿਟਾ ਹੀ ਹੈ । ਆਦਿ ! ਆਦਿ !!

ਇਸ ਤਰਾਂ ਜਥੇਦਾਰ ਸੰਤੋਖ ਸਿੰਘ ਸਗੋਂ ਹੋਰ ਦੋਸ਼ੀ ਬਣ ਗਿਆ ਸੀ । ਜਿਸ ਤਰਾਂ ਸੰਤੋਖ ਸਿੰਘ ਨੇ ਪੰਜ ਸਿੰਘ ਸਾਹਿਬਾਨ ਦੇ ਫੈਸਲੇ ਨੂੰ ਮੰਨਣ ਤੋਂ ਇਨਕਾਰ ਕੀਤਾ ਸੀ ਉਹ ਆਪਣੇ

ਆਪ ਵਿਚ ਹੀ ਇਕ ਦੋਸ਼ ਸੀ । ਅਕਾਲ ਤਖ਼ਤ ਸਾਹਿਬ ਦੇ ਸਾਬ਼ਕਾ ਜਥੇਦਾਰ ਗਿਆਨੀ ਸਾਧੂ ਸਿੰਘ ਜੀ ਭੌਰਾ ਦਾ ਕਹਿਣਾ ਸੀ ਕਿ ਜਦੋਂ ਵੀ ਕਦੇ ਕਿਸੇ ਸਿਖ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਤੇ ਹਾਜ਼ਰ ਹੋਣ ਲਈ ਕਿਹਾ ਗਿਆ ਹੈ ਉਸ ਨੂੰ ਹਾਜ਼ਰ ਹੋਣਾ ਹੀ ਪਿਆ ਹੈ । ਸੰਤੋਖ ਸਿੰਘ ਨੇ ਅਕਾਲ ਤਖ਼ਤ ਸਾਹਿਬ ਤੇ ਹਾਜ਼ਰ ਨਾ ਹੋ ਕੇ ਸਿਖ ਰਵਾਇਤ ਨੂੰ ਤੋੜਿਆ ਹੈ ।

ਜਿਉਂ ਜਿਉਂ ਸੰਤੋਖ ਸਿੰਘ ਉਕਤ ਫੈਸਲੇ ਦੇ ਖ਼ਿਲਾਫ਼ ਬੋਲਦਾ ਸੀ ਤਿਉਂ ਤਿਉਂ ਸਿਖ ਸੰਗਤਾਂ ਉਸ ਦੇ ਖਿਲਾਫ਼ ਹੋ ਰਹੀਆਂ ਸਨ । ਜਦੋਂ ਦਿਲੀ ਵਿਚ ਹੀ ਸੰਤੋਖ ਸਿੰਘ ਨੂੰ ਸਿਖ ਸੰਗਤਾਂ ਨੇ ਗਲੀਆਂ ਬਾਜ਼ਾਰਾਂ ਵਿਚ ਫਿਟਕਾਰਾਂ ਪਾਉਣੀਆਂ ਸ਼ੁਰੂ ਕਰ ਦਿਤੀਆਂ ਤਾਂ ਸੰਤੋਖ ਸਿੰਘ ਦੇ ਸਾਹਮਣੇ ਸਿਵਾਏ ਸਿਰੀ ਅਕਾਲ ਤਖ਼ਤ ਸਾਹਿਬ ਤੇ ਹਾਜ਼ਰ ਹੋਣ ਦੇ ਹੋਰ ਕੋਈ ਚਾਰਾ ਹੀ ਨਹੀਂ ਰਿਹਾ । ਅਖੀਰ ਉਸ ਨੇ ਪੰਜ ਸਿੰਘ ਸਾਹਿਬਾਨ ਨੂੰ ਸੂਚਿਤ ਕਰ ਦਿਤਾ ਕਿ ਉਹ 10 ਸਤੰਬਰ, 1981 ਨੂੰ ਸਵੇਰੇ ਦਸ ਵਜੇ ਸਜ਼ਾ ਭੁਗਤਣ ਲਈ ਅਕਾਲ ਤਖ਼ਤ ਤੇ ਹਾਜ਼ਰ ਹੋਵੇਗਾ ।

10 ਸਤੰਬਰ ਨੂੰ ਨੀਯਤ ਸਮੇਂ ਤੇ ਸੰਤੋਖ ਸਿੰਘ ਪੰਜ ਸਿੰਘ ਸਾਹਿਬਾਨ ਅਗੇ ਹਾਜ਼ਰ ਹੋਇਆ । ਉਸ ਨਾਲ ਇਕ ਸੌ ਵਿਅਕਤੀ ਹੋਰ ਸਨ । ਸਿੰਘ ਸਾਹਿਬਾਨ ਨੇ ਤਖ਼ਤ ਸਾਹਿਬ ਦੇ ਥੜੇ ਉਪਰ ਆ ਕੇ ਸੰਤੋਖ ਸਿੰਘ ਨੂੰ ਹੁਕਮ ਦਿਤਾ ਕਿ ਉਹ ਖੜਾ ਹੋ ਜਾਵੇ । ਸੰਤੋਖ ਸਿੰਘ ਗਲ ਵਿਚ ਪਰਨਾ ਪਾ ਕੇ ਖੜਾ ਹੋ ਗਿਆ ਸੀ । ਸਿਖ ਸੰਗਤਾਂ ਦਾ ਕਾਫੀ ਇਕਠ ਸੀ । ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਨੇ ਕਿਹਾ "ਸਿਰੀ ਅਕਾਲ ਤਖ਼ਤ ਸਾਹਿਬ ਤੋਂ ਕਿਸੇ ਸਿਖ ਮੁਖੀ ਦੇ ਖਿਲਾਫ਼ ਕੋਈ ਸਜ਼ਾ ਲਾਉਣ ਦਾ ਮੰਤਵ ਇਹ ਨਹੀਂ ਹੁੰਦਾ ਕਿ ਉਸ ਦੀ ਸਖਸ਼ੀਅਤ ਨੂੰ ਡੇਗਣਾ ਹੁੰਦਾ ਹੈ ਬਲਕਿ ਉਸ ਵਲੋਂ ਕੀਤੀ ਗਈ ਗਲਤੀ ਦਾ ਅਹਿਸਾਸ ਕਰਾਉਣਾ ਹੁੰਦਾ ਹੈ ।" ਇਸ ਤੋਂ ਬਾਦ ਫੈਸਲਾ ਸੁਣਾਇਆ ਗਿਆ :

> ਮਿਤੀ 23.8.1981 ਨੂੰ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਪੰਜਾਂ ਪਿਆਰਿਆਂ ਵਲੋਂ ਜੋ ਫੈਸਲਾ ਸੁਣਾਇਆ ਗਿਆ ਸੀ ਉਸ ਵਿਚ ਜਥੇਦਾਰ ਸੰਤੋਖ ਸਿੰਘ ਨੂੰ ਤਨਖ਼ਾਹੀਆ ਕਰਾਰ ਦਿਤਾ ਗਿਆ ਸੀ । ਉਸ ਸਬੰਧ ਵਿਚ ਅਜ ਮਿਤੀ 10 ਸਤੰਬਰ, 1981 ਨੂੰ ਸਵੇਰੇ 10 ਵਜੇ ਜਥੇਦਾਰ ਸੰਤੋਖ ਸਿੰਘ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋਏ ਤੇ ਪੰਜ ਪਿਆਰਿਆਂ ਵਲੋਂ ਹੇਠ ਲਿਖੀ ਤਨਖਾਹ ਲਾਈ ਜਾਂਦੀ ਹੈ :

1. ਆਪਣੇ ਨਿਤਨੇਮ ਤੋਂ ਇਲਾਵਾ ਦੋ ਹਫ਼ਤੇ ਹਰ ਰੋਜ਼ ਜਪੁਜੀ ਸਾਹਿਬ ਅਤੇ ਇਕ ਜਾਪ ਸਾਹਿਬ ਦਾ ਪਾਠ ਕਰਨਾ ।

2. ਗੁਰਦੁਆਰਾ ਸੀਸ ਗੰਜ ਸਾਹਿਬ ਦਿਲੀ ਵਿਖੇ ਇਕ ਹਫ਼ਤਾ ਗੁਰੂ ਕੇ ਲੰਗਰ ਵਿਚ ਸੰਗਤਾਂ ਦੇ ਜੂਠੇ ਭਾਂਡੇ ਮਾਂਜਣੇ ।

3. ਗੁਰਦੁਆਰਾ ਸੀਸ ਗੰਜ ਸਾਹਿਬ ਦਿਲੀ ਵਿਖੇ ਹੀ ਇਕ ਹਫ਼ਤਾ ਸੰਗਤਾਂ ਦੇ ਜੋੜੇ ਸਾਫ ਕਰਨੇ ।

> ਉਪਰੋਕਤ ਸਾਰੀ ਤਨਖ਼ਾਹ ਲਗਾਉਣ ਤੇ ਭੁਗਤਣ ਉਪਰੰਤ ਸਿਰੀ ਅਕਾਲ ਤਖ਼ਤ ਸਾਹਿਬ ਵਿਖੇ 101 ਰੁਪਏ ਦੀ ਦੇਗ ਲੈ ਕੇ ਹਾਜ਼ਰ ਹੋਣਾ ਅਤੇ ਅਰਦਾਸ ਕਰਾਉਣੀ।

ਫੈਸਲਾ ਸੁਣਾਉਣ ਉਪਰੰਤ ਜਥੇਦਾਰ ਸੰਤੋਖ ਸਿੰਘ ਨੂੰ ਜਦੋਂ ਪੰਜ ਸਿੰਘ ਸਾਹਿਬਾਨ ਨੇ ਇਹ ਪੁਛਿਆ ਕਿ ਕੀ ਉਹ ਉਕਤ ਸੁਣਾਈ ਸਜ਼ਾ ਨੂੰ ਮਨਜ਼ੂਰ ਕਰਦਾ ਹੈ ਤਾਂ ਉਸ ਨੇ ਜਵਾਬ

ਦਿਤਾ ਕਿ ਹਾਂ ਉਸ ਨੂੰ ਮਨਜ਼ੂਰ ਹੈ । ਫਲਸਰੂਪ ਸੰਤੋਖ ਸਿੰਘ ਨੇ ਸਾਰੀ ਸਜ਼ਾ ਪੂਰੀ ਕਰ ਲਈ ਸੀ ।

**ਜਥੇਦਾਰ ਅਕਾਲ ਤਖ਼ਤ ਦਾ ਹਾਈ ਕੋਰਟ ਵਿਚ ਪੇਸ਼ ਹੋਣ ਤੋਂ ਇਨਕਾਰ** : 1979 ਵਿਚ ਅਕਾਲੀਆਂ ਦੇ ਆਪਸੀ ਝਗੜੇ ਨੂੰ ਨਜਿਠਣ ਲਈ ਜਥੇਦਾਰ ਅਕਾਲ ਤਖ਼ਤ ਨੇ ਇਕ ਸੱਤ ਮੈਂਬਰੀ ਕਮੇਟੀ ਬਣਾਈ ਸੀ । ਇਸੇ ਕਮੇਟੀ ਨੇ ਆਉਣ ਵਾਲੀਆਂ ਚੋਣਾ ਵਿਚ ਟਿਕਟਾਂ ਦੀ ਵੰਡ ਕਰਨੀ ਸੀ । 1980 ਵਿਚ ਪੰਜਾਬ ਅਸੈਂਬਲੀ ਦੀਆਂ ਚੋਣਾ ਹੋਈਆਂ । ਕਾਂਗਰਸ ਦੀ ਜਿਤ ਹੋਈ ਅਤੇ ਅਕਾਲੀ ਹਾਰ ਗਏ । ਪਰ ਜਿਹੜੇ ਕਾਂਗਰਸੀ ਅਕਾਲੀਆਂ ਮੁਕਾਬਲੇ ਹਾਰ ਗਏ ਸਨ ਉਨਾਂ ਨੇ ਪੰਜਾਬ ਦੀ ਹਾਈਕੋਰਟ ਵਿਚ ਰਿਟਾਂ ਕਰ ਦਿਤੀਆਂ ਸਨ । ਇਨਾਂ ਰਿਟ ਪਟੀਸ਼ਨਾਂ ਦੇ ਵਿਚ ਮੁਖ ਮੁਦਾ ਇਹ ਉਠਾਇਆ ਗਿਆ ਸੀ ਕਿ ਅਕਾਲੀ ਟਿਕਟਾਂ ਅਕਾਲ ਤਖ਼ਤ ਵਲੋਂ ਬਣਾਈ ਗਈ ਕਮੇਟੀ ਨੂੰ ਵੰਡੀਆਂ ਸਨ ਇਸ ਲਈ ਇਥੇ ਸਿਖ ਧਰਮ ਦੀ ਸਿਖ ਵੋਟਰਾਂ ਨੂੰ ਅਪੀਲ ਸਮਝੀ ਗਈ ਸੀ । ਧਰਮ ਦੇ ਨਾਂ ਤੇ ਅਪੀਲ ਕਰਨਾ ਗੈਰਸੰਵਿਧਾਨਕ ਹੁੰਦਾ ਹੈ । ਇਸੇ ਦਲੀਲ ਦੇ ਆਧਾਰ ਤੇ ਰਿਟ ਪਟੀਸ਼ਨਾਂ ਮਨਜ਼ੂਰ ਕਰ ਲਈਆਂ ਗਈਆਂ ਸਨ ।

ਅਗਸਤ, 1981 ਵਿਚ ਜਥੇਦਾਰ ਗੁਰਦਿਆਲ ਸਿੰਘ ਅਜਨੋਹਾ ਅਕਾਲ ਤਖ਼ਤ ਦੇ ਜਥੇਦਾਰ ਸਨ । ਹਾਈਕੋਰਟ ਨੇ ਉਨਾਂ ਨੂੰ ਹਾਈ ਕੋਰਟ ਵਿਚ ਪੇਸ਼ ਹੋ ਕੇ ਜਵਾਬ ਦੇਣ ਲਈ ਕਿਹਾ । ਜਥੇਦਾਰ ਅਕਾਲ ਤਖ਼ਤ ਨੇ ਜਵਾਬ ਦਿਤਾ ਕਿ ਕਿਉਂਕਿ ਉਹ ਸਿਖਾਂ ਦੀ ਸਰਬਉਚ ਸੰਸਥਾ ਦੇ ਜਥੇਦਾਰ ਹਨ ਇਸ ਕਰਕੇ ਉਹ ਹਾਈਕੋਰਟ ਵਿਚ ਪੇਸ਼ ਨਹੀਂ ਹੋ ਸਕਦੇ । ਹਾਂ ਜੇ ਹਾਈਕੋਰਟ ਨੇ ਉਨਾਂ ਤੋਂ ਕੋਈ ਸਪਸ਼ਟੀਕਰਨ ਲੈਣਾ ਹੈ ਤਾਂ ਜੱਜ ਸਾਹਿਬਾਨ ਆਪ ਜਾਂ ਆਪਣੇ ਪਰਤੀਨਿਧਾਂ ਰਾਹੀਂ ਸਿਰੀ ਅਕਾਲ ਤਖ਼ਤ ਸਾਹਿਬ ਤੇ ਹਾਜ਼ਰ ਹੋ ਕੇ ਲੈ ਸਕਦੇ ਹਨ ।

ਇਹ ਜਵਾਬ ਅਖ਼ਬਾਰਾਂ ਵਿਚ ਵੀ ਛਾਪਿਆ ਸੀ ਜਿਸ ਕਰ ਕੇ ਜਲੰਧਰ ਦੇ ਹਿੰਦੀ ਪਰੈਸ ਨੇ ਇਸ ਬਾਰੇ ਬੜਾ ਕੁਝ ਲਿਖਿਆ ਸੀ ਪਰ ਹਾਈਕੋਰਟ ਦੇ ਜੱਜ ਸਾਹਿਬਾਨ ਨੇ ਇਸ ਮੁਆਮਲੇ ਨੂੰ ਜ਼ਿਆਦਾ ਨਹੀਂ ਵਧਾਇਆ ਅਤੇ ਉਥੇ ਹੀ ਦਬਾ ਲਿਆ ਸੀ । ਇਸ਼ ਸਮੇਂ ਸਰਦਾਰ ਦਰਬਾਰਾ ਸਿੰਘ ਪੰਜਾਬ ਦੇ ਮੁਖ ਮੰਤਰੀ ਸਨ । ਰਿਟਾਂ ਕਰਨ ਵਾਲੇ ਸਾਰੇ ਕਾਂਗਰਸੀ ਪਟੀਸ਼ਨਰ ਆਪਣਾ ਕੇਸ ਹਾਰ ਗਏ ਸਨ ।

**ਅਕਾਲੀਆਂ ਦਾ ਫਿਰ ਦੁਫੇੜ ਹੋਣਾ** : 1979 ਵਿਚ ਜਿਹੜੀ ਏਕਤਾ ਅਕਾਲ ਤਖ਼ਤ ਰਾਹੀਂ ਅਕਾਲੀਆਂ ਦੀ ਕਰਵਾਈ ਗਈ ਸੀ ਉਹ ਜ਼ਿਆਦਾ ਚਿਰ ਕਾਇਮ ਨਾ ਰਹੀ । ਜਿਥੇ ਨਿਰਾ ਸਵਾਰਥ ਹੀ ਸਾਹਮਣੇ ਹੋਵੇ ਅਤੇ ਧਰਮ ਨੂੰ ਸਿਰਫ ਅਹੁਦੇ ਪਰਾਪਤ ਕਰਨ ਦਾ ਹੀ ਇਕ ਸਾਧਨ ਸਮਝਿਆ ਹੋਵੇ ਉਥੇ ਨਾ ਹੀ ਅਕਾਲ ਤਖ਼ਤ ਦੀ ਮਹਾਨਤਾ ਅਤੇ ਪਵਿਤਰਤਾ ਦੀ ਕੋਈ ਪਰਵਾਹ ਹੁੰਦੀ ਹੈ ਅਤੇ ਨਾ ਹੀ ਕੀਤੀ ਗਈ ਏਕਤਾ ਪਰਤੀ ਹੀ ਕੋਈ ਗੰਭੀਰ ਹੁੰਦਾ ਹੈ ।

1980 ਦੀਆਂ ਚੋਣਾਂ ਵਿਚ ਅਕਾਲੀ ਬੁਰੀ ਤਰਾਂ ਹਾਰ ਗਏ ਸਨ । ਜਿਹੜੇ ਅਕਾਲੀ ਜਿਤੇ ਵੀ ਸਨ ਉਨਾਂ ਵਿਚ ਬਾਦਲ ਧੜੇ ਦੀ ਬਹੁਗਿਣਤੀ ਸੀ ਤਲਵੰਡੀ ਧੜੇ ਦੀ ਬਹੁਤ ਘਟ ਗਿਣਤੀ ਸੀ । ਬਾਦਲ ਧੜੇ ਨੇ ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਪਰਧਾਨ ਚੁਣ ਲਿਆ ਸੀ ਅਤੇ ਟੌਹੜਾ ਸਾਹਿਬ ਵੀ ਇਸ ਨਾਲ ਸਨ । ਉਧਰ ਤਲਵੰਡੀ ਸਾਹਿਬ ਆਪਣੇ ਧੜੇ ਦੇ ਪਰਧਾਨ ਬਣੇ ਰਹਿ ਗਏ ।

1981 ਦੇ ਸਾਲ ਵਿਚ ਹੀ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਸਿਖ ਨੇਤਾ ਦੇ ਰੂਪ ਵਿਚ ਉਭਰ ਰਹੇ ਸਨ । ਉਹ ਦਮਦਮੀ ਟਕਸਾਲ ਦੇ ਨੇਤਾ ਸਨ । ਸੰਤ ਜਰਨੈਲ ਸਿੰਘ

ਅਕਾਲੀ ਵਿਚਾਰਧਾਰਾਂ ਜਾਂ ਅਕਾਲੀ ਮਹੌਲ ਤੋਂ ਬਿਲਕੁਲ ਅਲਗ ਸਨ । 1977 ਦੀ ਵਿਸਾਖੀ ਨੇ ਨਿਰੰਕਾਰੀ-ਸਿਖ ਝਗੜੇ ਵਿਚੋਂ ਸੰਤ ਜਰਨੈਲ ਸਿੰਘ ਸਿਖ ਨੇਤਾ ਦੇ ਰੂਪ ਵਿਚ ਉਭਰਨੇ ਸ਼ੁਰੂ ਹੋ ਗਏ ਸਨ । 1981 ਤਕ ਉਨਾਂ ਦੀ ਲੀਡਰਸ਼ਿਪ ਕਾਫੀ ਹਦ ਤਕ ਸਥਾਪਤ ਹੋ ਚੁਕੀ ਸੀ । ਉਹ ਇਕ ਬੇਲਾਗ, ਨਿਧੜਕ, ਨਿਰੋਲ ਧਾਰਮਿਕ ਅਤੇ ਗਰਮ ਤਬੀਅਤ ਦੇ ਨੇਤਾ ਸਨ । ਜਿਸ ਤਰਾਂ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਅਕਾਲੀਆਂ ਵਲੋਂ ਵਾਰ ਵਾਰ ਕਸਮਾਂ, ਅਰਦਾਸਾਂ ਭੰਗ ਕਰਨ ਤੇ ਦੁਖੀ ਸਨ ਅਤੇ ਅੰਤ ਦੁਖੀ ਹੋ ਕੇ ਉਨਾਂ ਨੇ 74 ਦਿਨ ਭੁਖੇ ਰਹਿ ਕੇ ਸ਼ਹਾਦਤ ਦਿਤੀ ਇਸੀ ਤਰਾਂ ਅਕਾਲੀ ਨੇਤਾਵਾਂ ਵਲੋਂ ਵਾਰ ਵਾਰ ਅਕਾਲ ਤਖ਼ਤ ਤੇ ਕੀਤੇ ਗਏ ਏਕਤਾ ਦੇ ਫੈਸਲਿਆਂ ਨੂੰ ਆਪੇ ਹੀ ਤੋੜਨ ਤੋਂ ਸੰਤ ਭਿੰਡਰਾਂਵਾਲੇ ਬਹੁਤ ਦੁਖੀ ਸਨ । ਅਕਾਲੀ ਆਪ ਹੀ ਆਪਣੇ ਝਗੜੇ ਅਕਾਲ ਤਖ਼ਤ ਤੇ ਲੈ ਜਾਂਦੇ ਸਨ ਅਤੇ ਪਿਛੋਂ ਆਪ ਹੀ ਉਥੋਂ ਹੋਏ ਫੈਸਲਿਆਂ ਨੂੰ ਤੋੜ ਦਿੰਦੇ ਸਨ। ਇਸ ਗਲ ਤੋਂ ਇਕਲੇ ਸੰਤ ਜਰਨੈਲ ਸਿੰਘ ਹੀ ਦੁਖੀ ਨਹੀਂ ਸਨ ਸਗੋਂ ਜਥੇਦਾਰ ਅਕਾਲ ਤਖ਼ਤ ਗਿਆਨੀ ਗੁਰਦਿਆਲ ਸਿੰਘ ਅਜਨੋਹਾ ਵੀ ਦੁਖੀ ਸਨ । ਇਸ ਦਾ ਸਿਟਾ ਇਹ ਹੋਇਆ ਕਿ ਸੰਤ ਜਰਨੈਲ ਸਿੰਘ ਅਤੇ ਜਥੇਦਾਰ ਅਜਨੋਹਾ ਇਕ ਦੂਜੇ ਦੇ ਨੇੜੇ ਆ ਗਏ ਸਨ । ਤਲਵੰਡੀ ਸਾਹਿਬ ਬਾਦਲ ਸਾਹਿਬ ਤੋਂ ਮਾਤ ਖਾ ਕੇ ਉਕਤ ਦੋਹਾਂ ਸਿਖ ਧਾਰਮਿਕ ਨੇਤਾਵਾਂ ਦੇ ਨੇੜੇ ਹੋਣ ਦੀ ਕੋਸ਼ਿਸ਼ ਕਰ ਰਹੇ ਸਨ ।

19 ਸਤੰਬਰ, 1981 ਨੂੰ ਲਾਲਾ ਜਗਤ ਨਰਾਇਣ ਦੇ ਕਤਲ ਕੇਸ ਵਿਚ ਸੰਤ ਜਰਨੈਲ ਸਿੰਘ ਨੂੰ ਚੌਂਕ ਮਹਿਤਾ ਤੋਂ ਇਕ ਬਹੁਤ ਵਡੇ ਸਿਖ ਇਜਲਾਸ ਵਿਚੋਂ ਉਨਾਂ ਦੀ ਆਪਣੀ ਇਛਾ ਅਨੁਸਾਰ ਨੀਯਤ ਕੀਤੇ ਗਏ ਸਮੇਂ ਅਨੁਸਾਰ ਗਰਿਫ਼ਤਾਰ ਕਰ ਲਿਆ ਗਿਆ ਸੀ । ਮਹੀਨਾ ਕੁ ਮਗਰੋਂ ਜਰਨੈਲ ਸਿੰਘ ਨੂੰ ਰਿਹਾ ਕਰ ਦਿਤਾ ਗਿਆ ਸੀ । ਇਸ ਨਾਲ ਸੰਤ ਜੀ ਸਿਖਾਂ ਦੇ ਨੇਤਾ ਵਜੋਂ ਹੋਰ ਸ਼ਕਤੀਸ਼ਾਲੀ ਹੋ ਕੇ ਉਭਰੇ ਸਨ ।

ਹੁਣ ਕਿਉਂਕਿ ਸਮੁਚਾ ਸਿਖ ਜਗਤ ਸੰਤ ਜਰਨੈਲ ਸਿੰਘ ਦੇ ਦੁਆਲੇ ਕੇਂਦਰਿਤ ਹੋ ਰਿਹਾ ਸੀ ਅਤੇ ਜਥੇਦਾਰ ਅਜਨੋਹਾ ਉਨਾਂ ਦੇ ਨਾਲ ਸਨ । ਇਸ ਤੀਜੀ ਤਾਕਤ ਤੋਂ ਅਕਾਲੀ (ਖਾਸ ਕਰ ਕੇ ਲੌਂਗੋਵਾਲ ਧੜੇ ਦੇ) ਈਰਖਾ ਕਰਦੇ ਸਨ । ਸੰਤ ਜਰਨੈਲ ਸਿੰਘ ਨੂੰ ਸਿਖ ਸੰਗਤਾਂ ਸਿਖਾਂ ਦੀ ਵਾਗਡੋਰ ਆਪਣੇ ਹਥਾਂ ਵਿਚ ਲੈ ਲੈਣ ਦੀਆਂ ਅਪੀਲਾਂ ਕਰਦੀਆਂ ਸਨ । ਪਰ ਸੰਤ ਜੀ ਵਾਗਡੋਰ ਆਪਣੇ ਹਥ ਵਿਚ ਲੈਣ ਦੀ ਬਜਾਏ ਉਹ ਅਕਾਲੀਆਂ ਦੇ ਦੋਵਾਂ ਧੜਿਆਂ ਨੂੰ ਇਕਠਿਆਂ ਕਰ ਕੇ ਚਲਾਉਣ ਵਿਚ ਵਿਸ਼ਵਾਸ ਰਖਦੇ ਸਨ । ਇਸ ਕਰਕੇ ਸੰਤ ਜਰਨੈਲ ਸਿੰਘ ਅਤੇ ਜਥੇਦਾਰ ਅਜਨੋਹਾ ਨੇ ਦੋਵੇਂ ਅਕਾਲੀ ਧੜਿਆਂ ਨੂੰ ਏਕਤਾ ਕਰਨ ਦੀਆਂ ਅਪੀਲਾਂ ਕੀਤੀਆਂ। ਇਨਾਂ ਏਕਤਾ ਅਪੀਲਾਂ ਸਾਹਮਣੇ ਤਲਵੰਡੀ ਧੜਾ ਤਾਂ ਝੁਕਣ ਨੂੰ ਤਿਆਰ ਸੀ ਪਰ ਲੌਂਗੋਵਾਲ ਧੜਾ ਝੁਕਣ ਨੂੰ ਤਿਆਰ ਨਹੀਂ ਸੀ । ਇਸ ਕਰਕੇ ਲੌਂਗੋਵਾਲ ਧੜੇ ਦੇ ਨੇਤਾ ਜਿਥੇ ਵੀ ਬੋਲਦੇ ਸਨ ਉਹ ਅਕਾਲੀ ਏਕਤਾ ਦੇ ਵਿਰੁਧ ਹੀ ਬੋਲਦੇ ਸਨ ।

ਇਸ ਸਮੇਂ ਦੌਰਾਨ ਮੈਂ ਖੁਦ ਆਪਣੇ ਅਖੀਂ ਦਰਬਾਰ ਸਾਹਿਬ ਕੰਪਲੈਕਸ ਵਿਚ ਮੰਜੀ ਸਾਹਿਬ ਦੇ ਅਸਥਾਨ ਤੇ ਲੌਂਗੋਵਾਲ ਧੜੇ ਦੀ ਇਕ ਕਾਨਫਰੰਸ ਨੂੰ ਦੇਖਿਆ । ਸਭ ਨੇਤਾ ਅਕਾਲੀ ਏਕਤਾ ਦੇ ਵਿਰੁਧ ਬੋਲੇ । ਅਖੀਰ ਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਮੰਜੀ ਸਾਹਿਬ ਵਿਖੇ ਹਾਜ਼ਰ ਸੰਗਤਾਂ ਨੂੰ ਕਿਹਾ ਕਿ ਦੀਵਾਨ ਵਿਚ ਹਾਜ਼ਰ ਸਭ ਸੰਗਤਾਂ ਹਥ ਖੜੇ ਕਰ ਕੇ ਦਸਣ ਕਿ ਉਹ ਅਕਾਲੀ ਏਕਤਾ ਨਹੀਂ ਚਾਹੁੰਦੀਆਂ । ਇਸ ਤੇ ਦੀਵਾਨ ਵਿਚ ਹਾਜ਼ਰ ਸੰਗਤਾਂ ਨੇ ਹਥ ਖੜੇ ਕਰ ਦਿਤੇ । ਹੁਣ ਸੰਤ ਲੌਂਗੋਵਾਲ ਨੇ ਸਟੇਜ ਤੋਂ ਕਿਹਾ ਕਿ ਦੇਖ ਲਓ ਕੋਈ ਵੀ ਸਿਖ ਅਕਾਲੀ

ਏਕਤਾ ਨਹੀਂ ਚਾਹੁੰਦਾ।

30 ਨਵੰਬਰ, 1981 ਨੂੰ ਲੌਂਗੋਵਾਲ ਧੜੇ ਦੀ ਵਰਕਿੰਗ ਕਮੇਟੀ ਦੀ ਮੀਟਿੰਗ ਹੋਈ । ਇਸ ਮੀਟਿੰਗ ਵਿਚ ਇਕ ਮੈਂਬਰ ਸ. ਬਲਬੀਰ ਸਿੰਘ ਬਰਾੜ ਨੇ ਕਿਹਾ :

> "ਅਕਾਲੀ ਦਲ ਦੀ ਵਰਕਿੰਗ ਕਮੇਟੀ ਨੂੰ ਅਕਾਲ ਤਖ਼ਤ ਦੇ ਜਥੇਦਾਰ ਗਿਆਨੀ ਗੁਰਦਿਆਲ ਸਿੰਘ ਅਜਨੋਹਾ ਵਲੋਂ ਸਿਖਾਂ ਦੇ ਰਾਜਸੀ ਮਾਮਲਿਆਂ ਵਿਚ ਦਖ਼ਲ ਦੇਣ ਦਾ ਸਖ਼ਤ ਇਤਰਾਜ਼ ਹੈ । ਅਕਾਲ ਤਖ਼ਤ ਦਾ ਜਥੇਦਾਰ ਧਾਰਮਿਕ ਮੁਖੀ ਹੈ ਅਤੇ ਉਸ ਨੂੰ ਸਿਖਾਂ ਦੀ ਰਾਜਨੀਤੀ ਵਿਚ ਦਖ਼ਲ ਨਹੀਂ ਦੇਣਾ ਚਾਹੀਦਾ । ਜਥੇਦਾਰ ਅਜਨੋਹਾ ਨਾ ਸਿਰਫ ਇਸ ਸਤਿਕਾਰਤ ਰਾਜਨੀਤੀ ਦੀ ਕਦਰ ਹੀ ਘਟਾ ਰਹੇ ਹਨ ਸਗੋਂ ਪਵਿਤਰ ਤਖ਼ਤ ਦੀ ਮਰਯਾਦਾ ਵੀ ਭੰਗ ਕਰ ਰਹੇ ਹਨ ।"[1]

ਇਸ ਪਿਛੋਂ ਹੋਰ ਮੈਂਬਰ ਵੀ ਜਥੇਦਾਰ ਅਜਨੋਹਾ ਦੀਆਂ ਏਕਤਾ ਅਪੀਲਾਂ ਦੇ ਖ਼ਿਲਾਫ਼ ਬੋਲੇ । ਜਦੋਂ ਇਹ ਵਿਰੋਧਤਾ ਬਹੁਤ ਜ਼ਿਆਦਾ ਜ਼ੋਰ ਫੜ ਗਈ ਤਾਂ ਅਖੀਰ ਜਥੇਦਾਰ ਟੌਹੜਾ ਨੇ ਇਹ ਭਰੋਸਾ ਦਿਤਾ ਕਿ ਅਗੇ ਤੋਂ ਅਕਾਲ ਤਖ਼ਤ ਦਾ ਜਥੇਦਾਰ ਸਿਖਾਂ ਦੀ ਰਾਜਨੀਤੀ ਵਿਚ ਦਖ਼ਲ ਨਹੀਂ ਦੇਵੇਗਾ ।[2]

ਤਲਵੰਡੀ ਧੜੇ ਦੇ ਨੇਤਾ (ਜਸਵਿੰਦਰ ਸਿੰਘ ਬਰਾੜ, ਦਰਸ਼ਨ ਸਿੰਘ ਈਸਾਪੁਰ, ਪਰੀਤਮ ਸਿੰਘ ਭੱਟੀ) ਪਰਚਾਰ ਰਹੇ ਸਨ ਕਿ ਜਥੇਦਾਰ ਅਕਾਲ ਤਖ਼ਤ ਨੂੰ ਸਿਖਾਂ ਦੇ ਹਰ ਤਰਾਂ ਦੇ ਮਾਮਲਿਆਂ ਵਿਚ ਦਖ਼ਲ ਦੇਣ ਦਾ ਅਧਿਕਾਰ ਹੈ । ਇਸ ਪਿਛੋਂ ਲੌਂਗੋਵਾਲ ਧੜੇ ਦੇ ਅਠ ਮੈਂਬਰਾਂ ਨੇ ਕਿਹਾ ਜਥੇਦਾਰ ਉਦੋਂ ਤਕ ਸਿਖਾਂ ਦੇ ਮਸਲਿਆਂ ਵਿਚ ਦਖ਼ਲ ਨਾ ਦੇਵੇ ਜਦੋਂ ਤਕ ਉਹ ਦਖ਼ਲ ਦੇਣ ਲਈ ਨਾ ਕਹਿਣ ।[3]

ਇਸ ਬਹਿਸ ਵਿਚੋਂ ਲੌਂਗੋਵਾਲ ਧੜੇ ਨੇ ਇਕ ਨਵੀਂ ਗਲ ਪਰਚਾਰਨੀ ਸ਼ੁਰੂ ਕਰ ਦਿਤੀ ਸੀ । ਉਹ ਇਹ ਸੀ ਕਿ ਇਹ ਧੜਾ ਜਥੇਦਾਰ ਅਕਾਲ ਤਖ਼ਤ ਦੇ ਮੁਕਾਬਲੇ ਤੇ ਸਿਰੀ ਦਰਬਾਰ ਸਾਹਿਬ ਦੇ ਹੈਡ-ਗਰੰਥੀ ਨੂੰ ਉਭਾਰਨ ਦੀ ਕੋਸ਼ਿਸ਼ ਕਰਨ ਲਗ ਪਿਆ ਸੀ । ਅਜਿਹੀ ਇਕ ਖ਼ਬਰ ਦਸੰਬਰ 1981 ਦੇ ਅਖ਼ਬਾਰਾਂ ਵਿਚ ਪਰਕਾਸ਼ਤ ਵੀ ਹੁੰਦੀ ਰਹੀ ਸੀ ਕਿ ਸਿਰਫ ਸਿਰੀ ਦਰਬਾਰ ਸਾਹਿਬ ਦਾ ਹੈਡ-ਗਰੰਥੀ ਹੀ ਸਿਖਾਂ ਵਿਚ ਸੁਪਰੀਮ ਅਥਾਰਟੀ ਹੈ ਜਥੇਦਾਰ ਅਕਾਲ ਤਖ਼ਤ ਨਹੀਂ। ਇਹ ਸਾਰੀ ਕਾਰਵਾਈ ਸਿਰਫ ਜਥੇਦਾਰ ਅਜਨੋਹਾ ਨੂੰ ਨੀਵਾਂ ਦਿਖਾਉਣ ਲਈ ਹੀ ਸੀ । ਸ਼ਰੋਮਣੀ ਕਮੇਟੀ ਦੀ ਵਰਕਿੰਗ ਕਮੇਟੀ ਦੇ ਨੌਂ ਮੈਂਬਰਾਂ ਨੇ ਇਹ ਮੰਗ ਕੀਤੀ ਸੀ ਕਿ ਇਕ ਕਮੇਟੀ ਸਿਰੀ ਦਰਬਾਰ ਸਾਹਿਬ ਦੇ ਹੈਡ-ਗਰੰਥੀ ਦੀ ਚੇਅਰਮੈਨਸ਼ਿਪ ਹੇਠ ਬਣੇ ਅਤੇ ਇਹ ਕਮੇਟੀ ਇਹ ਦੇਖੇ ਕਿ ਹੁਣ ਤਕ ਕਿਸ ਕਿਸ ਨੇ ਅਕਾਲ ਤਖ਼ਤ ਨੂੰ ਆਪਣੇ ਸੁਆਰਥਾਂ ਲਈ ਵਰਤਿਆ ਹੈ । ਇਸ ਧੜੇ ਨੇ ਜਥੇਦਾਰ ਅਕਾਲ ਤਖ਼ਤ ਸਾਹਿਬ ਦੇ ਖ਼ਿਲਾਫ਼ ਇਕ ਦਸਖ਼ਤੀ ਮੁਹਿੰਮ ਵੀ ਸ਼ੁਰੂ ਕਰ ਦਿਤੀ ਸੀ ।[4] ਉਕਤ ਬਿਆਨਾਂ ਦੇ ਸਾਹਮਣੇ ਕੁਝ ਸਮੇਂ ਲਈ ਤਾਂ ਇਉਂ ਜਾਪਣ ਲਗ ਪਿਆ ਸੀ ਜਿਵੇਂ ਕਿ ਅਕਾਲੀਆਂ ਦੇ ਲੌਂਗੋਵਾਲ ਧੜੇ ਨੇ ਜਥੇਦਾਰ ਅਕਾਲ ਤਖ਼ਤ ਨੂੰ ਢਾਹ ਲੈਣਾ ਹੈ । ਪਰ ਸੰਤ

1. 'ਪੰਜਾਬੀ ਟ੍ਰਿਬਿਊਨ', 1 ਦਸੰਬਰ, 1981, ਪੰਨਾ 1.
2. 'ਉਕਤ', ਪੰਨਾ ਓਹੀ ।
3. 'ਉਕਤ', 12 ਦਸੰਬਰ, 1981
4. 'ਉਕਤ', 18 ਦਸੰਬਰ, 1981.

ਜਰਨੈਲ ਸਿੰਘ ਭਿੰਡਰਾਂਵਾਲੇ ਜਥੇਦਾਰ ਅਕਾਲ ਤਖ਼ਤ ਦੀ ਹਮਾਇਤ ਵਿਚ ਆ ਖੜੇ ਹੋਏ । ਉਨਾਂ ਨੇ ਬਿਆਨ ਦਿਤਾ ਕਿ "ਜਿਹੜੇ ਸਿਖ ਸਿਆਸਤਦਾਨ ਪੰਥਕ ਏਕਤਾ ਕਰਾਉਣ ਲਈ ਅਕਾਲ ਤਖ਼ਤ ਦੇ ਦਖ਼ਲ ਦੀ ਵਿਰੋਧਤਾ ਕਰਦੇ ਹਨ ਉਹ ਅਸਲੀ ਸਿਖ ਨਹੀਂ ਹਨ । ਕਿਸੇ ਵੀ ਸਿਖ ਨੂੰ ਕਿਸੇ ਵੀ ਕੀਮਤ ਤੇ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦਾ ਸਨਮਾਨ ਨਹੀਂ ਘਟਾਉਣਾ ਚਾਹੀਦਾ।[1]"

26.12.1981 ਨੂੰ ਜਥੇਦਾਰ ਅਕਾਲ ਤਖ਼ਤ ਸਾਹਿਬ ਫਗਵਾੜਾ ਦੇ ਗੁਰੂ ਨਾਨਕ ਕਾਲਜ ਵਿਚ ਲਗੇ ਗੁਰਮਤ ਟਰੇਨਿੰਗ ਕੈਂਪ ਵਿਚ ਪਤਰਕਾਰਾਂ ਨਾਲ ਗਲਾਂਬਾਤਾਂ ਕਰਦੇ ਕਹਿੰਦੇ ਸਨ "ਇਹ ਵਿਵਾਦ ਉਨਾ ਦੇ ਪੁਤਰ ਦੀ ਬਿਮਾਰੀ ਕਾਰਨ ਉਨਾਂ ਦੀ ਗੈਰ ਹਾਜ਼ਰੀ ਦੌਰਾਨ ਛਿੜਿਆ।" ਤਖ਼ਤ ਸਿਰੀ ਕੇਸ਼ਗੜ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਹਰਚਰਨ ਸਿੰਘ ਮਹਾਲੋਂ ਨੇ ਵੀ ਚਿਤਾਵਨੀ ਦਿੰਦਿਆਂ ਕਿਹਾ ਸੀ ਕਿ ਸਿਰੀ ਅਕਾਲ ਤਖ਼ਤ ਸਾਹਿਬ ਅਤੇ ਉਸ ਦੇ ਜਥੇਦਾਰ ਵਿਰੁਧ ਵਿਵਾਦ ਖੜਾ ਕਰਨ ਵਾਲਿਆਂ ਵਿਰੁਧ ਸਖ਼ਤ ਕਾਰਵਾਈ ਕੀਤੀ ਜਾਵੇਗੀ । ਅਕਾਲੀ ਦਲ ਦੇ ਸੈਕਟਰੀ ਜਨਰਲ ਸਰਦਾਰ ਭਾਨ ਸਿੰਘ ਨੇ ਕਿਹਾ ਸੀ ਕਿ ਅਕਾਲ ਤਖ਼ਤ ਸਾਹਿਬ ਸੁਪਰੀਮ ਹੈ ਅਤੇ ਇਸ ਦਾ ਜਥੇਦਾਰ ਸਿਖ ਸਿਆਸਤ ਵਿਚ ਉਸਾਰੂ ਦਖ਼ਲਅੰਦਾਜ਼ੀ ਕਰ ਸਕਦਾ ਹੈ ।

ਇਉਂ ਅਕਾਲੀਆਂ ਦੇ ਇਕ ਧੜੇ ਵਲੋਂ ਜਥੇਦਾਰ ਅਕਾਲ ਤਖ਼ਤ ਦੇ ਵਿਰੁਧ ਛੇੜੀ ਗਈ ਮੁਹਿੰਮ ਠੁਸ ਹੋ ਗਈ ਸੀ । ਇਸ ਦੇ ਨਾਲ ਹੀ ਨਕਲੀ ਨਿਰੰਕਾਰੀਆਂ ਵਲੋਂ ਅੰਦਰਖਾਤੇ ਸਿਖਾਂ ਨਾਲ ਸਮਝੌਤੇ ਦੀਆਂ ਗਲਾਂ ਚਲਦੀਆਂ ਆ ਰਹੀਆਂ ਸਨ । ਇਕ ਚਿਠੀ ਜੋ ਨਕਲੀ ਨਿਰੰਕਾਰੀਆਂ ਦੇ ਚੀਫ ਹਰਦੇਵ ਸਿਹੁੰ (ਭੋਲਾ) ਨੇ ਜਥੇਦਾਰ ਅਕਾਲ ਤਖ਼ਤ ਸਾਹਿਬ ਨੂੰ ਲਿਖੀ ਸੀ ਉਸ ਦਾ ਵਿਸ਼ਾ ਇਹ ਹੈ :

1. ਅਸੀਂ ਸਿਖ ਗੁਰੂ ਸਾਹਿਬਾਨ ਨੂੰ ਰਬੀ ਅਵਤਾਰ ਮੰਨਦੇ ਹਾਂ ਅਤੇ ਉਨਾਂ ਬਾਰੇ ਸਾਡੀ ਭਾਵਨਾ ਪੂਰੀ ਸ਼ਰਧਾ ਵਾਲੀ ਹੈ ।

2. ਅਸੀਂ ਗੁਰੂ ਗਰੰਥ ਸਾਹਿਬ ਵਿਚ ਦਰਜ ਬਾਣੀ ਨੂੰ ਧੁਰ ਕੀ ਬਾਣੀ ਮੰਨਦੇ ਹਾਂ ਅਤੇ ਗੁਰੂ ਗਰੰਥ ਸਾਹਿਬ ਦੀ ਸ਼ਾਨ ਵਿਚ ਕੋਈ ਮੰਦੀ ਭਾਵਨਾ ਨਾ ਹੀ ਰਖਦੇ ਹਾਂ ਅਤੇ ਨਾਂ ਹੀ ਪਰਗਟ ਕਰਦੇ ਹਾਂ । ਅਸੀਂ ਸਿਖ ਮਰਯਾਦਾ ਅਤੇ ਪਰੰਪਰਾਵਾਂ ਦਾ ਸਤਿਕਾਰ ਕਰਦੇ ਹਾਂ ਉਨਾਂ ਬਾਰੇ ਆਯੋਗ ਸ਼ਬਦਾਂ ਦੀ ਵਰਤੋਂ ਕਰਨ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ ।

3. ਨਿਰੰਕਾਰੀ ਮਿਸ਼ਨ ਦੀਆਂ ਪੁਸਤਕਾਂ ਅਵਤਾਰ ਬਾਣੀ ਅਤੇ ਯੁਗ ਪੁਰਸ਼ ਕਿਸੇ ਦੇ ਜ਼ਜ਼ਬਾਤ ਨੂੰ ਠੇਸ ਪਹੁੰਚਾਣ ਲਈ ਨਹੀਂ ਲਿਖੀਆਂ ਗਈਆਂ ਪਰੰਤੂ ਫਿਰ ਵੀ ਜੇ ਕੁਝ ਗਲਾਂ ਸਿਖ ਸੰਗਤਾਂ ਲਈ ਇਤਰਾਜ਼ ਯੋਗ ਹੋਣ ਤਾਂ ਉਹਨਾਂ ਦੀ ਸੋਧ ਬਾਰੇ ਫੈਸਲਾ ਦੋਹਾਂ ਫਿਰਕਿਆਂ ਦੀ ਸਾਂਝੀ ਕਮੇਟੀ ਕਰ ਦੇਵੇਗੀ ।

4. ਮੈਨੂੰ (ਹਰਦੇਵ ਸਿਹੁੰ) ਆਸ ਹੈ ਕਿ ਉਪਰੋਕਤ ਸਪਸ਼ਟੀਕਰਣ ਪਿਛੋਂ ਸਿਖ ਸੰਗਤਾਂ ਅਤੇ ਨਿਰੰਕਾਰੀਆਂ ਵਿਚਕਾਰ ਪਾਏ ਜਾਣ ਵਾਲੇ ਮਤਭੇਦਾਂ ਨੂੰ ਖ਼ਤਮ ਕਰਨ ਵਿਚ ਤੁਸੀਂ (ਜਥੇਦਾਰ ਅਕਾਲ ਤਖ਼ਤ) ਸਫਲ ਹੋ ਜਾਵੋਗੇ ।

---

1. 'ਉਕਤ', 12 ਦਸੰਬਰ,, 1981.

ਇਸ ਚਿਠੀ ਤੋਂ ਪਹਿਲਾਂ ਜਥੇਦਾਰ ਅਕਾਲ ਤਖ਼ਤ ਨੇ ਸਰਦਾਰ ਮਨਜੀਤ ਸਿੰਘ ਥੈਰਾ ਰਾਹੀਂ ਇਨਾਂ ਨੂੰ ਹਦਾਇਤ ਕੀਤੀ ਸੀ ਕਿ "ਤੁਸੀਂ (ਨਿਰੰਕਾਰੀ ਚੀਫ) ਕੁਝ ਦਿਨ ਪਹਿਲਾਂ ਮੇਰੇ ਨਾਲ ਜੋ ਗਲਬਾਤ ਕੀਤੀ ਸੀ ਉਸ ਬਾਰੇ ਤੁਸੀ ਸਬੰਧਤ ਲੋਕਾਂ ਨਾਲ ਲਿਖਤੀ ਸ਼ਕਲ ਵਿਚ ਖਰੜਾ ਲੈ ਕੇ ਮੈਨੂੰ ਮਿਲਣ ਦੀ ਤਕਲੀਫ ਕਰੋ ਤਾਂ ਕਿ ਇਸ ਬਾਰੇ ਸੋਚ ਵਿਚਾਰ ਕੀਤੀ ਜਾ ਸਕੇ ।"

ਪਰ ਇਹ ਗਲਾਂ ਪਬਲਿਕ ਵਿਚ ਆ ਜਾਣ ਕਰ ਕੇ ਇਨਾਂ ਦਾ ਵਿਰੋਧ ਹੋਣਾ ਸ਼ੁਰੂ ਹੋ ਗਿਆ । ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਇਨਾਂ ਗਲਾਂ ਦੇ ਸਭ ਤੋਂ ਵਡੇ ਵਿਰੋਧੀ ਸਨ । ਪਿਛੋਂ ਸਰਦਾਰ ਟੌਹੜਾ ਅਤੇ ਬਸੰਤ ਸਿੰਘ ਖਾਲਸਾ ਵੀ ਇਸ ਦੇ ਵਿਰੁਧ ਹੋ ਗਏ ਇਸ ਕਰਕੇ ਨਿਰੰਕਾਰੀ-ਸਿਖ ਸਮਝੌਤੇ ਦੀ ਗਲ ਵਿਚੇ ਹੀ ਰਹਿ ਗਈ ।

> ਮੈਂ ਅਤੇ ਮੇਰੇ ਕੁਝ ਹੋਰ ਸਾਥੀ ਪਰੋਫੈਸਰ ਦੋ ਮਾਰਚ, 1982 ਨੂੰ ਅੰਮਰਿਤਸਰ ਵਿਖੇ ਜਥੇਦਾਰ ਅਕਾਲ ਤਖ਼ਤ ਸਾਹਿਬ ਸਿੰਘ ਸਾਹਿਬ ਜਥੇਦਾਰ ਗੁਰਦਿਆਲ ਸਿੰਘ ਅਜਨੋਹਾ ਨੂੰ ਮਿਲੇ ਸਾਂ ਸਾਡੀ ਮੁਲਾਕਾਤ ਤਕਰੀਬਨ ਸਵਾ ਘੰਟਾ ਚਲਦੀ ਰਹੀ । ਅਸੀਂ ਨਿਰੰਕਾਰੀ-ਸਿਖ ਸਮਝੌਤੇ ਦੀ ਵਿਰੋਧਤੀ ਕੀਤੀ ਸੀ । ਸਾਡੀਆਂ ਗਲਾਂ ਸੁਣਨ ਤੋਂ ਬਾਦ ਜੋ ਕੁਝ ਜਥੇਦਾਰ ਅਜਨੋਹਾ ਨੇ ਸਾਨੂੰ ਦਸਿਆ ਉਸ ਦਾ ਸਾਰ ਰੂਪ ਇਸ ਤਰਾਂ ਹੈਂ : "ਤੁਹਾਨੂੰ ਇਤਨੀ ਦੂਰ (ਪਟਿਆਲੇ ਤੋਂ ਅੰਮਰਿਤਸਰ) ਪੈਸੇ ਖਰਚੇ ਕੇ ਆਉਣ ਦੀ ਲੋੜ ਨਹੀਂ ਸੀ ਕਿਉਂਕਿ ਅਜਿਹੇ ਸਮਝੌਤੇ ਦੀ ਕੋਈ ਗਲ ਚਲਦੀ ਹੀ ਨਹੀਂ ਹੈ । ਜੋ ਕੁਝ ਅਖ਼ਬਾਰਾਂ ਵਿਚ ਆ ਰਿਹਾ ਹੈ ਇਹ ਸਭ ਕੁਝ ਗਲਤ ਹੈ ਅਤੇ ਸ਼ਰਾਰਤ ਨਾਲ ਜਾਣ ਬੁੱਝ ਕੇ ਦਿਤਾ ਜਾ ਰਿਹਾ ਹੈ । ਇਨਾਂ ਅਖ਼ਬਾਰਾਂ ਤੇ ਜੇ ਮੈਂ ਕੋਰਟ ਵਿਚ ਦਾਅਵਾ ਕਰਾਂ ਤਾਂ ਮੈਨੂੰ ਵੀ ਇਕ ਧਿਰ ਬਣ ਕੇ ਕੋਰਟ ਵਿਚ ਹਾਜ਼ਰ ਹੋਣਾ ਪਵੇਗਾ । ਕੋਰਟ ਵਿਚ ਹਾਜ਼ਰ ਹੋਣਾ ਜਥੇਦਾਰ ਅਕਾਲ ਤਖ਼ਤ ਦੀ ਮਾਣ-ਮਰਯਾਦਾ ਦੇ ਉਲਟ ਹੈ । ਇਸ ਲਈ ਮੈਂ ਮਜ਼ਬੂਰਨ ਚੁਪ ਹਾਂ । ਪਰ ਯਾਦ ਰਖੋ ਕਿ ਮੇਰੀ ਮਨਜ਼ੂਰੀ ਦੇ ਬਿਨਾ ਕੁਝ ਨਹੀਂ ਹੋ ਸਕੇਗਾ । ਮੈਂ ਸਭ ਨੂੰ ਇਨਕਾਰ ਕਰ ਦਿਤਾ ਹੈ । ਮੈਨੂੰ ਪਤਾ ਹੈ ਕਿ ਇਸ ਸਮਝੌਤਾ ਕਰਾਉਣ ਦੀ ਚਾਲ ਪਿਛੇ ਕਿਸ ਦਾ ਹਥ ਹੈ ? ਅਕਾਲੀਆਂ ਦੇ ਇਕ ਧੜੇ ਵਲੋਂ ਮੇਰੇ ਤੇ ਦਬਾਅ ਪਾਇਆ ਜਾ ਰਿਹਾ ਹੈ ਪਰ ਮੈਂ ਅਸਤੀਫ਼ਾ ਦੇ ਦੇਵਾਂਗਾ ਦਬਾਅ ਹੇਠ ਨਹੀਂ ਆਵਾਂਗਾ । ਮੈਂ ਉਨਾਂ ਨੂੰ ਸਪਸ਼ਟ ਕਰ ਦਿਤਾ ਹੈ । ਇਨਾਂ ਨੇ ਆਪਸ ਵਿਚ ਤਾਂ ਏਕਤਾ ਕਰਨੀ ਨਹੀਂ ਪਰ ਨਿਰੰਕਾਰੀਆਂ ਨਾਲ ਏਕਤਾ ਕਰਨ ਨੂੰ ਦਬਾਅ ਪਾ ਰਹੇ ਹਨ ।"

9 ਮਾਰਚ, 1982 ਦੇ ਅਖਬਾਰਾਂ ਵਿਚ ਜਥੇਦਾਰ ਅਕਾਲ ਤਖ਼ਤ ਦਾ ਇਕ ਬਹੁਤ ਸਖ਼ਤ ਬਿਆਨ ਛਪਿਆ ਸੀ । ਇੰਡੀਅਨ ਐਕਸਪਰੈਸ ਦੇ ਅਨੁਸਾਰ :

> Baba's letter was like hundreds of other letters he received every day. Even though he had discussed the letter with some sikh intellectuals, there was no scope for any understanding with the Nirankaris as it was not possible to withdraw the Hukamnama issued after the Nirankari-Sikh clash in Amritsar in April, 1978 in which 13 persons were killed.

> The press was unnecessarily dragging the Akal Takhat into controversies. Several reports had appeared in a section of the press attributing statements to him even he was away from Punjab.
>
> He had written letters to all newspaper's editors in the region, requesting that they should not attribute to him any statement which did not carry his signature.
>
> He said that the editor of a Jallandhar daily (Romesh of Hind Samachar) had already apologised to his for misreporting.[1]

ਇਸ ਪਿਛੋਂ ਜ਼ਥੇਦਾਰ ਅਕਾਲ ਤਖ਼ਤ ਦਾ ਇਕ ਬਿਆਨ ਹੋਰ ਛਪਿਆ ਸੀ ਜਿਸ ਵਿਚ ਕਿਹਾ ਗਿਆ ਸੀ ਕਿ ਜੇਕਰ ਨਿਰੰਕਾਰੀਆਂ ਨੇ ਸਮਝੌਤਾ ਕਰਨਾ ਹੀ ਹੈ ਤਾਂ ਉਨਾਂ ਦੇ ਚੀਫ ਨੂੰ ਖੁਦ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਹਾਜ਼ਰ ਹੋ ਕੇ ਆਪਣੇ ਗੁਨਾਹਾਂ ਦਾ ਪਛਤਾਵਾ ਕਰਨਾ ਚਾਹੀਦਾ ਹੈ । ਬਿਆਨ ਪੂਰਾ ਇਸ ਤਰਾਂ ਹੈ :

> Jathedar Gurdial Singh Ajnoha advised Baba Hardev Singh, the Nirankari chief and his followers to appear before the Akal Takhat, seek pardon for their lapses in the past and accept *tankhah* (religious punishments). He said that the Hukamnama issued in this connection on June 10,1978 neither could be withdrawn or amended. He cannot enter into an agreement with the Nirankaris on this question as it will tantamount to give an equal status to them.
>
> We do not consider the Nirankaris as a party. He had discussed the letter from Baba hardev Singh with certain individuals and Sikh intellectuals and no collective decision had so far been taken as this .[2]

ਜਥੇਦਾਰ ਅਕਾਲ ਤਖ਼ਤ ਦੇ ਇਨਾਂ ਬਿਆਨਾਂ ਨਾਲ ਚਲ ਰਹੇ ਨਿਰੰਕਾਰੀ-ਸਿਖ ਸਮਝੌਤੇ ਦੀਆਂ ਸਾਰੀਆਂ ਸੰਭਾਵਨਾਵਾਂ ਖ਼ਤਮ ਹੋ ਗਈਆਂ ਸਨ । ਅਸਲ ਵਿਚ ਇਸ ਸਮੇਂ ਦੌਰਾਨ ਅਕਾਲੀ ਨੇਤਾਵਾਂ ਦੀਆਂ ਜੋ ਮੁਲਾਕਾਤਾਂ ਕੇਂਦਰੀ ਸਰਕਾਰ ਦੇ ਪਰਤੀਨਿਧਾਂ ਨਾਲ ਪੰਜਾਬ ਸਮਸਿਆ ਦੇ ਸਮਾਧਾਨ ਲਈ ਹੋ ਰਹੀਆਂ ਸਨ ਨਿਰੰਕਾਰੀ-ਸਿਖ ਸਮਝੌਤੇ ਦੀ ਗਲ ਉਨਾਂ ਮੁਲਾਕਾਤਾਂ ਦੀ ਕੇਂਦਰੀ ਸਰਕਾਰ ਵਲੋਂ ਇਕ ਸ਼ਰਤ ਹੁੰਦੀ ਸੀ । ਲੌਂਗੋਵਾਲ ਧੜੇ ਦੇ ਅਕਾਲੀ ਨੇਤਾਂ ਇਸ ਸ਼ਰਤ ਨੂੰ ਪੂਰਿਆ ਕਰਨ ਲਈ ਅਕਾਲ ਤਖ਼ਤ ਸਾਹਿਬ ਨੂੰ ਵਰਤਦੇ ਸਨ ਪਰ ਜਦ ਇਸ ਗਲ ਦਾ ਪਤਾ ਸੰਤ ਜਰਨੈਲ ਸਿੰਘ ਅਤੇ ਜਥੇਦਾਰ ਅਕਾਲ ਤਖ਼ਤ ਗਿਆਨੀ ਗੁਰਦਿਆਲ

1. *Indian Express,* Chandigarh, 9 March, 1982, p. I (Chanchal M. Singh).
2. *Ibid.* 13 March, 1982, p. I (Express News Service).

ਸਿੰਘ ਅਜਨੋਹਾ ਨੂੰ ਲਗਿਆ ਤਾਂ ਉਨਾਂ ਨੇ ਇਸ ਕਦਮ ਦੀ ਖੁਲੇ ਰੂਪ ਵਿਚ ਵਿਰੋਧਤਾ ਕਰਨੀ ਸ਼ੁਰੂ ਕਰ ਦਿਤੀ ਸੀ। 18 ਮਾਰਚ, 1982 ਨੂੰ ਜਥੇਦਾਰ ਅਜਨੋਹਾ ਦਿਲ ਦਾ ਦੌਰਾ ਪੈਣ ਕਾਰਨ ਸਵਰਗਵਾਸ ਹੋ ਗਏ ਸਨ।

# ਸਾਰਾਂਸ਼

ਸਿਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਜੂਨ, 1606 ਵਿਚ ਹੋਈ ਸੀ । ਸੰਨ 1606 ਦਾ ਸਾਲ ਸਿਖਾਂ ਲਈ ਦੁਖਦਾਈ ਤਾਂ ਹੈ ਹੀ ਸੀ ਸਗੋਂ ਇਹ ਚੈਲਿੰਜਮਈ ਵੀ ਸੀ । ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਹੋ ਚੁਕੀ ਸੀ । ਸਿਖਾਂ ਦੇ ਹਿਰਦੇ ਵਲੂੰਦਰੇ ਪਏ ਸਨ । ਦੋਵੇਂ ਧਿਰਾਂ (ਸਿਖ ਅਤੇ ਸਰਕਾਰ) ਇਕ ਦੂਜੇ ਵਲ ਦੁਸ਼ਮਣ ਨਿਗਾਹਾਂ ਨਾਲ ਦੇਖ ਰਹੀਆਂ ਸਨ । ਅਜਿਹੇ ਮਾਹੌਲ ਅੰਦਰ ਸਿਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਹੋਈ ਸੀ । ਸਾਹਿਬ ਸਿਰੀ ਗੁਰੂ ਹਰ ਗੋਬਿੰਦ ਸਾਹਿਬ ਨੇ ਇਸ ਸੰਕਟ ਅਤੇ ਸਰਕਾਰੀ ਚੈਲਿੰਜ ਨੂੰ ਸਾਹਮਣੇ ਰਖ ਕੇ ਹੀ ਤਖ਼ਤ ਉਪਰ ਬੈਠ ਕੇ ਗੁਰਗਦੀ ਧਾਰਨ ਕੀਤੀ । ਇਸ ਮਕਸਦ ਲਈ ਮਿਟੀ ਦਾ ਇਕ ਉਚਾ ਚਬੂਤਰਾ ਤਿਆਰ ਕੀਤਾ ਗਿਆ । ਇਸ ਉਚੇ ਚਬੂਤਰੇ ਉਪਰ ਤਖ਼ਤ ਰਖ ਕੇ ਬੈਠਿਆ ਗਿਆ । ਇਸੇ ਅਸਥਾਨ ਨੂੰ ਪਿਛੋਂ ਅਕਾਲ ਤਖ਼ਤ ਦਾ ਨਾਂ ਦਿਤਾ ਗਿਆ । ਇਸ ਦਾ ਭਾਵ ਸੀ ਕਿ ਉਹ ਤਖ਼ਤ ਜਿਹੜਾ ਸਦੀਵੀ ਸਥਿਰ ਰਹੇਗਾ ਜਾਂ ਜਿਸ ਦਾ ਕਦੀ ਅੰਤ ਨਹੀਂ ਹੋਵੇਗਾ । ਇਸ ਭਾਵ ਨੂੰ ਅਕਾਲ ਪੁਰਖ ਦੇ ਤਖ਼ਤ ਹੋਣ ਵਿਚ ਵੀ ਪਰਗਟਾਇਆ ਜਾਂਦਾ ਹੈ । ਸਿਖਾਂ ਲਈ ਗੁਰੂ ਅਤੇ ਅਕਾਲ ਪੁਰਖ ਇਕ ਹੀ ਭਾਵ ਰਖਦੇ ਹਨ । ਗੁਰੂ ਅਕਾਲ ਪੁਰਖ ਦਾ ਪਰਤੀਨਿਧ ਹੈ ਇਸ ਲਈ ਗੁਰੂ ਦਾ ਸਥਾਪਤ ਕੀਤਾ ਹੋਇਆ ਤਖ਼ਤ, ਅਕਾਲ ਪੁਰਖ ਦਾ ਤਖ਼ਤ ਹੀ ਹੋ ਨਿਬੜਦਾ ਹੈ ਪਰ ਦੁਨਿਆਵੀ ਪਰਸੰਗ ਵਿਚ ਪਹਿਲਾ ਭਾਵ ਜ਼ਿਆਦਾ ਠੀਕ ਹੈ । ਅਜ ਖਾਲਸਾ, ਅਕਾਲ ਪੁਰਖ ਦੀ ਫ਼ੌਜ ਹੈ ਅਤੇ ਗੁਰੂ ਦਾ ਰੂਪ ਹੈ ਇਸ ਲਈ ਇਹ ਤਖ਼ਤ ਖਾਲਸੇ ਦਾ ਤਖ਼ਤ ਹੈ ਜਿਥੋਂ ਖਾਲਸਾ ਜੀ ਨੇ ਹੱਕ, ਸੱਚ ਅਤੇ ਇਨਸਾਫ ਦੀ ਲੜਾਈ ਲੜਨ ਦਾ ਹੋਕਾ ਦੇਣਾ ਹੈ । ਖਾਲਸਾ ਅਤੇ ਅਕਾਲ ਤਖ਼ਤ ਨਹੁੰ-ਮਾਸ ਜਾਂ ਰੂਹ ਅਤੇ ਸਰੀਰ ਦਾ ਰਿਸ਼ਤਾ ਰਖਦੇ ਹਨ । ਜਦੋਂ ਤਕ ਖਾਲਸਾ ਜੀਵਤ ਹੈ ਅਕਾਲ ਤਖ਼ਤ ਵੀ ਜੀਵਤ ਹੈ । ਜਦੋਂ ਤਕ ਅਕਾਲ ਤਖ਼ਤ ਦੀ ਸ਼ਾਨ ਕਾਇਮ ਹੈ ਖਾਲਸਾ ਜੀ ਦੀ ਸ਼ਾਨ ਵੀ ਕਾਇਮ ਹੈ । ਅਕਾਲ ਤਖ਼ਤ ਨੂੰ ਚੈਲਿੰਜ ਖਾਲਸਾ ਜੀ ਨੂੰ ਚੈਲਿੰਜ ਹੈ । ਇਸ ਕਰਕੇ ਖਾਲਸਾ ਜੀ ਅਤੇ ਅਕਾਲ ਤਖ਼ਤ ਸਾਹਿਬ ਸਦੀਵੀ ਰਹਿਣ ਵਾਲੇ ਦੋ ਸੂਰਜ ਵਾਂਗ ਚਮਕਦੇ ਅਤੇ ਰੋਸ਼ਨੀ ਦੇਣ ਵਾਲੇ ਸਿਧਾਂਤ ਹਨ । ਦੋਵੇਂ ਹੀ ਅਕਾਲ ਪੁਰਖ ਦਾ ਦੁਨਿਆਵੀ ਰੂਪ ਹਨ । ਦੋਵੇਂ ਹੀ ਅਕਾਲ ਪੁਰਖ ਦਾ ਪਰਤੀਕ ਹਨ । ਦੋਵੇਂ ਹੀ ਅਕਾਲ ਪੁਰਖ ਦੇ ਹੁਕਮ ਅਨੁਸਾਰ ਸਥਾਪਤ ਹੋਈਆਂ ਸੰਘਰਸ਼ ਕਰਨ ਵਾਲੀਆਂ ਸ਼ਕਤੀਆਂ ਹਨ ।

ਆਪਣੀ ਸਥਾਪਨਾ ਤੋਂ ਹੀ ਅਕਾਲ ਤਖ਼ਤ ਸਿਖ ਸੋਚ ਅਤੇ ਸਿਖ ਸ਼ਕਤੀ ਦਾ ਪਰਤੀਕ ਰਿਹਾ ਹੈ । ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਪਿਛੋਂ ਸਮੁਚਾ ਸਿਖ ਜਗਤ ਬਾਗੀ ਹੋਇਆ ਬੈਠਾ ਸੀ । ਇਹ ਬਗਾਵਤ ਸਿਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਵਿਚ ਪਰਗਟ ਹੋਈ ਸੀ । ਗੁਰੂ ਹਰਿ ਗੋਬਿੰਦ ਸਾਹਿਬ ਨੇ ਅਰਥਾਤ ਸਿਰੀ ਅਕਾਲ ਤਖ਼ਤ ਸਾਹਿਬ ਦੇ ਸਿਰਜਣਹਾਰ ਨੇ ਤਖ਼ਤ ਉਪਰ ਬਿਰਾਜਮਾਨ ਹੁੰਦਿਆਂ ਹੀ ਸਮੁਚੇ ਹਿੰਦੁਸਤਾਨੀ ਜਗਤ ਵਿਚ ਫੈਲੇ ਸਿਖ ਭਾਈਚਾਰੇ

ਦੇ ਨਾਂ ਹੁਕਮਨਾਮੇ ਜਾਰੀ ਕੀਤੇ ਕਿ ਜੋ ਵੀ ਗੁਰੂ ਕਾ ਪਿਆਰਾ ਸਿਖ ਹੈ ਉਹ ਚੰਗਾ ਘੋੜਾ ਲੈ ਕੇ ਅਤੇ ਚੰਗੇ ਹਥਿਆਰ ਧਾਰਨ ਕਰ ਕੇ ਹੀ ਗੁਰੂ ਦੇ ਦਰਸ਼ਨਾਂ ਨੂੰ ਆਵੇ । ਇਨਾਂ ਹੁਕਮਨਾਮਿਆਂ ਦੀ ਸਿਖ ਸੰਗਤਾਂ ਕੋਲ ਪੁਜਣ ਦੀ ਹੀ ਦੇਰ ਸੀ ਕਿ ਦਿਨਾਂ ਅਤੇ ਹਫ਼ਤਿਆਂ ਵਿਚ ਹੀ ਸੈਂਕੜੇ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਸਿਰਲਥ ਯੋਧੇ ਗੁਰੂ ਹਰਿ ਗੋਬਿੰਦ ਸਾਹਿਬ ਦੀ ਅਗਵਾਈ ਹੇਠ ਇਕਠੇ ਹੋ ਗਏ । ਸਵੇਰੇ ਸ਼ਾਮ ਅਕਾਲ ਤਖ਼ਤ ਉਪਰ ਲਗਣ ਵਾਲੇ ਦਰਬਾਰਾਂ ਵਿਚ ਲੜਾਈ ਦੀਆਂ ਹੀ ਗਲਾਂ ਹੁੰਦੀਆਂ ਸਨ । ਜੇ ਢਾਡੀ ਵੀ ਵਾਰਾਂ ਗਾਉਂਦੇ ਸਨ ਤਾਂ ਉਹ ਵੀ ਜੋਸ਼ ਪੈਦਾ ਕਰਨ ਵਾਲੀਆਂ । ਮਾਲਾ ਦੀ ਥਾਂ ਕਿਰਪਾਨ ਨੇ ਲੈ ਲਈ ਸੀ ਅਤੇ ਮੰਜੀ ਦੀ ਥਾਂ ਤਖ਼ਤ ਨੇ । ਭਜਨਾਂ ਦੀ ਥਾਂ ਜੋਸ਼ੀਲੀਆਂ ਵਾਰਾਂ ਨੇ ਲੈ ਲਈ ਸੀ ਅਤੇ ਸੰਗੀਤ ਦੀ ਥਾਂ ਘੋੜਿਆਂ ਦੇ ਸੁੰਮਾਂ ਦੀਆਂ ਟਾਪਾਂ ਅਤੇ ਹਿਣਕਣ ਦੀਆਂ ਆਵਾਜ਼ਾਂ ਨੇ । ਹੁਣ ਗੁਰੂ; ਸ਼ਬਦਾਂ ਦੀ ਵਿਆਖਿਆ ਕਰਨ ਦੀ ਥਾਂ, ਆਪਣਾ ਹੱਕ, ਸਚ ਅਤੇ ਇਨਸਾਫ਼ ਲੈਣ ਦੇ ਹੋਕੇ ਦੇ ਰਿਹਾ ਸੀ । ਭਾਵ ਕਿ ਸਾਰਾ ਮਹੌਲ ਹੀ ਬਦਲਿਆ ਹੋਇਆ ਸੀ । ਜਦੋਂ ਕਿਸੇ ਮਹਿਬੂਬ ਨੇਤਾ ਦਾ ਪਵਿਤਰ ਖ਼ੂਨ ਡੁਲ੍ਹਦਾ ਹੈ ਤਾਂ ਮਹੌਲ ਬਦਲਦਾ ਹੀ ਹੈ । ਡੁਲ੍ਹੇ ਖ਼ੂਨ ਵਿਚੋਂ ਸੂਰਬੀਰ ਤਾਂ ਹੀ ਪੈਦਾ ਹੁੰਦੇ ਹਨ ਜੇ ਡੁਲ੍ਹੇ ਹੋਏ ਖ਼ੂਨ ਨੂੰ ਦੇਖਣ ਵਾਲਿਆਂ ਵਿਚ ਅਣਖ ਹੋਵੇ । ਗੁਰੂ ਅਰਜਨ ਦੇਵ ਜੀ ਦੇ ਡੁਲ੍ਹੇ ਖ਼ੂਨ ਨੂੰ ਗੁਰੂ ਹਰਿ ਗੋਬਿੰਦ ਸਾਹਿਬ-ਦਲ ਭੰਜਨ ਗੁਰ ਭਾਰੀ-ਦੇਖ ਰਿਹਾ ਸੀ ਜਾਂ ਦੇਖ ਰਹੇ ਸੀ ਉਹ ਸਿਖ ਜਿਨਾਂ ਨੇ ਆਪਣੇ ਗੁਰੂ ਦੀ ਸ਼ਾਨ ਪਿਛੇ ਸਿਰਫ ਮਰਨਾ ਹੀ ਸਿਖਿਆ ਸੀ । ਇਸ ਕਰਕੇ ਇਸ ਪਵਿਤਰ ਖ਼ੂਨ ਵਿਚੋਂ ਅਕਾਲ ਤਖ਼ਤ ਪੈਦਾ ਹੋਇਆ । ਅਕਾਲ ਤਖ਼ਤ ਪਰਤੀਕ ਬਣਿਆ ਜੰਗਜੂ ਕਾਰਵਾਈਆਂ ਦਾ । ਜੰਗਜੂ ਕਾਰਵਾਈਆਂ ਖੁਲਾ ਐਲਾਨ ਸਨ ਬਗਾਵਤ ਦਾ ਅਤੇ ਬਗਾਵਤ ਪਰਗਟਾਵਾ ਸੀ ਸੁਤੰਤਰ ਹੋਂਦ ਦਾ ।

ਇਸ ਤਰਾਂ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਸਿਖ ਸਮਾਜ ਦੀ ਸਰਬਪਖੀ ਸੁਤੰਤਰਤਾ ਦਾ ਪਰਗਟਾਵਾ ਸੀ । ਗੁਰੂ ਹਰਿ ਗੋਬਿੰਦ ਸਾਹਿਬ ਇਥੇ ਬਾਦਸ਼ਾਹਾਂ ਵਾਂਗ ਵਿਚਰਦੇ ਸਨ । ਤਖ਼ਤ ਉਪਰ ਬੈਠਣਾ ਆਪਣੇ ਆਪ ਵਿਚ ਹੀ ਇਕ ਸ਼ਹਿਨਸ਼ਾਹੀ ਠਾਠ ਸੀ । ਛਤਰ ਝੁਲਾਉਣਾ, ਸੀਸ ਉਪਰ ਕਲਗੀਆਂ ਵਾਲੀ ਪੱਗ ਪਹਿਨਣਾ, ਸਿਖਾਂ ਦੇ ਆਪਸੀ ਝਗੜਿਆਂ ਨੂੰ ਅੰਤਮ ਰੂਪ ਵਿਚ ਨਿਪਟਾਉਣਾ ਅਤੇ ਹਥਿਆਰਬੰਦ ਸੈਨਿਕ ਦਸਤਿਆਂ ਨੂੰ ਆਪਣੇ ਆਲੇ ਦੁਆਲੇ ਹਰ ਸਮੇਂ ਤਾਇਨਾਤ ਰਖਣ ਜੈਸੀਆਂ ਗਤੀਵਿਧੀਆਂ ਉਕਤ ਸ਼ਹਿਨਸ਼ਾਹੀ ਠਾਠ ਨੂੰ ਹੋਰ ਸਪਸ਼ਟ ਕਰਨ ਵਾਲੀਆਂ ਗਲਾਂ ਹੀ ਸਨ । ਗੁਰੂ ਹਰਿ ਗੋਬਿੰਦ ਸਾਹਿਬ ਇਥੇ ਜਿਨਾ ਚਿਰ ਵੀ ਰਹੇ ਉਹ ਸ਼ਹਿਨਸ਼ਾਹਾਂ ਵਾਂਗ ਹੀ ਰਹੇ । ਇਸ ਸ਼ਹਿਨਸ਼ਾਹੀ ਠਾਠ ਨੂੰ ਪਹਿਲਾਂ ਪਹਿਲ ਉਸ ਸਮੇਂ ਦਾ ਬਾਦਸ਼ਾਹ ਜਹਾਂਗੀਰ ਸਹਿਣ ਨਹੀਂ ਕਰ ਸ਼ਕਿਆ ਇਸ ਲਈ ਗੁਰੂ ਜੀ ਨੂੰ ਗਵਾਲੀਅਰ ਦੀ ਕੈਦ ਵਿਚ ਵੀ ਰਖਿਆ ਗਿਆ ਅਤੇ ਘਰ-ਘਾਟ ਦੀ ਸਮੁਚੀ ਜਾਇਦਾਦ ਵੀ ਜ਼ਬਤ ਕੀਤੀ ਗਈ । ਪਰ ਜਦੋਂ ਬਾਦਸ਼ਾਹ ਨੂੰ ਇਹ ਯਕੀਨ ਹੋ ਗਿਆ ਸੀ ਕਿ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨਿਰਦੋਸ਼ ਹੀ ਹੋ ਗਈ ਸੀ ਤਾਂ ਉਸ ਨੇ ਗੁਰੂ ਹਰਿ ਗੋਬਿੰਦ ਸਾਹਿਬ ਨੂੰ ਸਿਰਫ ਰਿਹਾ ਹੀ ਨਹੀਂ ਕੀਤਾ ਸਗੋਂ ਉਨਾਂ ਲੋਕਾਂ ਨੂੰ ਵੀ ਗੁਰੂ ਦੇ ਹਵਾਲੇ ਕਰ ਦਿਤਾ ਸੀ ਜਿਹੜੇ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਵਾਉਣ ਲਈ ਭਾਈਵਾਲ ਸਨ । ਜਹਾਂਗੀਰ ਪਛਤਾਵੇ ਵਜੋਂ ਅਕਾਲ ਤਖ਼ਤ ਸਾਹਿਬ ਤੇ ਵੀ ਆਇਆ ਅਤੇ ਇਸ ਦੀ ਸ਼ਾਨ-ਸ਼ੌਕਤ ਨੂੰ ਉਭਾਰਨ ਵਿਚ ਆਪਣੀ ਮਦਦ ਦੇਣ ਦੀ ਪੇਸ਼ਕਸ਼ ਵੀ ਕੀਤੀ । ਪਿਛੋਂ ਉਮਰ ਭਰ ਜਹਾਂਗੀਰ ਗੁਰੂ ਜੀ ਦਾ ਸ਼ੁਭਚਿੰਤਕ ਹੀ ਰਿਹਾ ਸੀ ।

ਜਹਾਂਗੀਰ ਦਾ ਪੁਤਰ ਅਤੇ ਵਾਰਿਸ ਸ਼ਾਹਜਹਾਨ ਗੁਰੂ ਜੀ ਦੀ ਸੁਤੰਤਰ ਵਿਚਾਰਧਾਰਾ ਨੂੰ ਸਮਝ ਨਹੀਂ ਸਕਿਆ ਇਸ ਕਰਕੇ ਉਹ ਗੁਰੂ ਜੀ ਦੀ ਅਗਵਾਈ ਹੇਠ ਉਭਰ ਰਹੀ ਅਕਾਲ

ਤਖ਼ਤ ਸਾਹਿਬ ਦੀ ਸ਼ਕਤੀ ਨੂੰ ਕੁਚਲਣ ਲਈ ਆਪਣੀ ਸ਼ਾਹੀ ਸ਼ਕਤੀ ਨੂੰ ਪੰਜਾਬ ਵਿਚ ਭੇਜਣ ਦਾ ਫੈਸਲਾ ਕਰ ਬੈਠਾ । ਸਿਟੇ ਵਜੋਂ ਉਭਰ ਰਹੇ ਸਿਖ ਸਮਾਜ ਦੀ ਸ਼ਕਤੀ ਆਪਣੀ ਤਾਕਤ ਅਨੁਸਾਰ ਜਿਨਾ ਕੁ ਅਕਾਲ ਤਖ਼ਤ ਦੀ ਰਖਿਆ ਕਰ ਸਕੀ ਉਨਾ ਕੁ ਕੀਤੀ ਪਰ ਜਦੋਂ ਸਮੇਂ ਦੀ ਹਕੂਮਤ ਦਾ ਜ਼ੋਰ ਪੈ ਗਿਆ ਤਾਂ ਸਿਖ ਸ਼ਕਤੀ ਕੁਝ ਸਮੇਂ ਲਈ ਅੰਮਰਿਤਸਰ ਤੋਂ ਹਟ ਕੇ ਕੀਰਤਪੁਰ ਸਾਹਿਬ ਆ ਕੇਂਦਰਿਤ ਹੋਈ । ਇਸ ਨਾਲ ਵਕਤੀ ਤੌਰ ਤੇ ਅਕਾਲ ਤਖ਼ਤ ਦੇ ਸੰਕਲਪ ਨੂੰ ਅਤੇ ਅੰਮਰਿਤਸਰ ਦੇ ਕੇਂਦਰ ਨੂੰ ਨੁਕਸਾਨ ਤਾਂ ਹੋਇਆ ਪਰ ਸਿਖ ਸਮਾਜ ਨੂੰ ਇਸ ਗਲ ਦਾ ਅਹਿਸਾਸ ਜਰੂਰ ਹੋ ਗਿਆ ਸੀ ਕਿ ਉਹ ਆਪਣੀ ਸੰਗਠਿਤ ਸ਼ਕਤੀ ਨਾਲ ਕੁਝ ਵੀ ਕਰ ਸਕਦੇ ਹਨ ।

ਗੁਰੂ ਹਰਿ ਗੋਬਿੰਦ ਸਾਹਿਬ ਤੋਂ ਪਿਛੋਂ ਕੋਈ ਵੀ ਗੁਰੂ ਸਾਹਿਬ ਅੰਮਰਿਤਸਰ ਅਤੇ ਅਕਾਲ ਤਖ਼ਤ ਨੂੰ ਆਪਣੀਆਂ ਗਤੀਵਿਧੀਆਂ ਦਾ ਕੇਂਦਰ ਨਹੀਂ ਬਣਾ ਸਕਿਆ ਪਰ ਗੁਰੂ ਸਾਹਿਬਾਨ ਦੇ ਸਾਜੇ ਗੁਰਮੁਖ ਨੇ ਜਿਸ ਨੂੰ ਪਿਛੋਂ ਖਾਲਸੇ ਦਾ ਨਾਂ ਦੇ ਦਿਤਾ ਗਿਆ ਸੀ ਸਮੇਂ ਦੇ ਮੁਹਾਣ ਨੂੰ ਮੋੜ ਕੇ ਮੁੜ ਅਕਾਲ ਤਖ਼ਤ ਤੋਂ ਆਪਣੇ ਸੰਘਰਸ਼ ਨੂੰ ਛੇੜ ਦਿਤਾ ਜਿਸ ਦੀ ਕਥਾ ਬੜੀ ਲੰਮੀ ਵੀ ਹੈ ਅਤੇ ਖੂਨੀ ਵੀ ।

ਜਿਨਾ ਚਿਰ ਸਿਖ ਸਮਾਜ ਆਪਣੇ ਅਕਾਲ ਤਖ਼ਤ ਤੋਂ ਵਿਛੜਿਆ ਰਿਹਾ ਉਨਾ ਚਿਰ ਇਹ ਮਹਾਨ ਸੰਸਥਾ ਗੁਰੂ ਘਰ ਦੇ ਵਿਰੋਧੀ ਘਰਾਣੇ ਕੋਲ ਰਹੀ ਜਿਸ ਨੇ ਮਹਿਜ਼ ਇਸ ਨੂੰ ਇਕ ਆਮਦਨ ਦੀ ਸਰੋਤ ਸੰਸਥਾ ਸਮਝ ਕੇ ਹੀ ਸੰਭਾਲਿਆ । ਪਿਰਥੀ ਚੰਦ ਦੀ ਔਲਾਦ ਜਾਂ ਉਸ ਦਾ ਘਰਾਣਾ ਲਗਾਤਾਰ ਅੰਮਰਿਤਸਰ ਹੀ ਰਹਿੰਦਾ ਰਿਹਾ ਹੈ । ਜਦੋਂ ਵੀ ਇਸ ਘਰਾਣੇ ਦਾ ਦਾਅ ਲਗਿਆ ਤਾਂ ਇਸ ਨੇ ਸਿਰੀ ਦਰਬਾਰ ਸਾਹਿਬ ਦੇ ਕੰਪਲੈਕਸ ਨੂੰ ਸੰਭਾਲਣ ਵਿਚ ਦੇਰ ਨਹੀਂ ਕੀਤੀ । ਸੋਢੀ ਮਿਹਰਬਾਨ ਅਤੇ ਸੋਢੀ ਹਰਿ ਜੀ ਇਸੇ ਘਰਾਣੇ ਵਿਚੋਂ ਸਨ ਜਿਨਾਂ ਦੀ ਸੋਚ ਅਤੇ ਸੁਰ ਗੁਰੂ ਘਰ ਦੇ ਖਿਲਾਫ਼ ਹੀ ਸੀ । ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਕ ਅੰਮਰਿਤਸਰ ਦੀਆਂ ਸਿਖ ਸੰਗਤਾਂ ਇਸ ਕਦਰ ਇਸ ਘਰਾਣੇ ਦੇ ਖਿਲਾਫ਼ ਉਠ ਖੜੀਆਂ ਸਨ ਕਿ ਗੁਰੂ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਅੰਮਰਿਤਸਰ ਭੇਜ ਕੇ ਪਿਰਥੀ ਚੰਦ ਦੇ ਘਰਾਣੇ ਨੂੰ ਕਢਵਾ ਦਿਤਾ ਅਤੇ ਅੰਮਰਿਤਸਰ ਦਾ ਸਮੁਚਾ ਪਰਬੰਧ ਭਾਈ ਸਾਹਿਬ ਨੇ ਖੁਦ ਸੰਭਾਲ ਲਿਆ ਸੀ ।

ਭਾਈ ਮਨੀ ਸਿੰਘ ਜੀ 1699 ਈ. ਤੋਂ ਲੈ ਕੇ 1734 ਤਕ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਰਹੇ । ਇਨਾਂ ਦਾ ਸਮਾਂ ਸਭ ਤੋਂ ਜ਼ਿਆਦਾ ਔਖਾ ਅਤੇ ਸੰਕਟਮਈ ਸੀ । ਸਭ ਤੋਂ ਵਡਾ ਸੰਕਟ ਤਾਂ ਉਸ ਸਮੇਂ ਆਇਆ ਜਦੋਂ 1708 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਨਾਂਦੇੜ ਵਿਖੇ ਜੋਤੀ ਜੋਤ ਸਮਾ ਗਏ ਸਨ ਅਤੇ ਖਾਲਸਾ ਪੰਥ ਆਪਣੇ ਆਪ ਨੂੰ ਇਕ ਯਤੀਮ ਦੀ ਤਰਾਂ ਸਮਝਣ ਲਗਾ ਸੀ । ਭਾਈ ਸਾਹਿਬ ਨੇ ਇਸ ਸਮੇਂ ਉਦਮ ਕੀਤਾ ਅਤੇ ਸਿਖ ਸੰਗਤਾਂ ਨੂੰ ਇਕ ਬਜ਼ੁਰਗ ਵਾਂਗ ਅਗਵਾਈ ਦਿਤੀ । ਦੂਜੇ ਪਾਸੇ ਬੰਦਾ ਸਿੰਘ ਬਹਾਦਰ ਨੇ ਪੰਜਾਬ ਵਿਚ ਪਹੁੰਚ ਕੇ ਹਥਿਆਰ-ਬੰਦ ਸੰਘਰਸ਼ ਸ਼ੁਰੂ ਕੀਤਾ ਹੋਇਆ ਸੀ । ਨਿਤ ਨਵੇਂ ਸੂਰਜ ਖ਼ਾਲਸੇ ਨੂੰ ਲੜਾਈਆਂ ਦਾ ਰਾਹ ਦੇਖਣਾ ਪੈਂਦਾ ਸੀ ਇਸ ਲਈ ਨਵੇਂ ਨੌਜੁਆਨਾਂ ਦੀ ਭਰਤੀ ਅਤੇ ਅੰਨ-ਪਾਣੀ ਦੀ ਸਪਲਾਈ ਦੀ ਵੀ ਜਰੂਰਤ ਸੀ । ਨਿਰਸੰਦੇਹ ਇਹ ਕੰਮ ਭਾਈ ਮਨੀ ਸਿੰਘ ਨੇ ਕੀਤਾ ।

ਇਕ ਹੋਰ ਪੱਖ ਤੇ ਹਕੂਮਤ ਹਥ ਧੋ ਕੇ ਸਿਖਾਂ ਦੇ ਪਿਛੇ ਪਈ ਹੋਈ ਸੀ । ਇਹ ਪੱਖ ਸੀ ਸਰਕਾਰ ਦੇ ਟੋਡੀ ਸਿਖਾਂ ਨੂੰ ਵਰਗਲਾ ਕੇ ਜਾਂ ਖਰੀਦ ਕੇ ਸਿਰੀ ਦਰਬਾਰ ਸਾਹਿਬ ਕੰਪਲੈਕਸ ਦੇ ਪਰਬੰਧ ਵਿਚ ਘਸੋੜਨਾ ਤਾਂ ਕਿ ਇਥੋਂ ਬੰਦਾ ਸਿੰਘ ਬਹਾਦਰ ਦੇ ਸੰਘਰਸ਼ ਨੂੰ ਮਿਲ ਰਹੀ ਪਰੇਰਨਾ ਸ਼ਕਤੀ ਨੂੰ ਖ਼ਤਮ ਕੀਤਾ ਜਾ ਸਕੇ । ਪਹਿਲਾਂ ਬਹਾਦਰ ਸ਼ਾਹ ਨੇ 1710 ਈ. ਵਿਚ ਮਾਤਾ ਸੁੰਦਰੀ ਜੀ ਦੇ ਮੁਤਬੰਨੇ ਪੁਤਰ ਅਜੀਤ ਸਿੰਘ ਨੂੰ ਸਿਰੀ ਦਰਬਾਰ ਸਾਹਿਬ ਇਕ ਜਾਗੀਰ ਦੇ ਰੂਪ

ਵਿਚ ਬਖ਼ਸ਼ਿਆ । ਪਿਛੋਂ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਦੇ ਤੁਰੰਤ ਬਾਦ 1716 ਵਿਚ ਬਾਦਸ਼ਾਹ ਫਰਖੁਸ਼ੀਅਰ ਨੇ ਇਸੇ ਅਜੀਤ ਸਿੰਘ ਨੂੰ ਸਿਰੀ ਦਰਬਾਰ ਸਾਹਿਬ ਦਾ ਪਰਬੰਧਕ ਬਣਾ ਕੇ ਭੇਜਿਆ । ਦੋਨੋਂ ਸਮੇਂ ਹੀ ਅਜੀਤ ਸਿੰਘ ਨਾਲ ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਹਨ ਸਿੰਘ ਦਾ ਸਾਥ ਸੀ । ਪਹਿਲੇ ਸਮੇਂ ਇਹ ਦੋਵੇਂ ਪਿਉ-ਪੁਤਰ ਲੁਕਵੇਂ ਰੂਪ ਵਿਚ ਅਜੀਤ ਸਿੰਘ ਨਾਲ ਸਨ ਪਰ ਦੂਜੇ ਸਮੇਂ ਇਹ ਖੁਲੇ ਰੂਪ ਵਿਚ ਉਸ ਨਾਲ ਸਨ । ਦੋਨੋਂ ਸਮੇਂ ਹੀ ਇਥੇ ਭਾਈ ਮਨੀ ਸਿੰਘ ਜੀ ਸਨ । ਜਾਪਦਾ ਹੈ ਕਿ ਪਹਿਲੇ ਸਮੇਂ ਬੰਦਾ ਸਿੰਘ ਬਹਾਦਰ ਦੀ ਸ਼ਕਤੀ ਕਰ ਕੇ ਅਜੀਤ ਸਿੰਘ ਦਰਬਾਰ ਸਾਹਿਬ ਦਾ ਕਬਜ਼ਾ ਨਹੀਂ ਲੈ ਸਕਿਆ ਕਿਉਂਕਿ ਤਾਂ ਹੀ ਦੂਜੀ ਵਾਰ ਬਾਦਸ਼ਾਹ ਫਰਖੁਸ਼ੀਅਰ ਨੂੰ ਲੋੜ ਪਈ ਸੀ ਅਜੀਤ ਸਿੰਘ ਦੇ ਨਾਂ ਹੁਕਮ ਜਾਰੀ ਕਰਨ ਦੀ । ਪਰ ਦੂਜੇ ਸਮੇਂ ਜਾਪਦਾ ਹੈ ਕਿ ਉਹ ਕਾਮਯਾਬ ਹੋ ਗਿਆ ਸੀ । ਇਸ ਸਮੇਂ ਬਾਵਾ ਬਿਨੋਦ ਸਿੰਘ ਲਾਹੌਰ ਦੇ ਨਵਾਬ ਅਧੀਨ ਪੰਜ ਸੌ ਘੋੜਸਵਾਰਾਂ ਦਾ ਮੁਖੀ ਸੀ ਅਤੇ ਬਾਵਾ ਕਾਹਨ ਸਿੰਘ ਅੰਮਰਿਤਸਰ ਦੀ ਸਮੂਚੀ ਜਾਇਦਾਦ ਦਾ ਇੰਚਾਰਜ ਸੀ । ਇਨਾਂ ਲੋਕਾਂ ਨੇ ਹੀ ਮਾਤਾ ਸੁੰਦਰੀ ਜੀ ਦਾ ਨਾਂ ਵਰਤਿਆ ਅਤੇ ਇਨਾਂ ਨੇ ਹੀ ਬੰਦਈ ਖਾਲਸਾ ਅਤੇ ਤੱਤ ਖਾਲਸਾ ਦੇ ਨਾਂ ਚਾਲੂ ਕੀਤੇ । ਇਨਾਂ ਲੋਕਾਂ ਦਾ ਕਬਜ਼ਾ ਸਿਰਫ ਉਦੋਂ ਹੀ ਟੁੱਟਾ ਸੀ ਜਦੋਂ 1733-34 ਵਿਚ ਖਾਲਸਾ ਮੁੜ ਤੋਂ ਅੰਮਰਿਤਸਰ ਇਕਠਾ ਹੋਣਾ ਸ਼ੁਰੂ ਹੋਇਆ ਸੀ ।

ਇਸ ਤਰਾਂ ਭਾਈ ਮਨੀ ਸਿੰਘ ਜੀ ਦੇ ਸਾਹਮਣੇ ਅਨੇਕਾਂ ਸਮਸਿਆਵਾਂ ਸਨ ਜਿਨਾਂ ਨੂੰ ਭਾਈ ਸਾਹਿਬ ਨੇ ਬੜੀ ਦਿਰੜਤਾ ਨਾਲ ਨਜਿਠਿਆ । ਸਾਰਾ ਸਮਾਂ ਲਗਾਤਾਰ ਭਾਈ ਸਾਹਿਬ ਬੰਦਾ ਸਿੰਘ ਬਹਾਦਰ ਨਾਲ ਮੋਢੇ ਨਾਲ ਮੋਢਾ ਜੋੜ ਕੇ ਖੜੇ ਰਹੇ । ਭਾਈ ਸਾਹਿਬ ਦੇ ਤਿੰਨ ਪੋਤਰੇ ਬੰਦਾ ਸਿੰਘ ਬਹਾਦਰ ਦੀ ਫੌਜ ਵਿਚ ਸਨ । ਭਾਈ ਰਾਮ ਸਿੰਘ ਇਨਾਂ ਵਿਚੋਂ ਇਕ ਸਨ ਜਿਹੜੇ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਪਹਿਲਾਂ ਆਪਣੀ ਸ਼ਹਾਦਤ ਦੇ ਗਏ ਸਨ ।

ਭਾਈ ਮਨੀ ਸਿੰਘ ਜੀ ਪੰਜਾਬ ਦੀਆਂ ਸਿਖ ਸੰਗਤਾਂ ਨੂੰ ਥਾਂ ਥਾਂ ਤੇ ਜਾ ਕੇ ਧਰਮ ਉਪਦੇਸ਼ ਵੀ ਦਿੰਦੇ ਰਹਿੰਦੇ ਸਨ । ਗੁਰਬਿਲਾਸ ਛੇਵੀਂ ਪਾਤਸ਼ਾਹੀ ਦੀ ਲਿਖਤ ਭਾਈ ਸਾਹਿਬ ਵਲੋਂ ਕੀਤੇ ਗਏ ਅਜਿਹੇ ਵਿਖਿਆਨਾਂ ਉਪਰ ਹੀ ਆਧਾਰਤ ਹੈ । ਇਹ ਸਭ ਕੁਝ ਵੈਸੇ ਬੰਦਾ ਸਿੰਘ ਬਹਾਦਰ ਦੀ ਸਥਾਪਤ ਕੀਤੀ ਰਾਜਨੀਤਕ ਅਤੇ ਸੈਨਿਕ ਸ਼ਕਤੀ ਕਰਕੇ ਹੀ ਸੀ । ਜਿਉਂ ਹੀ ਇਹ ਸ਼ਕਤੀ ਖ਼ਤਮ ਹੋਈ ਤਾਂ ਜਿਥੇ ਪਿੰਡਾਂ ਦੇ ਪਿੰਡ ਸਿਖਾਂ ਵਲੋਂ ਖਾਲੀ ਹੋ ਗਏ ਸਨ ਉਥੇ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਵੀ ਖਾਲੀ ਹੋ ਗਏ ਸਨ । ਸਮੁਚਾ ਸਿਖ ਜਗਤ ਘਰੋਂ ਬੇਘਰ ਹੋ ਕੇ ਜੰਗਲਾਂ, ਪਹਾੜਾਂ ਅਤੇ ਰੇਗਸਥਾਨਾਂ ਦੀਆਂ ਕੰਧਰਾਂ ਅਤੇ ਗੁਫਾਵਾਂ ਵਿਚ ਜਾ ਛੁਪਿਆ ਸੀ । ਅਜਿਹੇ ਹਾਲਾਤ ਦਾ ਸਿਖਾਂ ਦੇ ਧਾਰਮਿਕ ਅਸਥਾਨਾਂ ਤੇ ਪਰਭਾਵ ਪੈਣਾ ਸੁਭਾਵਕ ਹੀ ਸੀ ।

ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਦੇ 17-18 ਸਾਲਾਂ ਬਾਦ ਜਦੋਂ ਕੁਝ ਕਾਰਨਾਂ ਕਰਕੇ ਪੰਜਾਬ ਦੇ ਹਾਲਾਤ ਸਿਖਾਂ ਲਈ ਸੁਖਾਵੇਂ ਹੋਣ ਲਗੇ ਤਾਂ ਖਾਲਸਾ ਵੀ ਆਪਣੀਆਂ ਛੁਪਣਗਾਹਾਂ ਵਿਚੋਂ ਨਿਕਲ ਕੇ ਆਪਣੇ ਧਾਰਮਿਕ ਅਸਥਾਨਾਂ ਉਪਰ ਆਉਣਾ ਸ਼ੁਰੂ ਹੋ ਗਿਆ । ਖਾਲਸੇ ਦੀ ਸਭ ਤੋਂ ਪਹਿਲੀ ਕੋਸ਼ਿਸ਼ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਵਿਖੇ ਇਕਠੇ ਹੋਣ ਦੀ ਹੀ ਹੁੰਦੀ ਸੀ । ਖਾਲਸੇ ਦੇ ਇਹ ਜੰਗੀ ਜਥੇ ਖਿੰਡੇ-ਪੁੰਡੇ ਸਨ ਅਤੇ ਨੇਤਾ ਰਹਿਤ ਵੀ ਸਨ । ਭਾਈ ਮਨੀ ਸਿੰਘ ਜੀ ਨੇ ਇਨਾਂ ਖਿੰਡੇ-ਪੁੰਡੇ ਜਥਿਆਂ ਨੂੰ ਸਲਾਹ ਦਿਤੀ ਕਿ ਉਹ ਆਪਣਾ ਇਕ ਨੇਤਾ ਚੁਣ ਲੈਣ ਅਤੇ ਆਪਣੇ ਸਾਰੇ ਜਥਿਆਂ ਨੂੰ ਇਕ ਜਥੇਬੰਦੀ ਵਿਚ ਪਰੋ ਲੈਣ।

ਇਸ ਅਨੁਸਾਰ ਖਾਲਸੇ ਦੇ ਸਮੂਹ ਜੰਗੀ ਜਥੇ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਸਰਬਤ ਖਾਲਸਾ ਦੇ ਰੂਪ ਵਿਚ ਇਕਠੇ ਹੋਏ ਅਤੇ ਗੁਰਮਤਾ ਕਰਕੇ ਭਾਈ ਕਪੂਰ ਸਿੰਘ ਫੈਜ਼ੁਲਪੁਰੀਏ ਨੂੰ ਆਪਣਾ ਸਾਂਝਾ ਨੇਤਾ ਚੁਣ ਲਿਆ । ਇਹ ਗਲ 1733-34 ਈ. ਦੀ ਹੈ ।

ਭਾਈ ਕਪੂਰ ਸਿੰਘ ਫੈਜ਼ੁਲਪੁਰੀਏ ਦੀ ਚੋਣ ਵੀ ਕਮਾਲ ਦੀ ਸੀ । ਇਸ ਸਮੇਂ ਬਾਵਾ ਬਿਨੋਦ ਸਿੰਘ ਅਤੇ ਕਾਹਨ ਸਿੰਘ ਜੈਸੇ ਆਗੂ ਵੀ ਖਾਲਸੇ ਦੀ ਵਾਗਡੋਰ ਸੰਭਾਲਣ ਦੀਆਂ ਕੋਸ਼ਿਸ਼ਾਂ ਕਰ ਰਹੇ ਸਨ ਅਤੇ ਆਪਣੇ ਆਪ ਨੂੰ ਤੱਤ ਖਾਲਸਾ ਵੀ ਦਰਸਾ ਰਹੇ ਸਨ ਪਰ ਅਕਾਲ ਤਖ਼ਤ ਸਾਹਿਬ ਉਪਰ ਇਕਠੇ ਹੋਏ ਸਿੰਘਾਂ ਨੇ ਕਪੂਰ ਸਿੰਘ ਜੈਸੇ ਹਲੀਮ, ਗਰੀਬ ਅਤੇ ਸਾਧਾਰਨ ਵਿਅਕਤੀ ਨੂੰ ਤਾਂ ਆਪਣਾ ਨੇਤਾ ਮੰਨ ਲਿਆ ਪਰ ਬੰਦਾ ਸਿੰਘ ਬਹਾਦਰ ਨਾਲ ਗਦਾਰੀ ਕਰਨ ਵਾਲੇ ਖਾਨਦਾਨੀ ਤੌਰ ਤੇ ਉਚੀ ਕੁਲ ਵਾਲੇ ਅਤੇ ਉਚੇ ਰੁਤਬੇ ਹਾਸਲ ਕਰਨ ਵਾਲੇ ਇਨਾਂ ਬਾਵਿਆਂ ਨੂੰ ਆਪਣੇ ਨੇੜੇ ਵੀ ਨਹੀਂ ਖੜਨ ਦਿਤਾ । ਇਹ ਖਾਲਸੇਂ ਦੀ ਬਰਕਤ ਹੀ ਸੀ ਜਿਸ ਨੇ ਅਜਿਹੇ ਗਦਾਰਾਂ ਦੇ ਕਿਰਦਾਰ ਨੂੰ ਨੰਗਿਆਂ ਕਰ ਕੇ ਮਖਣ ਵਿਚੋਂ ਵਾਲ ਵਾਂਗੂ ਕੱਢ ਕੇ ਪਰੇ ਸੁਟ ਦਿਤਾ ਅਤੇ ਕਪੂਰ ਸਿੰਘ ਜਿਹੇ ਸਾਧਾਰਨ ਵਿਅਕਤੀ ਨੂੰ ਨਵਾਬ ਦੇ ਬਰਾਬਰ ਦਾ ਰੁਤਬਾ ਦੇ ਦਿਤਾ । ਲਾਹੌਰ ਦੇ ਨਵਾਬ ਦੇ ਬਰਾਬਰ ਦਾ ਹਾਕਮ ਮੰਨੇ ਜਾਣ ਦੀ ਭਾਵਨਾ ਵਜੋਂ ਹੀ ਸਮੂਹ ਸਿਖ ਕਪੂਰ ਸਿੰਘ ਨੂੰ ਨਵਾਬ ਕਪੂਰ ਸਿੰਘ ਦੇ ਤੌਰ ਤੇ ਜਾਣਨ ਲਗ ਪਏ ਸਨ ।

ਨਵਾਬ ਕਪੂਰ ਸਿੰਘ ਦੀ ਲੀਡਰਸ਼ਿਪ ਨਾਲ ਹੀ ਸਿਖਾਂ ਦਾ ਇਕ ਨਵਾਂ ਯੁਗ ਸ਼ੁਰੂ ਹੁੰਦਾ ਹੈ । ਇਹ ਯੁਗ ਸੀ ਅਕਾਲ ਤਖ਼ਤ ਸਾਹਿਬ ਦਾ ਅਤੇ ਇਸ ਉਪਰ ਹੋਣ ਵਾਲੇ ਸਰਬੱਤ ਖਾਲਸਾ ਸਮਾਗਮਾਂ ਦਾ । ਭਾਈ ਮਨੀ ਸਿੰਘ ਜੀ ਇਸ ਸ਼ੁਰੂਆਤ ਦੀ ਰੂਹੇ-ਰਵਾਂ ਸਨ । ਇਸ ਗਲ ਤੋਂ ਉਸ ਸਮੇਂ ਦੀ ਹਕੂਮਤ ਵੀ ਵਾਕਫ਼ ਸੀ ਇਸ ਲਈ ਉਹ ਅਜਿਹੇ ਬਜ਼ੁਰਗ ਵਿਅਕਤੀ ਨੂੰ ਛਡਣਾ ਨਹੀਂ ਚਾਹੁੰਦੀ ਸੀ । ਸਿਟੇ ਵਜੋਂ ਹਕੂਮਤ ਨੇ ਭਾਈ ਮਨੀ ਸਿੰਘ ਜੀ ਨੂੰ ਗਰਿਫ਼ਤਾਰ ਕਰ ਕੇ ਇਸਲਾਮ ਧਾਰਨ ਕਰਨ ਦੀ ਜਾਂ ਫਿਰ ਮੌਤ ਕਬੂਲ ਕਰਨ ਦੀ ਸਜ਼ਾ ਸੁਣਾਈ । ਭਾਈ ਸਾਹਿਬ ਨੇ ਮਰਨਾ ਪਰਵਾਨ ਕੀਤਾ ਅਤੇ ਅਖੀਰ ਅਤੀ ਭਿਆਨਕ ਤਸੀਹੇ ਸਹਿੰਦੇ ਹੋਏ ਭਾਈ ਸਾਹਿਬ ਆਪਣਾ ਬੰਦ ਬੰਦ ਕਟਵਾ ਕੇ ਸ਼ਹੀਦ ਹੋ ਗਏ ਸਨ । ਇਹ ਗਲ 1734 ਦੀ ਹੈ । ਖਾਲਸੇ ਦੀ ਨਵੀਂ ਲੀਡਰਸ਼ਿਪ ਦੀ ਚੋਣ ਅਤੇ ਭਾਈ ਮਨੀ ਸਿੰਘ ਜੀ ਦੀ ਸ਼ਹਾਦਤ ਲਗਪਗ ਇਕੋ ਹੀ ਸਾਲ ਦੀਆਂ ਘਟਨਾਵਾਂ ਸਨ ।

ਭਾਵੇਂ ਇਸ ਸਮੇਂ ਤਕ ਖਾਲਸੇ ਦੀ ਇਤਨੀ ਤਾਕਤ ਤਾਂ ਨਹੀਂ ਬਣੀ ਸੀ ਜਿਸ ਨਾਲ ਉਹ ਆਪਣੇ ਮਹਿਬੂਬ ਨੇਤਾ ਦੀ ਸ਼ਹਾਦਤ ਦਾ ਬਦਲਾ ਇਕ ਦਮ ਲੈ ਲੈਂਦਾ ਪਰ ਖਾਲਸਾ ਇਕ ਲੀਡਰਸ਼ਿਪ ਦੇ ਹੇਠ ਜਥੇਬੰਦ ਜ਼ਰੂਰ ਹੋ ਗਿਆ ਸੀ । ਇਸ ਲਈ ਸਿੰਘਾਂ ਨੇ ਗੁਰੀਲਾ ਕਿਸਮ ਦੀਆਂ ਕਾਰਵਾਈਆਂ ਕਰ ਕੇ ਹਕੂਮਤ ਦਾ ਨੱਕ ਵਿਚ ਦਮ ਕਰ ਦਿਤਾ ਸੀ । 1739 ਵਿਚ ਨਾਦਰ ਸ਼ਾਹ ਹਮਲਾਵਰ ਦੇ ਰੂਪ ਵਿਚ ਆਇਆ । ਸਿੰਘਾਂ ਨੇ ਨਾਦਰ ਸ਼ਾਹ ਦੀ ਫੌਜ ਉਪਰ ਵੀ ਗੁਰੀਲਾ ਹਮਲੇ ਕੀਤਾ । ਇਨਾਂ ਦਲੇਰਾਨਾ ਕਾਰਵਾਈਆਂ ਕਰਕੇ ਹੀ ਨਾਦਰ ਸ਼ਾਹ ਨੇ ਜ਼ਕਰੀਆ ਖਾਨ ਨੂੰ ਕਿਹਾ ਸੀ ਕਿ "ਜਿਨਾਂ ਲੋਕਾਂ ਦਾ ਆਸਰਾ ਰਬ ਹੈ ਉਹ ਕਿਸੇ ਸਮੇਂ ਵੀ ਜਿਤੇ ਨਹੀਂ ਜਾ ਸਕਦੇ। ਇਨਾਂ ਤੋਂ ਬਚ ਕੇ ਰਹੋ ਇਕ ਦਿਨ ਇਹੀ ਲੋਕ ਇਸ ਧਰਤੀ ਦੇ ਹਾਕਮ ਬਣ ਜਾਣਗੇ।"

1745 ਈ. ਵਿਚ ਛੋਟਾ ਘਲੂਘਾਰਾ ਵਾਪਰਿਆ ਸੀ । ਹਜ਼ਾਰਾਂ ਸਿਖ ਇਸ ਵਿਚ ਸ਼ਹੀਦ ਹੋ ਗਏ ਸਨ । ਪਰ ਖਾਲਸੇ ਨੇ ਹੌਸਲਾ ਨਹੀਂ ਹਾਰਿਆ । 1748 ਈ. ਦੀ ਬਿਸਾਖੀ ਤੇ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਸਰਬਤ ਖਾਲਸਾ ਦੇ ਰੂਪ ਵਿਚ ਇਕਠੇ ਹੋਏ । ਨਵਾਬ ਕਪੂਰ

ਸਿੰਘ ਨੇ ਆਪਣੀ ਥਾਂ ਕੋਈ ਨੌਜੁਆਨ ਲੀਡਰਸ਼ਿਪ ਅਗੇ ਲਿਆਉਣ ਦੀ ਇਛਾ ਜ਼ਾਹਿਰ ਕੀਤੀ। ਸਿਟੇ ਵਜੋਂ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਖਾਲਸੇ ਦਾ ਆਗੂ ਚੁਣਿਆ ਗਿਆ । ਹੁਣ ਖਾਲਸੇ ਦੀ ਸਮੁਚੀ ਸ਼ਕਤੀ ਸਰਦਾਰ ਆਹਲੂਵਾਲੀਆ ਦੇ ਪਿਛੇ ਹੋ ਗਈ ਜਿਸ ਦੀ ਬਰਕਤ ਨਾਲ ਬਰਾਹਮਣ ਸਮਾਜ ਦੇ ਛੁਟਿਆਇ ਹੋਏ ਸ਼ਰਾਬ ਕੱਢਣ ਵਾਲੇ ਕਲਾਲ ਕਬੀਲੇ ਦਾ ਜੰਮਪਲ ਵਿਅਕਤੀ ਖਾਲਸੇ ਦਾ ਸੁਲਤਾਨ-ਉਲ-ਕੌਮ ਹੋ ਨਿਬੜਿਆ । ਉਸ ਨੇ ਸਮੁਚੇ ਖਾਲਸੇ ਦੀ ਜੰਗੀ ਸ਼ਕਤੀ ਨੂੰ ਦਲ ਖਾਲਸਾ ਦੇ ਨਾਂ ਹੇਠ ਜਥੇਬੰਦ ਕੀਤਾ । ਇਸ ਦੀਆਂ ਗਿਆਰਾਂ ਇਕਾਈਆਂ ਸਨ ਅਤੇ ਸਰਦਾਰ ਆਹਲੂਵਾਲੀਆ ਦਲ ਖਾਲਸਾ ਦਾ ਸੁਪਰੀਮ ਕਮਾਂਡਰ ਸੀ ।

ਦਲ ਖਾਲਸਾ ਸਾਲ ਵਿਚ ਦੋ ਵਾਰ ਸਿਰੀ ਅਕਾਲ ਤਖ਼ਤ ਸਾਹਿਬ ਤੇ ਸਰਬਤ ਖਾਲਸੇ ਦੇ ਰੂਪ ਵਿਚ ਇਕਠਾ ਹੁੰਦਾ ਸੀ । ਇਨਾਂ ਸਮਾਗਮਾਂ ਵਿਚ ਆਪਣੇ ਤਤਕਾਲੀਨ ਮਸਲਿਆਂ ਨੂੰ ਨਜਿਠਦਾ ਸੀ । ਦਿਵਾਲੀ ਅਤੇ ਬਿਸਾਖੀ ਖਾਲਸੇ ਦੇ ਦੋ ਅਜਿਹੇ ਮੌਸਮੀ ਤਿਉਹਾਰ ਸਨ ਜਿਨਾਂ ਦੇ ਮੌਕਿਆਂ ਤੇ ਸਰਬੱਤ ਖਾਲਸਾ ਸਮਾਗਮ ਕੀਤੇ ਜਾਂਦੇ ਸਨ ਪਰ ਲੋੜ ਪੈਣ ਤੇ ਇਨਾਂ ਤਿਉਹਾਰਾਂ ਤੋਂ ਇਲਾਵਾ ਹੋਰ ਕਿਸੇ ਮੌਕੇ ਵੀ ਸਮਾਗਮ ਸੱਦਿਆ ਜਾ ਸਕਦਾ ਸੀ । ਸਰਬਤ ਖਾਲਸਾ ਸਮਾਗਮਾਂ ਵਿਚ ਜਿਨਾਂ ਵਿਚਾਰੇ ਗਏ ਗੁਰਮਤਿਆਂ ਜਾਂ ਮਸਲਿਆਂ ਦੀ ਜਾਣਕਾਰੀ ਸਾਨੂੰ ਇਤਿਹਾਸ ਤੋਂ ਮਿਲਦੀ ਹੈ ਉਨਾਂ ਦੀ ਸੂਚੀ ਇਸ ਪਰਕਾਰ ਹੈ: ਹਕੂਮਤ ਦੇ ਖ਼ਜ਼ਾਨਿਆਂ ਜਾਂ ਹੋਰ ਧਨ ਮਾਲ ਉਪਰ ਹਮਲੇ ਕਰਨ ਬਾਰੇ; ਸਾਂਝੀਆਂ ਮੁਹਿੰਮਾਂ ਵਿਚ ਲੁਟੇ ਗਏ ਧਨ ਮਾਲ ਨੂੰ ਆਪਸ ਵਿਚ ਵੰਡਣ ਬਾਰੇ; ਸਾਂਝਾ ਨੇਤਾ ਚੁਣਨ ਬਾਰੇ; ਸਾਂਝੇ ਦੁਸ਼ਮਣ ਦਾ ਮੁਕਾਬਲਾ ਕਰਨ ਲਈ ਸਾਂਝੀ ਰਣਨੀਤੀ ਤਹਿ ਕਰਨ ਬਾਰੇ; ਅੰਤਰ ਮਿਸਲੀ ਝਗੜਿਆਂ ਨੂੰ ਨਜਿਠਣ ਬਾਰੇ; ਜਿਤੇ ਹੋਏ ਇਲਾਕਿਆਂ ਵਿਚ ਖਾਲਸੇ ਦਾ ਸਿਕਾ ਚਾਲੂ ਕਰਨ ਬਾਰੇ; ਕਿਸੇ ਗੁਆਂਡੀ ਰਾਜ ਜਾਂ ਰਿਆਸਤ ਨੂੰ ਖਾਲਸੇ ਦੀ ਮਦਦ ਦੇਣ ਬਾਰੇ ਆਦਿ ! ਆਦਿ !!

ਅਠਾਰਵੀਂ ਸਦੀ ਦੇ ਲੰਮੇ ਅਤੇ ਬੇਮਿਸਾਲ ਸੰਘਰਸ਼ ਦੌਰਾਨ ਸਾਲ ਵਿਚ ਦੋ ਵਾਰ ਦੇ ਹਿਸਾਬ ਨਾਲ ਭਾਵੇਂ ਅਣਗਿਣਤ ਸਰਬੱਤ ਖਾਲਸਾ ਸਮਾਗਮ ਜਾਂ ਗੁਰਮਤੇ ਬਣ ਜਾਂਦੇ ਹਨ ਪਰ ਸਾਨੂੰ ਇਨਾਂ ਸਾਰਿਆਂ ਦੀ ਪੂਰੀ ਜਾਣਕਾਰੀ ਕਿਸੇ ਵੀ ਇਤਿਹਾਸਕ ਸੋਮੇਂ ਤੋਂ ਪਰਾਪਤ ਨਹੀਂ ਹੁੰਦੀ। ਜਿਨੇ ਕੁ ਗੁਰਮਤਿਆਂ ਜਾਂ ਸਰਬਤ ਖਾਲਸਾ ਸਮਾਗਮਾਂ ਦੀ ਜਾਣਕਾਰੀ ਸਾਨੂੰ ਮਿਲਦੀ ਹੈ ਉਨਾਂ ਦੀ ਸੂਚੀ ਇਸ ਪਰਕਾਰ ਹੈ ।

1. **ਸਭ ਤੋਂ ਪਹਿਲਾ ਸਰਬੱਤ ਖਾਲਸਾ ਸਮਾਗਮ 1733-34 ਵਿਚ ਕਿਸੇ ਸਮੇਂ ਹੋਇਆ ਸੀ ਜਿਸ ਵਿਚ ਨਵਾਬ ਕਪੂਰ ਸਿੰਘ ਨੂੰ ਸਾਂਝਾ ਨੇਤਾ ਚੁਣੇ ਜਾਣ ਦਾ ਗੁਰਮਤਾ ਕੀਤਾ ਗਿਆ ਸੀ ।**

2. **1746 ਦੀ ਬਿਸਾਖੀ ਤੇ ਸਰਬੱਤ ਖਾਲਸਾ ਸਮਾਗਮ ਹੋਇਆ ਜਿਸ ਵਿਚ ਸਮੁਚੀ ਪੰਥਕ ਸ਼ਕਤੀ ਨੂੰ ਪੱਚੀ ਜਥਿਆਂ ਵਿਚ ਵੰਡਣ ਦਾ ਗੁਰਮਤਾ ਕੀਤਾ ਗਿਆ ਸੀ ।**

3. **30 ਮਾਰਚ, 1747 ਦੀ ਬਿਸਾਖੀ ਨੂੰ ਰਾਮ ਰੌਣੀ ਨਾਂ ਦੀ ਕੱਚੀ ਗੜ੍ਹੀ ਨੂੰ ਉਸਾਰਨ ਦਾ ਗੁਰਮਤਾ ਕੀਤਾ ਗਿਆ ਸੀ ।**

4. **1748 ਈ. ਦੀ ਬਿਸਾਖੀ ਦਾ ਸਮਾਗਮ ਹੋਇਆ ਜਿਸ ਵਿਚ ਦਲ ਖਾਲਸਾ ਸੰਗਠਤ ਕਰ ਕੇ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੂੰ ਖਾਲਸੇ ਦਾ ਨੇਤਾ ਚੁਣਿਆ ਗਿਆ**

ਸੀ ।

5. 1756-57 ਵਿਚ ਕਿਸੇ ਸਮੇਂ ਤੈਮੂਰ ਸ਼ਾਹ ਉਪਰ ਸਾਂਝਾ ਹਮਲਾ ਕਰਨ ਦਾ ਗੁਰਮਤਾ ਕੀਤਾ ਗਿਆ ।

6. 7 ਨਵੰਬਰ, 1760 ਦੀ ਦੀਵਾਲੀ ਦੇ ਸਮੇਂ ਕੀਤੇ ਗਏ ਸਮਾਗਮ ਵਿਚ ਲਾਹੌਰ ਉਪਰ ਸਾਂਝਾ ਹਮਲਾ ਕਰ ਕੇ ਕਬਜ਼ਾ ਕਰਨ ਦਾ ਗੁਰਮਤਾ ਕੀਤਾ ਗਿਆ ।

7. 1761 ਦੇ ਕਿਸੇ ਸਮਾਗਮ ਵਿਚ ਅਹਿਮਦ ਸ਼ਾਹ ਅਬਦਾਲੀ ਦੇ ਪੰਜਾਬ ਵਿਚਲੇ ਸਹਾਇਕਾਂ ਨੂੰ ਸੋਧਣ ਦਾ ਗੁਰਮਤਾ ਕੀਤਾ ਗਿਆ ।

8. 17 ਅਕਤੂਬਰ, 1762 ਦੀ ਦੀਵਾਲੀ ਨੂੰ ਜੋ ਸਰਬਤ ਖਾਲਸਾ ਸਮਾਗਮ ਕੀਤਾ ਗਿਆ ਸੀ ਉਸ ਵਿਚ ਦੂਜੇ ਵਡੇ ਘਲੂਘਾਰੇ ਵਿਚ ਸ਼ਹੀਦ ਹੋਏ ਹਜ਼ਾਰਾ ਸਿੰਘਾਂ ਦਾ ਬਦਲਾ ਲੈਣ ਲਈ ਅਬਦਾਲੀ ਨਾਲ ਅੰਮਿਰਤਸਰ ਵਿਖੇ ਡਟ ਕੇ ਲੜਾਈ ਲੜਨ ਦਾ ਗੁਰਮਤਾ ਕੀਤਾ ਗਿਆ ।

9. 10 ਅਪਰੈਲ, 1763 ਦੀ ਬਿਸਾਖੀ ਦੇ ਸਮਾਗਮ ਸਮੇਂ ਕਸੂਰ ਦੇ ਨਵਾਬ ਉਸਮਾਨ ਖਾਨ ਪਾਸੋਂ ਬਰਾਹਮਣ ਦੀ ਪਤਨੀ ਨੂੰ ਛੁਡਵਾ ਕੇ ਲਿਆਉਣ ਦਾ ਗੁਰਮਤਾ ਕੀਤਾ ਗਿਆ ।

10. 1765 ਦੀ ਬਿਸਾਖੀ ਦੇ ਸਮਾਗਮ ਵਿਚ ਗੁਰਮਤਾ ਕੀਤਾ ਗਿਆ ਸੀ ਕਿ ਲਾਹੌਰ ਤੇ ਕਬਜ਼ਾ ਕਰ ਕੇ ਖਾਲਸੇ ਦਾ ਸਿਕਾ ਚਾਲੂ ਕੀਤਾ ਜਾਵੇ ।

11. 1765 ਵਿਚ ਹੀ ਕਿਸੇ ਸਮਾਗਮ ਵਿਚ ਇਹ ਗੁਰਮਤਾ ਕੀਤਾ ਗਿਆ ਸੀ ਕਿ ਭਰਤਪੁਰ ਦੇ ਰਾਜੇ ਜਵਾਹਰ ਮਲ ਦੀ ਮਦਦ ਕੀਤੀ ਜਾਵੇ ਅਤੇ ਦਿਲੀ ਦੇ ਨਵਾਬ ਨਾਜੀਬਉਦ-ਦੌਲਾ ਉਪਰ ਚੜਾਈ ਕੀਤੀ ਜਾਵੇ ।

1764 ਵਿਚ ਇਕ ਮੌਕਾ ਇਹ ਵੀ ਆਇਆ ਸੀ ਜਦੋਂ ਸਿਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਸਿੰਘ ਸਾਹਿਬ ਭਾਈ ਗੁਰਬਖ਼ਸ਼ ਸਿੰਘ ਆਪਣੇ ਤੀਹ ਸਾਥੀ ਸਿੰਘਾਂ ਸਮੇਤ ਅਬਦਾਲੀ ਦੀਆਂ ਅਣਗਿਣਤ ਫੌਜਾਂ ਨਾਲ ਲੜਦਾ ਹੋਇਆ ਸ਼ਹੀਦੀ ਪਰਾਪਤ ਕਰ ਗਿਆ ਸੀ ।

1766-67 ਵਿਚ ਵੀ ਭਾਵੇਂ ਪੰਜਾਬ ਉਪਰ ਅਬਦਾਲੀ ਦੇ ਹਮਲੇ ਹੁੰਦੇ ਰਹੇ ਸਨ ਪਰ ਪੰਜਾਬ ਵਿਚ ਖਾਲਸੇ ਦੀਆਂ ਮਿਸਲਾਂ ਦਾ ਰਾਜ ਕਾਇਮ ਹੋ ਚੁਕਿਆ ਸੀ । ਇਸ ਲਈ ਅਬਦਾਲੀ ਦਾ ਕੋਈ ਵੀ ਹਮਲਾ ਪਹਿਲੇ ਹਮਲਿਆਂ ਵਾਂਗ ਪਰਭਾਵਸ਼ਾਲੀ ਸਾਬਤ ਨਹੀਂ ਹੋ ਸਕਿਆ । 1792 ਵਿਚ ਅਬਦਾਲੀ ਦਾ ਪੁਤਰ ਤੈਮੂਰ ਸ਼ਾਹ ਹਮਲਾਵਰ ਹੋ ਕੇ ਪੰਜਾਬ ਵਿਚ ਪਹੁੰਚਿਆ । ਇਸ ਸਮੇਂ ਸਭ ਮਿਸਲਦਾਰਾਂ ਨੇ ਅਕਾਲ ਤਖ਼ਤ ਸਾਹਿਬ ਉਪਰ ਇਕਠਿਆਂ ਹੋਕੇ ਸ਼ੁਕਰਚਕੀਆ ਮਿਸਲ ਦੇ ਸਰਦਾਰ, ਰਣਜੀਤ ਸਿੰਘ (ਪਿਛੋਂ ਮਹਾਰਾਜਾ ਰਣਜੀਤ ਸਿੰਘ) ਨੂੰ ਆਪਣਾ ਨੇਤਾ ਚੁਣ ਲਿਆ ਸੀ। 1798 ਵਿਚ ਅਬਦਾਲੀ ਦਾ ਪੋਤਰਾ ਸ਼ਾਹ ਜ਼ਮਾਂ ਨੇ ਪੰਜਾਬ ਉਪਰ ਹਮਲਾ ਕੀਤਾ । ਇਸ ਸਮੇਂ ਵੀ ਸਭ ਮਿਸਲਦਾਰਾਂ ਨੇ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਇਕਠਿਆਂ ਹੋ ਕੇ ਸ਼ੁਕਰਚਕੀਆ ਮਿਸਲ ਦੇ ਸਰਦਾਰ ਰਣਜੀਤ ਸਿੰਘ ਨੂੰ ਆਪਣਾ ਸਾਂਝਾ ਨੇਤਾ ਚੁਣ ਲਿਆ ਸੀ । ਰਣਜੀਤ ਸਿੰਘ ਨੇ ਪੰਥ ਦੀ ਸਾਂਝੀ ਸ਼ਕਤੀ ਨਾਲ ਹੀ ਸ਼ਾਹ ਜ਼ਮਾਂ ਨੂੰ ਲਾਹੌਰ ਦੇ ਸੰਮਣ ਬੁਰਜ ਦੇ ਹੇਠ ਖਲੋ ਕੇ

ਲਲਕਾਰ ਦਿਤੀ ਸੀ ਕਿ "ਅਬਦਾਲੀ ਦੇ ਪੋਤਰੇ ਆ ਬਾਹਰ ਨਿਕਲ ਤੈਨੂੰ ਚੜਤ ਸਿੰਘ ਦਾ ਪੋਤਰਾ ਲਲਕਾਰ ਰਿਹਾ ਹੈ ।" ਇਸ ਸਭ ਕੁਝ ਸਾਂਝੀ ਪੰਥਕ ਸ਼ਕਤੀ ਦੀ ਬਰਕਤ ਕਰ ਕੇ ਹੀ ਸੀ ।

ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ ਦੌਰਾਨ ਸਿਰੀ ਅਕਾਲ ਤਖ਼ਤ ਸਾਹਿਬ ਦੀ ਅਤੇ ਇਸ ਦੇ ਜਥੇਦਾਰ ਦੀ ਸਰਉਚਤਾ ਕਾਇਮ ਰਖੀ । ਆਪਣੇ ਆਪ ਨੂੰ, ਜਥੇਦਾਰ ਦੇ ਹੁਕਮ ਅਨੁਸਾਰ, ਅਕਾਲ ਤਖ਼ਤ ਸਾਹਿਬ ਉਪਰ ਕੋਰੜੇ ਖਾਣ ਲਈ ਹਾਜ਼ਰ ਕਰਨਾ ਇਸ ਗਲ ਦੀ ਇਕ ਉਤਮ ਮਿਸਾਲ ਹੈ । ਅਕਾਲੀ ਫੂਲਾ ਸਿੰਘ ਨੂੰ ਲਗਦੀ ਵਾਹ ਸੁਤੰਤਰਤਾ ਨਾਲ ਵਿਚਰਨ ਦੀ ਖੁਲ ਦਿਤੀ । ਇਹ ਵਖਰੀ ਗਲ ਹੈ ਕਿ ਖੁਦ ਅਕਾਲੀ ਫੂਲਾ ਸਿੰਘ ਇਸ ਸਥਿਤੀ ਨੂੰ ਬਣਾ ਕੇ ਨਹੀਂ ਰਖ ਸਕੇ । ਉਨਾਂ ਦਾ ਹਦੋਂ ਵਧ ਅੰਗਰੇਜ਼ਾਂ ਦਾ ਵਿਰੋਧੀ ਹੋਣਾ ਅਤੇ ਹਰ ਲੜਾਈ ਵਿਚ ਵਿਅਕਤੀਗਤ ਤੌਰ ਤੇ ਸ਼ਾਮਲ ਹੋਣਾ, ਅਕਾਲੀ ਫੂਲਾ ਸਿੰਘ ਦੀ ਵਿਅਕਤੀਗਤ ਸਰਬਉਚਤਾ ਅਤੇ ਸਰਬਸਾਂਝਾ ਹੋਣ ਵਿਚ ਮੁਖ ਅੜਿਕਾ ਸਨ ।

ਮਹਾਰਾਜਾ ਰਣਜੀਤ ਸਿੰਘ ਇਕ ਨਿਰੋਲ ਰਾਜਨੀਤਕ ਨੇਤਾ ਸੀ । ਧਰਮ ਦਾ ਪਰਚਾਰ ਕਰਨਾ ਜਾਂ ਧਾਰਮਿਕ ਮਰਯਾਦਾ ਨੂੰ ਲਾਗੂ ਕਰਨਾ ਜਾਂ ਕਰਵਾਉਣਾ ਉਸ ਦਾ ਕੰਮ ਨਹੀਂ ਸੀ । ਖੁਸ਼ਕਿਸਮਤੀ ਨਾਲ ਮਹਾਰਾਜੇ ਨੇ ਧਾਰਮਿਕ ਖੇਤਰ ਵਿਚ ਆਪਣੀ ਤਾਕਤ ਵਰਤਣ ਬਾਰੇ ਸੋਚਿਆ ਤਕ ਵੀ ਨਹੀਂ ਸੀ । ਧਾਰਮਿਕ ਖੇਤਰ ਵਿਚ ਉਸ ਨੇ ਸਿਰਫ ਉਤਨਾ ਕੁ ਹੀ ਕੰਮ ਕੀਤਾ ਜਿਤਨੇ ਕੁ ਦੀ ਹਾਲਾਤ ਮੰਗ ਕਰਦੇ ਸਨ । ਨਹੀਂ ਤਾਂ ਜੈਸੀ ਮਹਾਨ ਸੈਨਿਕ ਸ਼ਕਤੀ ਦਾ ਮਹਾਰਾਜਾ ਮਾਲਕ ਸੀ ਉਸ ਅਨੁਸਾਰ ਉਹ ਕੁਝ ਵੀ ਕਰ ਸਕਦਾ ਸੀ । ਜਿਨਾਂ ਵੀ ਨਿਰੰਕੁਸ਼ ਸ਼ਕਤੀ ਦੇ ਮਾਲਕ ਬਾਦਸ਼ਾਹਾਂ ਨੇ ਆਪਣੀ ਰਾਜਨੀਤਕ ਸ਼ਕਤੀ ਦੇ ਆਧਾਰ ਤੇ ਧਾਰਮਿਕ ਖੇਤਰ ਵਿਚ ਆਪਣੀ ਦਖ਼ਲਅੰਦਾਜ਼ੀ ਕੀਤੀ ਹੈ ਉਨਾਂ ਨੇ ਆਪੋ ਆਪਣੇ ਧਾਰਮਿਕ ਸਿਧਾਂਤਾਂ ਦੀ ਗਲਤ ਵਿਆਖਿਆ ਅਤੇ ਵਰਤੋਂ ਹੀ ਕੀਤੀ ਹੈ । ਅਕਬਰ ਦੀ ਧਾਰਮਿਕ ਨੀਤੀ ਇਸਲਾਮ ਤੋਂ ਕਿਤੇ ਦੂਰ ਸੀ । ਔਰੰਗਜ਼ੇਬ ਦੀ ਧਾਰਮਿਕ ਨੀਤੀ ਵਿਰੋਧੀਆਂ ਨੂੰ ਕੁਚਲਣ ਵਾਲੀ ਸੀ । ਜੇ ਕਿਤੇ ਮਹਾਰਾਜਾ ਰਣਜੀਤ ਸਿੰਘ ਵੀ ਧਾਰਮਿਕ ਖੇਤਰ ਵਿਚ ਉਸੇ ਤਰਾਂ ਵਿਚਰਦਾ ਜਿਸ ਤਰਾਂ ਉਹ ਰਾਜਨੀਤਕ ਖੇਤਰ ਵਿਚ ਵਿਚਰਦਾ ਸੀ ਤਾਂ ਉਕਤ ਦੋਵੇਂ ਕਿਸਮ ਦੀਆਂ ਨੀਤੀਆਂ ਵਿਚੋਂ ਹੀ ਕਿਸੇ ਇਕ ਨੂੰ ਅਪਨਾਉਣਾ ਪੈਣਾ ਸੀ । ਸਿਖ ਧਰਮ ਲਈ ਇਹ ਦੋਵੇਂ ਨੀਤੀਆਂ ਹੀ ਠੀਕ ਨਹੀਂ ਸਨ ਰਹਿਣੀਆਂ ।

1839 ਤੋਂ ਲੈ ਕੇ 1849 ਤਕ ਦਾ ਸਮਾਂ ਰਾਜਨੀਤਕ ਅਸਥਿਰਤਾ ਦਾ ਸਮਾਂ ਸੀ ਜਿਸ ਦਾ ਸਿਟਾ ਸਿਖ ਰਾਜ ਦੇ ਖਾਤਮੇ ਵਿਚ ਨਿਕਲਿਆ । ਸਿਖ ਰਾਜ ਦੇ ਖਾਤਮੇ ਨਾਲ ਅਤੇ ਬਰਿਟਿਸ਼ ਪਰਸਾਸ਼ਨ ਦੇ ਸਥਾਪਤ ਹੋ ਜਾਣ ਨਾਲ ਬਿਲਕੁਲ ਹੀ ਇਕ ਵਖਰੇ ਯੁਗ ਦੀ ਸ਼ੁਰੂਆਤ ਹੁੰਦੀ ਹੈ। ਇਸ ਨੇ ਪਹਿਲੀਆਂ ਸਭ ਪਰਸਥਿਤੀਆਂ ਅਤੇ ਰਵਾਇਤਾਂ ਨੂੰ ਬਦਲ ਕੇ ਰਖ ਦਿਤਾ ਸੀ । ਇਸ ਦਾ ਪੰਜਾਬੀ ਸਮਾਜ ਉਪਰ ਤਾਂ ਪਰਭਾਵ ਪਿਆ ਹੀ ਸੀ ਸਗੋਂ ਸਿਖਾਂ ਦੇ ਧਾਰਮਿਕ ਅਸਥਾਨ ਵੀ ਇਸ ਤੋਂ ਪਰਭਾਵਤ ਹੋਏ ਬਿਨਾ ਨਾ ਰਹਿ ਸਕੇ । ਬਰਿਟਿਸ਼ ਪਰਸਾਸ਼ਨ 1849 ਤੋਂ ਸ਼ੁਰੂ ਹੋ ਕੇ 1947 ਤਕ ਰਹਿੰਦਾ ਹੈ । ਇਨਾਂ 98 ਸਾਲਾਂ ਦੇ ਲੰਮੇ ਅਰਸੇ ਦੌਰਾਨ ਬਰਿਟਿਸ਼ ਸਰਕਾਰ ਦੀ ਕੋਈ ਵੀ ਇਕ ਨੀਤੀ ਨਹੀਂ ਰਹਿ ਸਕੀ । ਸਮੇਂ ਸਮੇਂ ਤੇ ਬਰਿਟਿਸ਼ ਸਰਕਾਰ ਦੀ ਨੀਤੀ ਸਿਖਾਂ ਪਰਤੀ ਬਦਲਦੀ ਰਹੀ ਸੀ । ਇਸ ਨੀਤੀ ਨੂੰ ਅਸੀਂ ਤਿੰਨ ਪਰਕਾਰ ਦੀ ਕਹਿ ਸਕਦੇ ਹਾਂ । ਪਹਿਲੀ ਨੀਤੀ 1849 ਤੋਂ ਲੈ ਕੇ 1857 ਤਕ ਦੀ ਸੀ । ਇਹ ਨੌਂ ਸਾਲ ਸਿਖਾਂ ਪਰਤੀ ਬਰੀਟਿਸ਼ ਸਰਕਾਰ ਦੀ ਪੂਰੀ ਕਰੋਪੀ ਵਾਲੇ ਸਨ । ਇਨਾਂ ਨੌਂ ਸਾਲਾਂ ਵਿਚ ਪੰਜਾਬ ਦੇ ਹਰ ਖੇਤਰ ਵਿਚੋਂ ਸਿਖਾਂ ਦੀ ਸ਼ਕਤੀ ਨੂੰ ਚੁਣ ਚੁਣ ਕੇ ਖ਼ਤਮ ਕੀਤਾ ਗਿਆ । ਸਿਖ ਧਾਰਮਿਕ ਅਸਥਾਨ ਵੀ ਇਸ ਤੋਂ ਬਚ ਨਹੀਂ ਸਕੇ ।

ਸਿਖ ਸਰਦਾਰ ਹੌਂਸਲਾਹੀਣ ਤਾਂ ਹੋਏ ਹੀ ਸਨ ਸਗੋਂ ਉਹ ਪੰਜਾਬ ਦੇ ਮਾਮਲਿਆਂ ਵਿਚ ਪੂਰੀ ਤਰਾਂ ਅਪਰਸੰਗਕ ਵੀ ਹੋ ਕੇ ਰਹਿ ਗਏ ਸਨ । 1857 ਦੇ ਪੂਰਬੀ ਰਜਵਾੜਿਆਂ ਦੇ ਸੈਨਿਕ ਵਿਦਰੋਹ ਨੇ ਸਿਖ ਸਰਦਾਰਾਂ ਦੀ ਕਿਸਮਤ ਬਦਲਣ ਵਿਚ ਬੜਾ ਅਹਿਮ ਰੋਲ ਅਦਾ ਕੀਤਾ ਸੀ । ਇਸ ਗਦਰ ਦੌਰਾਨ ਸਿਖ ਸਰਦਾਰਾਂ, ਸਿਖ ਮਹਾਰਾਜਿਆਂ ਅਤੇ ਸਿਖ ਜਨਤਾ ਨੇ ਅੰਗਰੇਜ਼ਾਂ ਦਾ ਸਾਥ ਦੇ ਕੇ ਗਦਰ ਦੇ ਝੰਡਾ ਬਰਦਾਰਾਂ ਨੂੰ ਪੂਰੀ ਤਰਾਂ ਕੁਚਲ ਦਿਤਾ ਸੀ । ਇਸ ਨਾਲ ਅੰਗਰੇਜ਼ਾਂ ਦੀ ਸਿਖਾਂ ਪਰਤੀ ਪਹਿਲਾਂ ਵਾਲੀ ਸਾਰੀ ਦੀ ਸਾਰੀ ਨੀਤੀ ਬਦਲ ਗਈ ਸੀ । ਹੁਣ ਸਿਖ ਅੰਗਰੇਜ਼ਾਂ ਦੀ ਵਿਸ਼ੇਸ਼ ਕਿਰਪਾ ਦੇ ਪਾਤਰ ਬਣ ਗਏ ਸਨ । ਸੈਨਿਕ ਤੌਰ ਤੇ ਸਿਖ ਅੰਗਰੇਜ਼ਾਂ ਲਈ ਸਭ ਤੋਂ ਵਧ ਬਹਾਦਰ ਅਤੇ ਵਫਾਦਾਰ ਸਾਬਤ ਹੋਏ ਸਨ । ਅੰਗਰੇਜ਼ਾਂ ਦੀ ਇਸ ਨੀਤੀ ਦਾ ਅਸਰ ਵੀ ਸਰਬਪਖੀ ਸੀ । ਉਹ ਕਿਲੇ ਜਿਹੜੇ ਕਦੇ ਸਿਖ ਫੌਜਾਂ ਕੋਲੋਂ ਖੋਹ ਕੇ ਯੂ.ਪੀ. ਅਤੇ ਬਿਹਾਰੀ ਬਈਆਂ ਦੇ ਕਬਜ਼ੇ ਵਿਚ ਚਲੇ ਗਏ ਸਨ ਮੁੜ ਕੇ ਫਿਰ ਸਿਖ ਫੌਜਾਂ ਦੇ ਕਬਜ਼ੇ ਵਿਚ ਆ ਗਏ ਸਨ । ਇਸ ਨਾਲ ਸਿਖਾਂ ਨੂੰ ਮਾਨਸਿਕ ਸੰਤੁਸ਼ਟੀ ਮਿਲੀ । ਸਿਖ ਧਾਰਮਿਕ ਅਸਥਾਨ ਜਿਹੜੇ ਪਹਿਲਾਂ ਬਰਿਟਿਸ਼ ਸਰਕਾਰ ਦੀ ਕਰੋਪੀ ਸਦਕਾ ਨਿਖਸਮੇ ਪਏ ਸਨ ਉਨਾਂ ਬਾਰੇ ਫਿਰ ਤੋਂ ਸਿਖ ਸਰਦਾਰਾਂ ਦੀਆਂ ਗਵਰਨਿੰਗ ਕੌਂਸਲਾਂ ਬਣਨੀਆਂ ਸ਼ੁਰੂ ਹੋ ਗਈਆਂ ਸਨ । ਜੋ ਨਹਿਰਾਂ ਕਢ ਕੇ ਜ਼ਮੀਨ ਨੂੰ ਸਿੰਜਣ ਯੋਗ ਬਣਾਇਆ ਤਾਂ ਇਹ ਸੇਂਜੂ ਜ਼ਮੀਨਾਂ ਸਿਖ ਕਿਸਾਨਾਂ ਨੂੰ ਅਲਾਟ ਕੀਤੀਆਂ ਗਈਆਂ ।

ਇਹ ਨੀਤੀ 1920-21 ਤਕ ਚਲਦੀ ਰਹੀ । ਇਸ ਦੌਰਾਨ ਭਾਵੇਂ ਕੂਕਾ ਲਹਿਰ ਚਲੀ ਪਰ ਇਸ ਨੇ ਸਿਖੀ ਦੇ ਨਾਂ ਹੇਠ ਬੁਚੜਾਂ ਉਪਰ ਹਮਲੇ ਸ਼ੁਰੂ ਕਰ ਕੇ ਮੁਸਲਿਮ-ਸਿਖ ਫਿਰਕੂ ਤਣਾਅ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਪਰ ਲੋਕਾਂ ਦਾ ਸਹਿਯੋਗ ਨਾ ਮਿਲਣ ਕਰਕੇ ਇਸ ਲਹਿਰ ਨੂੰ ਛੇਤੀ ਹੀ ਕੁਚਲ ਦਿਤਾ ਗਿਆ । ਅੰਗਰੇਜ਼ ਸਰਕਾਰ ਨੇ ਪਿੰਡਾਂ ਵਿਚੋਂ ਕੂਕਿਆਂ ਨੂੰ ਚੁਣ ਚੁਣ ਕੇ ਮਾਰਿਆ ਅਤੇ ਮਾਲੇਰਕੋਟਲਾ ਵਿਖੇ ਆਮ ਲੋਕਾਂ ਦੇ ਸਾਹਮਣੇ ਕੂਕਿਆਂ ਨੂੰ ਤੋਪਾਂ ਨਾਲ ਉਡਾਇਆ ਪਰ ਪਿੰਡਾਂ ਵਿਚੋਂ ਕੋਈ ਵੀ ਹਮਦਰਦੀ ਵਾਲੀ ਆਵਾਜ਼ ਇਨਾਂ ਦੇ ਹੱਕ ਵਿਚ ਨਾ ਉਠੀ । ਇਸ ਤਰਾਂ ਕੂਕਾ ਲਹਿਰ ਦੇ ਪਏ ਭੈੜੇ ਪਰਭਾਵਾਂ ਨੂੰ ਸਿੰਘ ਸਭਾ ਲਹਿਰ ਨੇ ਖ਼ਤਮ ਕੀਤਾ। ਸਿੰਘ ਸਭਾ ਲਹਿਰ ਨੇ ਪਹਿਲੀ ਵਾਰ ਬਰਿਟਿਸ਼ ਸਰਕਾਰ ਨੂੰ ਆਪਣਾ ਪੈਟਰਨ ਮੰਨ ਕੇ ਸਿਖਾਂ ਵਿਚ ਰਾਜਨੀਤਕ, ਧਾਰਮਿਕ ਅਤੇ ਸਾਹਿਤਕ ਸੁਧਾਰ ਲਿਆਉਣ ਦੇ ਯਤਨ ਕੀਤੇ । ਭਾਵੇਂ ਇਹ ਲਹਿਰ ਉਨਾ ਕੁਝ ਨਹੀਂ ਕਰ ਸਕੀ ਜਿਨਾ ਕੁਝ ਇਸ ਵਿਚ ਕਰਨ ਦੀ ਸਮਰਥਾ ਸੀ ਜਾਂ ਇਸ ਨੇ ਕਰਨ ਦੀ ਟੀਚਾ ਮਿਥਿਆ ਸੀ ਕਿਉਂਕਿ ਇਹ ਲਹਿਰ ਛੇਤੀ ਹੀ ਫੁਟ ਦਾ ਸ਼ਿਕਾਰ ਹੋ ਗਈ ਸੀ ਅਤੇ ਰਾਹ ਤੋਂ ਭਟਕ ਕੇ ਅਕਾਲ ਤਖ਼ਤ ਸਾਹਿਬ ਨੂੰ ਆਪਣੇ ਸੁਆਰਥੀ ਹਿਤਾਂ ਨੂੰ ਪੂਰਾ ਕਰਨ ਲਈ ਵਰਤਣਾ ਸ਼ੁਰੂ ਕਰ ਦਿਤਾ ਸੀ । 1887 ਵਿਚ ਪਰੋਫੈਸਰ ਗੁਰਮੁਖ ਸਿੰਘ ਦੇ ਵਿਰੁਧ ਜਾਰੀ ਕੀਤਾ ਗਿਆ ਹੁਕਮਨਾਮਾ ਇਸ ਦੀ ਸਪਸ਼ਟ ਉਦਾਹਰਣ ਹੈ ।

1885 ਵਿਚ ਇੰਡੀਅਨ ਨੈਸ਼ਨਲ ਕਾਂਗਰਸ ਬਣੀ ਲੇਕਿਨ ਪੰਜਾਬ ਵਿਚ ਇਸ ਦਾ ਪਰਭਾਵ ਇਕੀਵੀਂ ਸਦੀ ਦੇ ਦੂਜੇ ਦਹਾਕੇ ਵਿਚ ਪੈਣਾ ਸ਼ੁਰੂ ਹੋਇਆ ਸੀ । ਆਰੀਆ ਸਮਾਜ ਲਹਿਰ ਤੋਂ ਪਿਛੋਂ ਕਾਂਗਰਸ ਪਾਰਟੀ ਪਹਿਲੀ ਪਾਰਟੀ ਸੀ ਜਿਸ ਨੇ ਪੰਜਾਬ ਦੇ ਸਦੀਆਂ ਤੋਂ ਚਲੇ ਆ ਰਹੇ ਸ਼ਾਂਤ ਮਾਹੌਲ ਨੂੰ ਫਿਰਕੂ ਮਹੌਲ ਵਿਚ ਬਦਲਣਾ ਸ਼ੁਰੂ ਕੀਤਾ ਸੀ । 1914-15 ਵਿਚ ਪਹਿਲਾ ਸੰਸਾਰ ਯੁਧ ਸ਼ੁਰੂ ਹੋ ਕੇ 1918 ਵਿਚ ਬਰਤਾਨੀਆ ਅਤੇ ਉਸ ਦੇ ਸਾਥੀ ਦੇਸ਼ਾਂ ਦੀ ਜਿਤ ਦੇ ਰੂਪ ਵਿਚ ਸਮਾਪਤ ਹੋਇਆ । ਇਸ ਯੁਧ ਵਿਚ ਵੀ 1857 ਦੇ ਗਦਰ ਵਾਂਗ ਸਿਖਾਂ ਦੀ ਬਹਾਦਰੀ ਦੀ ਧਾਂਕ ਜਮ ਗਈ ਸੀ । ਇਸੇ ਬਹਾਦਰੀ ਅਤੇ ਵਫਾਦਾਰੀ ਸਦਕੇ ਸਿਖ ਬਰਿਟਿਸ਼ ਸਰਕਾਰ ਦੀ ਵਿਸ਼ੇਸ਼ ਹਮਦਰਦੀ ਅਤੇ ਪਰਸੰਸਾ ਦੇ ਪਾਤਰ ਬਣੇ ਸਨ । ਪਰ ਇੰਡੀਅਨ ਨੈਸ਼ਨਲ

ਕਾਂਗਰਸ ਦੀਆਂ ਪੰਜਾਬ ਪਰਤੀ ਨੀਤੀਆਂ ਕੁਝ ਐਸੀ ਕਿਸਮ ਦੀਆਂ ਸਨ ਜਿਨਾਂ ਨਾਲ ਸਿਖਾਂ ਅਤੇ ਬਰਿਟਿਸ਼ ਸਰਕਾਰ ਵਿਚਕਾਰ ਬਣੇ ਅਛੇ ਸਬੰਧ ਟੁੱਟ ਸਕਦੇ ਸਨ । ਹੈਰਾਨੀ ਇਸ ਗਲ ਦੀ ਹੈ ਕਿ ਕਾਂਗਰਸੀ ਲੀਡਰਾਂ ਦੀਆਂ ਗਤੀਵਿਧੀਆਂ ਦਾ ਮੁਖ ਕੇਂਦਰ ਸਿਰਫ ਪੰਜਾਬ ਹੀ ਸੀ । ਪਹਿਲਾਂ 1908-9 ਵਿਚ ਕਿਸਾਨਾਂ ਨੂੰ ਬਰਿਟਿਸ਼ ਸਰਕਾਰ ਦੇ ਖਿਲਾਫ ਭੜਕਾਇਆ ਗਿਆ । ਅਜੀਤ ਸਿੰਘ ਅਤੇ ਲਾਲਾ ਲਾਜਪਤ ਰਾਏ ਇਸ ਦੇ ਮੁਖ ਪਾਤਰ ਸਨ ਪਰ ਜਦੋਂ 1914-15 ਵਿਚ ਪੰਜਾਬ ਵਿਚ ਗਦਰ ਪਾਰਟੀ ਦੀ ਲਹਿਰ ਚਲੀ ਤਾਂ ਉਹ ਕਿਸੇ ਪਾਸੇ ਵੀ ਨਹੀਂ ਰੜਕੇ । ਫਿਰ ਪਹਿਲੇ ਸੰਸਾਰ ਯੁਧ ਦੇ ਪਿਛੋਂ ਕਾਂਗਰਸੀ ਲੀਡਰਾਂ ਦੀਆਂ ਗਤੀਵਿਧੀਆਂ ਅਚਾਨਕ ਹੀ ਵਧ ਗਈਆਂ ਸਨ। ਇਨਾਂ ਵਿਚ ਹਿੰਸਕ ਕਾਰਵਾਈਆਂ ਵੀ ਸਨ । ਇਸ ਨਾਲ ਐਸਾ ਮਾਹੌਲ ਬਣਾ ਦਿਤਾ ਗਿਆ ਸੀ ਕਿ 1919 ਦੀ ਬਿਸਾਖੀ ਦੇ ਸ਼ੁਭ ਦਿਹਾੜੇ ਜ਼ਲਿਆਂਵਾਲੇ ਬਾਗ ਵਿਚ ਜਨਰਲ ਡਾਇਰ ਨੂੰ ਗੋਲੀ ਚਲਾਉਣੀ ਪਈ ਸੀ । ਇਸ ਵਿਚ ਮਰਨ ਵਾਲੇ ਸਿਖ ਹੀ ਸਨ ਕਾਂਗਰਸੀ ਆਗੂ ਕੋਈ ਵੀ ਨਹੀਂ ਸੀ ਮਰਿਆ ਨਾ ਹੀ ਕੋਈ ਜ਼ਖ਼ਮੀ ਹੀ ਹੋਇਆ ਸੀ । ਇਸ ਤਰਾਂ ਕਾਫੀ ਗਿਣਤੀ ਵਿਚ ਸਿਖਾਂ ਦੇ ਮਾਰੇ ਜਾਣ ਕਰਕੇ ਬਰਿਟਿਸ਼ ਸਰਕਾਰ ਕੁੜਿੱਕੀ ਵਿਚ ਫਸ ਗਈ ਸੀ । ਪਹਿਲੇ ਯੁਧ ਤੋਂ ਪਿਛੋਂ ਸਗੋਂ ਬਰਿਟਿਸ਼ ਸਰਕਾਰ ਅਤੇ ਸਿਖ ਅਵਾਮ ਦੇ ਸਬੰਧ ਸੁਧਰ ਰਹੇ ਸਨ ਪਰ ਜ਼ਲਿਆਂਵਾਲੇ ਬਾਗ ਵਿਚ ਸਿਖਾਂ ਦੇ ਕਾਫੀ ਗਿਣਤੀ ਵਿਚ ਮਾਰੇ ਜਾਣ ਕਰਕੇ ਇਹ ਸਬੰਧ ਬਿਗੜ ਜਾਣੇ ਸਨ ਇਸ ਲਈ ਬਰਿਟਿਸ਼ ਸਰਕਾਰ ਨੇ ਬੜੀ ਕੋਸ਼ਿਸ਼ ਕੀਤੀ ਸੀ ਕਿ ਕਿਸੇ ਵੀ ਤਰਾਂ ਇਸ ਘਟਨਾ ਦੇ ਪਰਭਾਵ ਨੂੰ ਛੇਤੀ ਹੀ ਖ਼ਤਮ ਕਰਨਾ ਚਾਹੀਦਾ ਹੈ । ਇਸ ਦੀ ਪੂਰਤੀ ਲਈ ਜਨਰਲ ਡਾਇਰ ਵਲੋਂ ਸਿਰੀ ਅਕਾਲ ਤਖ਼ਤ ਉਪਰ ਪੇਸ਼ ਹੋ ਕੇ ਅੰਮਰਿਤ ਛਕਣ ਦੀ ਇਛਾ ਜ਼ਾਹਰ ਕਰਨ ਦਾ ਪਰੋਗਰਾਮ ਬਣਾਇਆ ਗਿਆ । ਜਨਰਲ ਡਾਇਰ ਸਿਰੀ ਅਕਾਲ ਤਖ਼ਤ ਸਾਹਿਬ ਤੇ ਹਾਜ਼ਰ ਹੋਇਆ ਅਤੇ ਅੰਮਰਿਤ ਛਕਣ ਦੀ ਇਛਾ ਜ਼ਾਹਰ ਕੀਤੀ । ਉਸ ਨੂੰ ਸਿਰੋਪਾਓ ਦਿਤਾ ਗਿਆ ਅਤੇ ਕਿਹਾ ਗਿਆ ਸੀ ਕਿ ਉਨਾਂ ਨੂੰ ਅੰਮਰਿਤ ਛਕਾਉਣ ਲਈ ਛੇਤੀ ਹੀ ਪਰੋਗਰਾਮ ਬਣਾ ਕੇ ਦਸਿਆ ਜਾਵੇਗਾ । ਪਰ ਇਸ ਸਭ ਕੁਝ ਦੇ ਬਰਾਬਰ ਕਾਂਗਰਸੀ ਜਾਂ ਕਾਂਗਰਸੀ ਪੱਖ ਵਾਲੇ ਅਖ਼ਬਾਰਾਂ ਅਤੇ ਰਸਾਲਿਆਂ ਨੇ ਜ਼ਲਿਆਂਵਾਲੇ ਬਾਗ ਦੇ ਸਾਕੇ ਦੇ ਸਬੰਧ ਵਿਚ ਇਤਨਾ ਤਕੜਾ ਪਰਚਾਰ ਕੀਤਾ ਕਿ ਉਕਤ ਕਿਸਮ ਦੀਆਂ ਗਲਾਂ ਸਗੋਂ ਉਲਟ ਪਰਭਾਵ ਪਾ ਗਈਆਂ ਸਨ । ਬਰਿਟਿਸ਼ ਸਰਕਾਰ ਨਾਲ ਅਛੇ ਸਬੰਧ ਬਣਾ ਕੇ ਰਖਣ ਦੀ ਥਾਂ ਸਿਰੀ ਦਰਬਾਰ ਸਾਹਿਬ ਦੇ ਪੁਜਾਰੀਆਂ ਦੇ ਖਿਲਾਫ਼ ਆਵਾਜ਼ ਉਠਣੀ ਸ਼ੁਰੂ ਹੋ ਗਈ ਹਾਲਾਂਕਿ ਜਨਰਲ ਡਾਇਰ ਨੂੰ ਸਿਰੋਪਾਉ ਸਿਖ ਸਰਦਾਰਾਂ ਦੀ ਸਲਾਹ ਨਾਲ ਹੀ ਦਿਤਾ ਗਿਆ ਸੀ । ਇਹ ਠੀਕ ਹੈ ਕਿ ਸਿਰੀ ਦਰਬਾਰ ਸਾਹਿਬ ਦੇ ਪੁਜਾਰੀ ਸਿਖੀ ਆਚਰਣ ਤੋਂ ਗਿਰੇ ਹੋਏ ਅਤੇ ਸਿਖ ਸਿਧਾਂਤਾਂ ਤੋਂ ਟੁਟੇ ਹੋਏ ਵਿਅਕਤੀ ਸਨ ਪਰ ਉਕਤ ਸਾਰੀ ਗਲ ਨੂੰ ਬਿਗਾੜ ਕੇ ਪੇਸ਼ ਕਰਨਾ ਠੀਕ ਗਲ ਨਹੀਂ ਸੀ । ਅਖੀਰ ਅਕਾਲੀ ਲਹਿਰ ਜਾਂ ਗੁਰਦੁਆਰਾ ਸੁਧਾਰ ਲਹਿਰ ਸ਼ੁਰੂ ਹੋਈ ਜਿਸ ਨਾਲ ਸਾਰਾ ਪਾਸਾ ਹੀ ਪਲਟ ਗਿਆ। ਪਹਿਲੇ ਮਹਾਂ ਯੁਧ ਵਿਚ ਸਿਖਾਂ ਦੇ ਨਿਭਾਏ ਗਏ ਯੋਗਦਾਨ ਦਾ ਸਿਖ ਅਵਾਮ ਕੋਈ ਫਾਇਦਾ ਨਹੀਂ ਲੈ ਸਕੇ ।

1920-21 ਵਿਚ ਅਕਾਲੀ ਲਹਿਰ ਚਲੀ ਜਿਸ ਦਾ ਸਿਟਾ ਪੰਜਾਬ ਵਿਚ ਗੁਰਦੁਆਰਾ ਐਕਟ ਦੇ ਪਾਸ ਹੋਣ ਵਿਚ ਨਿਕਲਿਆ । ਇਸ ਐਕਟ ਤਹਿਤ ਸਿਰੀ ਅਕਾਲ ਤਖ਼ਤ ਸਾਹਿਬ ਦਾ ਇਕ ਨਵਾਂ ਚੈਪਟਰ ਸ਼ੁਰੂ ਹੁੰਦਾ ਹੈ । ਖਾਲਸੇ ਦੀ ਸੁਤੰਤਰਤਾ ਦਾ ਪਰਤੀਕ, ਗੁਰੂ ਹਰਿ ਗੋਬਿੰਦ ਸਾਹਿਬ ਦੀ ਅਗੰਮੀ ਸੋਚ, ਸਿਖਾਂ ਦੀ ਸੁਪਰੀਮ ਅਦਾਲਤ, ਹੱਕ, ਸਚ ਅਤੇ ਇਨਸਾਫ ਦੀ ਪਰਾਪਤੀ ਲਈ ਸੰਘਰਸ਼ ਛੇੜਨ ਦਾ ਹੁਕਮ ਦੇਣ ਵਾਲੀ ਮਹਾਨ ਸੰਸਥਾ ਹੁਣ ਇਕ ਕਾਨੂੰਨ ਦੀਆਂ

ਜ਼ੰਜੀਰਾਂ ਵਿਚ ਜਕੜੀ ਗਈ ਸੀ । ਇਸ ਗਲ ਦਾ ਅਕਾਲੀ ਲਹਿਰ ਦੇ ਲੀਡਰਾਂ ਨੂੰ ਜਾਂ ਤਾਂ ਗਯਾਨ ਹੀ ਨਹੀਂ ਸੀ ਜਾਂ ਫਿਰ ਉਨਾਂ ਦੀ ਸੁਆਰਥੀ ਅਤੇ ਸੌੜੀ ਸੋਚ ਨੇ ਇਸ ਪਾਸੇ ਵਲ ਗੌਰ ਹੀ ਨਹੀਂ ਕਰਨ ਦਿਤੀ । 1925 ਈ. ਵਿਚ ਬਰਿਟਿਸ਼ ਸਰਕਾਰ ਦੀ ਸਿਖਾਂ ਪਰਤੀ ਤੀਜੀ ਕਿਸਮ ਦੀ ਨੀਤੀ ਸ਼ੁਰੂ ਹੁੰਦੀ ਹੈ । ਭਾਵ ਕਿ ਹੁਣ ਬਰਿਟਿਸ਼ ਅਧਿਕਾਰੀਆਂ ਨੇ ਦੋਸਤ ਸਿਖਾਂ ਵਲ ਦੋਸਤੀ ਵਾਲਾ ਅਤੇ ਵਿਰੋਧੀ ਸਿਖਾਂ ਵਲ ਵਿਰੋਧਤਾ ਵਾਲਾ ਹਥ ਵਧਾਇਆ । ਭਾਵੇਂ ਕਿ ਬਰਿਟਿਸ਼ ਸਰਕਾਰ ਨੂੰ ਅਜਿਹੇ ਰਵਈਏ ਤੋਂ ਕੋਈ ਫ਼ਾਇਦਾ ਨਹੀਂ ਪਹੁੰਚਿਆ ਸੀ । ਪੁਰਾਣੇ ਪੁਸ਼ਤੀ ਸਰਦਾਰ ਅਤੇ ਸੂਝਵਾਨ ਸਿਖ ਨੇਤਾ ਤਾਂ ਬਰਿਟਿਸ਼ ਸਰਕਾਰ ਦੇ ਹਮਾਇਤੀ ਬਣ ਕੇ ਖੜੇ ਹੋ ਗਏ ਸਨ ਪਰ ਨਵ-ਉਭਰੇ ਅਕਾਲੀ ਨੇਤਾ ਕਾਂਗਰਸੀ ਨੇਤਾਵਾਂ ਦੇ ਪਿਛਲਗ ਬਣ ਕੇ ਵਿਰੋਧੀ ਦੇ ਤੌਰ ਤੇ ਖੜੇ ਹੋ ਗਏ ਸਨ ।

1925 ਈ. ਵਿਚ ਗੁਰਦੁਆਰਾ ਐਕਟ ਬਣਿਆ । ਇਸ ਦੇ ਅਧੀਨ ਉਸ ਸਮੇਂ ਦੇ ਪੰਜਾਬ ਦੇ ਸਾਰੇ ਇਤਿਹਾਸਕ ਗੁਰਦੁਆਰੇ ਆ ਗਏ ਸਨ । ਸਿਖਾਂ ਦੀਆਂ ਵੋਟਾਂ ਨਾਲ ਚੁਣੀ ਹੋਈ ਇਕ, ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਦੇ ਨਾਂ ਹੇਠ, ਸੰਸਥਾ ਸਥਾਪਤ ਹੋਣੀ ਸੀ । ਇਸੇ ਸੰਸਥਾ ਨੇ ਆਪਣੇ ਵਿਚੋਂ ਹੀ ਅਹੁਦੇਦਾਰ ਚੁਣ ਕੇ ਗੁਰਦੁਆਰਾ ਪਰਬੰਧ ਨੂੰ ਚਲਾਉਣਾ ਸੀ । ਇਸ ਐਕਟ ਦੀ ਮੁਢਲੀ ਜਾਂ ਆਖਰੀ ਬਣਤਰ, ਸਾਰੀ ਦੀ ਸਾਰੀ ਵਿਚ ਅਕਾਲੀ ਨੇਤਾਵਾਂ ਦਾ ਕੋਈ ਹੱਥ ਨਹੀਂ ਸੀ । ਪਰ ਇਸ ਲਈ ਪੈਣ ਵਾਲੀਆਂ ਵੋਟਾਂ ਵਿਚ ਇਨਾਂ ਲੋਕਾਂ ਦੀ ਬਹੁਗਿਣਤੀ ਸੀ । ਇਸ ਤਰਾਂ ਅਕਾਲੀ ਨੇਤਾਵਾਂ ਦੀ ਮੰਗ ਤੋਂ ਬਿਨਾ ਅਤੇ ਸਹਿਯੋਗ ਤੋਂ ਰਹਿਤ ਜੋ ਗੁਰਦੁਆਰਾ ਐਕਟ ਹੋਂਦ ਵਿਚ ਆਇਆ ਉਹੀ ਅਕਟ ਚੋਣਾਂ ਤੋਂ ਬਾਦ ਪੂਰੀ ਤਰਾਂ ਅਕਾਲੀ ਦਲਾਂ ਦੇ ਪਰਬੰਧ ਵਿਚ ਆ ਗਿਆ ਸੀ । ਇਹੀ ਕਾਰਨ ਹੈ ਕਿ ਨਾ ਤਾਂ ਅਕਾਲੀ ਨੇਤਾ ਹੀ ਗੁਰਦੁਆਰਾ ਐਕਟ ਤੋਂ ਉਹ ਫਾਇਦਾ ਲੈ ਸਕੇ ਜੋ ਲਿਆ ਜਾ ਸਕਦਾ ਸੀ ਅਤੇ ਨਾ ਹੀ ਗੁਰਦੁਆਰਾ ਐਕਟ ਸਿੱਖ ਪਰੰਪਰਾਵਾਂ ਨਾਲ ਮੇਲ ਖਾ ਸਕਿਆ ਹੈ । ਗੁਰਦੁਆਰਾ ਐਕਟ ਨੇ ਸਗੋਂ ਅਕਾਲੀਆਂ ਵਿਚ ਖਾਸ ਕਰ ਕੇ ਅਤੇ ਸਿਖ ਅਵਾਮ ਵਿਚ ਆਮ ਕਰ ਕੇ ਫੁਟ ਹੀ ਪਾਈ ਹੈ ।

ਖੈਰ ! ਗੁਰਦੁਆਰਾ ਐਕਟ ਅਖੀਰ ਨੂੰ ਸਭ ਪਾਸਿਓਂ ਪਰਵਾਣ ਹੋਇਆ ; ਚੋਣਾਂ ਹੋਈਆਂ ਅਤੇ ਕਮੇਟੀ ਬਣੀ । ਇਸ ਐਕਟ ਦਾ ਬਹੁਤ ਅਛਾ ਪਰਬੰਧ ਹੋਇਆ । ਗੁਰਦੁਆਰਿਆਂ ਦੀ ਪਰਬੰਧਕੀ ਕਿਸਮ ਵਿਚ ਇਕਰੂਪਤਾ ਆਈ; ਸਾਰੇ ਚੜ੍ਹਾਵਿਆਂ ਦਾ ਅਤੇ ਸਮੁਚੀ ਜਾਇਦਾਦ ਦਾ ਸਹੀ ਕੰਟਰੋਲ ਹੋਇਆ ਅਤੇ ਇਸ ਤਰਾਂ ਸਾਰੀ ਆਮਦਨ ਇਕ ਵਿਸ਼ੇਸ਼ ਪਰਣਾਲੀ ਰਾਹੀਂ ਖਰਚ ਕੀਤੀ ਜਾਣ ਲਗੀ । ਇਹ ਪੱਖ ਹਾਂ ਪੱਖੀ ਹੈ । ਰਾਜਨੀਤਕ ਤੌਰ ਤੇ ਸਿਖਾਂ ਵਿਚ ਲੋਕਤਾਂਤਰਿਕ ਜਾਗਰਿਤੀ ਵੀ ਆਈ ਅਤੇ ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਨੂੰ ਸਮੁਚੇ ਸਿਖ ਜਗਤ ਦੀ ਆਵਾਜ਼ ਜਾਂ ਸਿਖਾਂ ਦੀ ਮਿਨੀ ਪਾਰਲੀਮੈਂਟ ਵੀ ਕਿਹਾ ਜਾਣ ਲਗ ਪਿਆ । ਰਾਜਨੀਤਕ ਸੂਝ ਬੂਝ ਰੱਖਣ ਵਾਲੇ ਵਿਅਕਤੀ ਤਾਂ ਇਥੋਂ ਤਕ ਵੀ ਕਹਿੰਦੇ ਹਨ ਕਿ ਜੇ ਸਿਖ ਲੀਡਰਸ਼ਿਪ ਸਿਆਣੀ ਹੋਵੇ ਤਾਂ ਉਹ ਗੁਰਦੁਆਰਾ ਚੋਣਾਂ ਰਾਹੀਂ ਹੀ ਸਾਰੀ ਦੁਨੀਆਂ ਵਿਚ ਆਪਣਾ ਪਰਭਾਵ ਫੈਲਾ ਸਕਦੀ ਹੈ। ਪਰ ਰੋਣਾ ਤਾਂ ਸਾਰਾ ਸਿਆਣਪ ਦਾ ਹੀ ਹੈ । ਅਜ ਸਿਖ ਲੀਡਰਸ਼ਿਪ ਇਨਾਂ ਚੋਣਾਂ ਰਾਹੀਂ ਸਾਰੀ ਦੁਨੀਆਂ ਨੂੰ ਪਰਭਾਵਤ ਕਰਨ ਦੀ ਥਾਂ ਗੁਰਦੁਆਰਿਆਂ ਦੀ ਗੋਲਕ ਨੂੰ ਕਾਬੂ ਕਰਨ ਲਈ ਹੀ ਆਪਸ ਵਿਚ ਲੜ ਰਹੀ ਹੈ ਆਪਣੇ ਧਾਰਮਿਕ ਅਸਥਾਨਾਂ ਦੀ ਮਾਣ-ਮਰਯਾਦਾ ਦੀ ਖਿਲੀ ਉਡਵਾ ਰਹੀ ਹੈ ।

ਉਕਤ ਗਲਾਂ ਲਿਖਣ ਤੋਂ ਭਾਵ ਸਿਰਫ ਇਹ ਹੀ ਹੈ ਕਿ ਜਿਥੋਂ ਤਕ ਗੁਰਦੁਆਰਿਆਂ

ਦਾ ਪਰਬੰਧ ਕਰਨ ਦਾ ਸਵਾਲ ਹੈ ਉਥੋਂ ਤਕ ਸਿਖ ਗੁਰਦੁਆਰਾ ਐਕਟ ਨੇ ਬਹੁਤ ਅੱਛਾ ਪਰਭਾਵ ਪਾਇਆ ਹੈ । ਪਰ ਕੁਝ ਪਖਾਂ ਤੋਂ ਇਸ ਵਿਚ ਐਸੀਆਂ ਖ਼ਾਮੀਆਂ ਹਨ ਜਿਨਾਂ ਨੇ ਸਿਖਾਂ ਦੀ ਸੁਤੰਤਰ ਹੋਂਦ ਰਖਣ ਵਾਲੀਆਂ ਸੰਸਥਾਵਾਂ ਦੀ ਮਾਣ-ਮਰਯਾਦਾ ਨੂੰ ਸੱਟ ਮਾਰੀ ਹੈ । ਮਿਸਾਲ ਦੇ ਤੌਰ ਤੇ ਸਿਰੀ ਅਕਾਲ ਤਖ਼ਤ ਸਾਹਿਬ ਅਤੇ ਦੋ ਹੋਰ ਇਲਾਕਾਈ ਤਖ਼ਤ ਸਾਹਿਬਾਨ (ਤਖ਼ਤ ਸਿਰੀ ਕੇਸ਼ਗੜ ਸਾਹਿਬ ਅਤੇ ਤਖ਼ਤ ਸਿਰੀ ਦਮਦਮਾ ਸਾਹਿਬ) ਨੂੰ ਇਸ ਗੁਰਦੁਆਰਾ ਐਕਟ ਦੇ ਅਧੀਨ ਕਰ ਕੇ ਅਸੀਂ ਆਪਣੇ ਤਖ਼ਤਾਂ ਦੇ ਸੁਤੰਤਰ ਸੰਕਲਪ ਨੂੰ ਖ਼ਤਮ ਕਰ ਬੈਠੇ ਹਾਂ । ਇਸ ਤਰਾਂ ਸਾਡੇ ਤਖ਼ਤਾਂ ਦੀ ਸਿਧਾਂਤਕ ਸਰਬਉਚਤਾ ਵੀ ਖ਼ਤਮ ਹੋ ਗਈ ਹੈ ਅਤੇ ਇਨਾਂ ਦਾ ਰੋਜ਼ਾਨਾਂ ਦਾ ਪਰਬੰਧ ਵੀ ਬਿਗੜ ਗਿਆ ਹੈ । ਇਕ ਤਰਾਂ ਨਾਲ ਅਸੀਂ ਆਪਣੇ ਤਖ਼ਤਾਂ ਦੇ ਪਰਬੰਧ ਵਿਚ ਸਰਕਾਰੀ ਦਖ਼ਲਅੰਦਾਜ਼ੀ ਨੂੰ ਰਸਤਾ ਖੋਲ੍ਹ ਦਿਤਾ ਹੈ । ਇਹੀ ਨੁਕਤਾ ਇਸ ਵਰਤਮਾਨ ਲਿਖਤ ਦਾ ਚਰਚਾ-ਗੋਚਰ ਵਿਸ਼ਾ ਹੈ । ਆਓ ਇਸ ਤੇ ਵਿਸਥਾਰ ਪੂਰਬਕ ਬਹਿਸ ਕਰੀਏ । ਗੁਰਦੁਆਰਾ ਐਕਟ ਭਾਰਤੀ ਸੰਵਿਧਾਨ ਦੇ ਅਧੀਨ ਹੈ ਇਸ ਕਰਕੇ ਗੁਰਦੁਆਰਾ ਐਕਟ ਰਾਹੀਂ ਸਥਾਪਤ ਹੋਇਆ ਸਾਰਾ ਪਰਬੰਧ ਅਤੇ ਪਰਬੰਧਕੀ ਅਧਿਕਾਰੀ ਪਾਰਲੀਮੈਂਟ ਦੇ ਅਧੀਨ ਹਨ ਅਤੇ ਭਾਰਤੀ ਅਦਾਲਤਾਂ ਅਗੇ ਜਵਾਬ ਦੇਹ ਹਨ । ਅਜ ਕਲ ਦੇ ਪਰੋਫੈਸਰ ਜਾਂ ਨੈਸ਼ਨਲ ਪਰੋਫੈਸਰ ਜਾਂ ਸਿਖ ਬੁਧੀਜੀਵੀ ਇਸ ਨੁਕਤੇ ਤੇ ਤਾਂ ਬਥੇਰਾ ਰੌਲਾ ਪਾ ਰਹੇ ਹਨ ਕਿ ਜੇਕਰ ਗੁਰਦੁਆਰਾ ਚੋਣਾਂ ਵਿਚ ਰਾਧਾ ਸੁਆਮੀਏ ਜਾਂ ਨਿਰੰਕਾਰੀ ਲੋਕ ਜਿਤ ਕੇ ਆ ਗਏ ਤਾਂ ਫਿਰ ਕੀ ਕੀਤਾ ਜਾਵੇਗਾ ? ਪਰ ਇਨਾਂ ਮਹਾਨ ਨੈਸ਼ਨਲ ਪਰੋਫੈਸਰ ਸਾਹਿਬਾਨ ਨੂੰ ਇਹ ਗਲ ਨਹੀਂ ਦਿਸਦੀ ਕਿ ਜਿਹੜੀ ਪਾਰਲੀਮੈਂਟ ਦੇ ਅਧੀਨ ਗੁਰਦੁਆਰਾ ਪਰਬੰਧ ਚਲ ਰਿਹਾ ਹੈ ਉਹ ਸਾਰੀ ਦੀ ਸਾਰੀ ਹੀ ਰਾਧਾ ਸੁਆਮੀਆਂ ਅਤੇ ਨਿਰੰਕਾਰੀਆਂ ਜੈਸੇ ਗੈਰ-ਸਿਖਾਂ ਦੀ ਜਾਂ ਸਿਖ ਵਿਰੋਧੀਆਂ ਦੀ ਹੈ । ਭਲੇ ਲੋਕੋ ! ਰਾਧਾ ਸੁਆਮੀਏ ਜਾਂ ਨਿਰੰਕਾਰੀਏ ਤਾਂ ਅਜੇ ਜਿਤ ਕੇ ਆਉਣਗੇ ਪਰ ਗੁਰਦੁਆਰਾ ਅਕਟ ਦੀ ਮਾਲਕ ਪਾਰਲੀਮੈਂਟ ਤਾਂ ਪਹਿਲੋਂ ਹੀ ਰਾਧਾ ਸੁਆਮੀਆਂ ਅਤੇ ਨਿਰੰਕਾਰੀਆਂ ਨਾਲ ਭਰੀ ਪਈ ਹੈ । ਭਾਰਤ ਸਰਕਾਰ ਦੀ ਕਿਸੇ ਵੀ ਛੋਟੀ ਤੋਂ ਛੋਟੀ ਕੋਰਟ ਵਿਚ ਕਿਸੇ ਵਡੇ ਤੋਂ ਵਡੇ ਗੁਰਦੁਆਰੇ ਦਾ ਮੁਕੱਦਮਾ ਚਲ ਸਕਦਾ ਹੈ । ਭਾਰਤ ਸਰਕਾਰ ਜੇ ਚਾਹੇ ਤਾਂ ਕਦੇ ਵੀ ਇਕ ਆਰਡੀਨੈਂਸ ਜਾਰੀ ਕਰਵਾ ਕੇ ਸ਼ਰੋਮਣੀ ਕਮੇਟੀ ਨੂੰ ਤੋੜ ਸਕਦੀ ਹੈ ਅਤੇ ਆਪਣੇ ਹਥ-ਠੋਕੇ ਵਿਅਕਤੀਆਂ ਦਾ ਪਰਬੰਧਕੀ ਬੋਰਡ ਬਣਾ ਸਕਦੀ ਹੈ । ਦਿਲੀ ਦੇ ਗੁਰਦੁਆਰਿਆਂ ਦੇ ਮੁਤੱਲਕ ਤਾਂ ਅਜਿਹਾ ਦੋ ਵਾਰ ਹੋ ਵੀ ਚੁਕਿਆ ਹੈ। ਸ਼ਰੋਮਣੀ ਕਮੇਟੀ ਦਾ ਪਰਧਾਨ ਕਾਨੂੰਨੀ ਤੌਰ ਤੇ ਭਾਰਤ ਸਰਕਾਰ ਪਰਤੀ ਅਤੇ ਉਸ ਦੀਆਂ ਅਦਾਲਤਾਂ ਪਰਤੀ ਜਵਾਬ ਦੇਹ ਹੈ । ਇਹ ਤਾਂ ਮੋਟੀ ਜਿਹੀ ਗੁਰਦੁਆਰਾ ਅਕਟ ਦੀ ਵਿਆਖਿਆ ਹੈ ਜੇਕਰ ਬਹੁਤ ਬਰੀਕੀ ਵਿਚ ਜਾ ਕੇ ਦੇਖਿਆ ਜਾਵੇ ਤਾਂ ਇਸ ਵਿਚ ਬੜੀਆਂ ਹੀ ਹੈਰਾਨ ਕਰਨ ਵਾਲੀਆਂ ਗਲਾਂ ਦਿਖਾਈ ਦੇਣਗੀਆਂ ।

ਸਿਰੀ ਅਕਾਲ ਤਖ਼ਤ ਸਾਹਿਬ ਗੁਰਦੁਆਰਾ ਨਹੀਂ ਹੈ । ਇਹ ਇਕ ਤਖ਼ਤ ਹੈ । ਤਖ਼ਤ ਦਾ ਸੰਕਲਪ ਇਕ ਸੁਤੰਤਰ ਅਤੇ ਖੁਦਮੁਖ਼ਤਿਆਰ ਸੰਸਥਾ ਦਾ ਹੁੰਦਾ ਹੈ । ਖਾਲਸਈ ਵਿਸ਼ਵਾਸ ਅਤੇ ਪਰੰਪਰਾਵਾਂ ਅਨੁਸਾਰ ਸਿਰੀ ਅਕਾਲ ਤਖ਼ਤ ਸਾਹਿਬ ਅਤੇ ਬਾਕੀ ਦੇ ਹੋਰ ਤਖ਼ਤ ਪੂਰਨ ਸੁਤੰਤਰ ਹਨ ਅਤੇ ਕੇਵਲ ਤੇ ਕੇਵਲ ਖਾਲਸਾ ਪੰਥ ਅਗੇ ਹੀ ਜਵਾਬ ਦੇਹ ਹਨ ਅਤੇ ਖਾਲਸਈ ਪਰਬੰਧ ਹੇਠ ਰਖੇ ਜਾ ਸਕਦੇ ਹਨ । ਇਹ ਮੁਖ ਅੰਤਰ ਹੈ ਗੁਰਦੁਆਰੇ ਅਤੇ ਤਖ਼ਤ ਦਾ । ਗੁਰਦੁਆਰੇ ਦਾ ਪਰਬੰਧਕ ਜਾਂ ਸੇਵਾਦਾਰ ਕੋਈ ਵੀ (ਸਿਖ, ਗੈਰ ਸਿਖ, ਸਹਿਜਧਾਰੀ) ਹੋ ਸਕਦਾ ਹੈ ਪਰ ਸਿਰੀ ਅਕਾਲ ਤਖ਼ਤ ਸਾਹਿਬ ਦਾ ਅਤੇ ਬਾਕੀ ਦੇ ਤਖ਼ਤਾਂ ਦਾ ਸੇਵਾਦਾਰ ਜਾਂ ਜਥੇਦਾਰ ਸਿਰਫ ਅੰਮਰਿਤਧਾਰੀ ਅਤੇ ਤਿਆਰਬਰਤਿਆਰ ਖਾਲਸਾ ਹੀ ਹੋ ਸਕਦਾ ਹੈ । ਗੁਰਦੁਆਰੇ ਵਿਚੋਂ

ਕੋਈ ਹੁਕਮਨਾਮਾ ਜਾਰੀ ਨਹੀਂ ਹੋ ਸਕਦਾ ਅਤੇ ਨਾ ਹੀ ਗੁਰਦੁਆਰਾ ਕੋਈ ਸਤਾਧਾਰੀ ਅਸਥਾਨ ਹੁੰਦਾ ਹੈ ਪਰ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਹਰ ਕਿਸਮ ਦਾ ਹੁਕਮਨਾਮਾ ਜਾਰੀ ਹੋ ਸਕਦਾ ਹੈ ਅਤੇ ਇਹ ਪੂਰਨ ਸਤਾਧਾਰੀ ਅਸਥਾਨ ਹੈ । ਇਥੋਂ ਦੰਡ ਵੀ ਲਗਾਇਆ ਜਾ ਸਕਦਾ ਹੈ, ਦੋਸ਼ੀ ਵਿਅਕਤੀ ਨੂੰ ਤਲਬ ਹੋਣ ਦੇ ਹੁਕਮ ਵੀ ਜਾਰੀ ਕੀਤੇ ਜਾ ਸਕਦੇ ਹਨ ਅਤੇ ਅਛੀਆਂ ਪ੍ਰਾਪਤੀਆਂ ਵਾਲੇ ਵਿਅਕਤੀ ਦਾ ਮਾਣ-ਸਨਮਾਨ ਵੀ ਕੀਤਾ ਜਾ ਸਕਦਾ ਹੈ । ਸਿਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਸਿਰਫ ਤੇ ਸਿਰਫ ਸਿਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਅਤੇ ਪੰਜ ਪਿਆਰਿਆਂ ਦੀ ਅਗਵਾਈ ਵਿਚ ਜੁੜੇ ਖਾਲਸੇ ਅਗੇ ਹੀ ਜਵਾਬ ਦੇਹ ਹੈ ਅਤੇ ਇਸੇ ਤਰਾਂ ਦੀ ਹੀ ਮਰਯਾਦਾ ਵਿਚ ਜੁੜਿਆ ਖਾਲਸਾ ਹੀ ਜਥੇਦਾਰ ਅਕਾਲ ਤਖ਼ਤ ਦੀ ਨਿਯੁਕਤੀ ਜਾਂ ਸਥਾਪਨਾ ਕਰ ਸਕਦਾ ਹੈ। ਜਥੇਦਾਰ ਅਕਾਲ ਤਖ਼ਤ ਜਾਂ ਅਕਾਲ ਤਖ਼ਤ ਦਾ ਕੋਈ ਵੀ ਮਸਲਾ ਭਾਰਤ ਸਰਕਾਰ ਦੀ ਕਿਸੇ ਵੀ ਅਦਾਲਤ ਵਿਚ ਨਹੀਂ ਲਿਜਾਇਆ ਜਾ ਸਕਦਾ । ਪਰ ਗੁਰਦੁਆਰੇ ਦੀ ਜਾਂ ਗੁਰਦੁਆਰਾ ਪਰਬੰਧ ਦੀ ਇਹੋ ਜਿਹੀ ਕੋਈ ਪਰੰਪਰਾ ਨਹੀਂ ਹੈ । ਸਿਰੀ ਅਕਾਲ ਤਖ਼ਤ ਸਾਹਿਬ ਦੇ ਪਿਛੇ ਬੜੀਆ ਮਹਾਨ ਪਰੰਪਰਾਵਾਂ ਹਨ । ਅਠਾਰਵੀਂ ਸਦੀ ਵਿਚ ਸਰਬੱਤ ਖਾਲਸੇ ਦੀ ਸੰਸਥਾ ਹੀ ਇਸ ਮਹਾਨ ਅਸਥਾਨ ਦਾ ਪਰਬੰਧ ਕਰਦੀ ਰਹੀ ਹੈ । ਪਰ ਜਦੋਂ ਵੀ ਖਾਲਸਈ ਰਵਾਇਤਾਂ ਦੇ ਵਿਰੋਧੀ ਲੋਕ ਇਸ ਸੰਸਥਾ ਉਪਰ ਕਾਬਜ਼ ਹੋਏ ਉਸ ਸਮੇਂ ਹੀ ਉਹ ਲੋਕ ਸਰਬੱਤ ਖਾਲਸਾ ਦੀ ਸੰਸਥਾ ਦਾ ਵਿਰੋਧ ਕਰਦੇ ਰਹੇ ਸਨ । ਅਜਿਹੇ ਲੋਕ ਹੀ ਇਹ ਕਹਿੰਦੇ ਹਨ ਕਿ ਅਠਾਰਵੀਂ ਸਦੀ ਦੀ ਸੋਚ ਬੀਹਵੀਂ ਸਦੀ ਵਿਚ ਕਿਸ ਤਰਾਂ ਅਪਣਾਈ ਜਾ ਸਕਦੀ ਹੈ ਜਾਂ ਇਹ ਕਿ ਕਰੋੜਾਂ ਦੀ ਗਿਣਤੀ ਵਾਲਾ ਖਾਲਸਾ ਅਕਾਲ ਤਖ਼ਤ ਦੇ ਥੋੜੇ ਜਿਹੇ ਦਲਾਣ ਵਿਚ ਕਿਵੇਂ ਇਕਠਾ ਹੋ ਸਕਦਾ ਹੈ । ਭਾਵ ਕਿ ਅਜਿਹੇ ਲੋਕ ਜਦੋਂ ਸਰਬੱਤ ਖਾਲਸਾ ਸੰਸਥਾ ਦੀ ਵਿਰੋਧਤਾ ਕਰਦੇ ਹਨ ਤਾਂ ਇਨਾਂ ਸਾਹਮਣੇ ਕਿਸੇ ਸੰਕਲਪ, ਸਿਧਾਂਤ ਜਾਂ ਸੰਸਥਾ ਦੀ ਗੱਲ ਨਹੀਂ ਹੁੰਦੀ ਸਗੋਂ ਆਖਰੀ ਅਰਥਾਂ ਵਾਲੀਆਂ ਗਲਾਂ ਹੁੰਦੀਆਂ ਹਨ । ਇਨਾਂ ਲੋਕਾਂ ਨੂੰ ਕੋਈ ਪੁਛੇ ਕਿ ਭਾਰਤ ਦੀ ਅੱਸੀ-ਨੱਬੇ ਕਰੋੜ ਆਬਾਦੀ ਵਾਲੇ ਮੁਲਕ ਦੀ ਲੋਕ-ਸਰਕਾਰ ਪਾਰਲੀਮੈਂਟ ਦੇ ਛੋਟੇ ਜਿਹੇ ਹਾਲ ਵਿਚ ਕਿਸ ਤਰਾਂ ਜੁੜ ਜਾਂਦੀ ਹੈ ? ਲੋਕ-ਰਾਜ ਜਾਂ ਜ਼ਮਹੂਰੀਅਤ ਇਕ ਸੰਕਲਪ ਹੈ । ਇਸ ਸੰਕਲਪ ਰਾਹੀਂ ਹੋਂਦ ਵਿਚ ਆਈ ਪਾਰਲੀਮੈਂਟ ਇਕ ਸੰਸਥਾ ਹੈ । ਇਸ ਵਿਚ ਆਬਾਦੀਆਂ ਦੀ ਗਿਣਤੀ ਮਿਣਤੀ ਦੀ ਕੋਈ ਗਲ ਅੜਿਕਾ ਨਹੀਂ ਬਣਦੀ। ਇਸੇ ਤਰਾਂ ਸੰਗਤ ਦੀ ਸਰਬਉਚਤਾ ਜਾਂ ਖਾਲਸੇ ਦਾ ਗੁਰੂ ਰੂਪ ਹੋਣਾ, ਸਿਖਾਂ ਦਾ ਜ਼ਮਹੂਰੀ ਸੰਕਲਪ ਹੈ । ਸਰਬੱਤ ਖਾਲਸਾ ਇਸ ਜ਼ਮਹੂਰੀ ਸੰਕਲਪ ਨੂੰ ਵਰਤੋਂ ਵਿਚ ਲਿਆਉਣ ਵਾਲੀ ਸੰਸਥਾ ਹੈ । ਅਕਾਲ ਤਖ਼ਤ ਕੇਂਦਰੀ ਅਸਥਾਨ ਹੈ ਜਿਥੇ ਸਰਬੱਤ ਖਾਲਸੇ ਦੀ ਸੰਸਥਾ ਆਪਣੀਆਂ ਕਾਰਵਾਈਆਂ ਚਲਾ ਸਕਦੀ ਹੈ । ਸਰਬੱਤ ਖਾਲਸੇ ਦਾ ਅਰਥ ਇਹ ਨਹੀਂ ਹੈ ਕਿ ਇਸ ਵਿਚ ਖਾਲਸੇ ਦੀ ਸਾਰੀ ਆਬਾਦੀ ਇਕੱਠੀ ਹੋਵੇਗੀ ਸਗੋਂ ਇਸ ਦਾ ਅਰਥ ਹੈ ਕਿ ਇਹ ਸਮੂਹ ਖਾਲਸੇ ਦਾ ਜਾਂ ਸਮੂਹ ਸਿਖ ਸਮਾਜ ਦੀ ਨੁਮਾਇੰਦਗੀ ਕਰਨ ਵਾਲਾ ਇਕੱਠ ਹੈ । ਜਿਸ ਤਰਾਂ ਅੱਸੀ ਨੱਬੇ ਕਰੋੜ ਜਨਤਾ ਦੀ ਨੁਮਾਇੰਦਗੀ ਪਾਰਲੀਮੈਂਟ ਦੇ ਪੰਜ ਸੌ ਚਾਲੀ ਮੈਂਬਰਾਂ ਦੇ ਰੂਪ ਵਿਚ ਹੋ ਸਕਦੀ ਹੈ ਤਾਂ ਕਰੋੜ-ਡੇਢ ਕਰੋੜ ਆਬਾਦੀ ਵਾਲੇ ਖਾਲਸਾ ਪੰਥ ਦੀ ਨੁਮਾਇੰਦਗੀ ਵੀ ਚਾਰ ਸੌ ਜਾਂ ਪੰਜ ਸੌ ਜਾਂ ਇਸ ਤੋਂ ਵਧ ਘਟ ਮੈਂਬਰਾਂ ਦੇ ਰੂਪ ਵਿਚ ਵੀ ਹੋ ਸਕਦੀ ਹੈ । ਕੁਝ ਲੇਖਕ ਇਹ ਵੀ ਕਹਿੰਦੇ ਹਨ ਕਿ ਜਦੋਂ ਸ਼ਰੋਮਣੀ ਕਮੇਟੀ ਦੇ ਮੈਂਬਰ ਸਿਖਾਂ ਦੀ ਬਹੁ-ਗਿਣਤੀ ਰਾਹੀਂ ਚੁਣੇ ਜਾਂਦੇ ਹਨ ਤਾਂ ਇਸ ਦੇ ਸਾਹਮਣੇ ਸਰਬੱਤ ਖਾਲਸਾ ਸਮਾਗਮਾਂ ਦੀ ਕੀ ਲੋੜ ਹੈ । ਇਹ ਗਲ ਇਕ ਦਮ ਗਲਤ ਹੈ । ਪਹਿਲਾ, ਇਸ ਕਰਕੇ ਕਿ ਇਹ ਸਿਰਫ ਪੁਰਾਣੇ ਭੁਗੋਲਿਕ ਪੰਜਾਬ ਦੇ ਸਿਖਾਂ ਰਾਹੀਂ ਹੀ ਚੁਣੀ ਹੋਈ ਕਮੇਟੀ ਹੈ । ਪੰਜਾਬ ਤੋਂ ਬਾਹਰਲੇ ਸਾਰੇ ਸਿਖ ਇਸ ਵਿਚ

ਸ਼ਾਮਲ ਨਹੀਂ ਹਨ । ਦੂਜਾ, ਇਹ ਸੰਸਥਾ, ਜਿਵੇਂ ਕਿ ਪਹਿਲਾਂ ਹੀ ਲਿਖਿਆ ਜਾ ਚੁਕਿਆ ਹੈ, ਭਾਰਤੀ ਸੰਵਿਧਾਨ ਦੀ ਸਬਾਰਡੀਨੇਟ ਸੰਸਥਾ ਹੈ ਜਿਹੜੀ ਕਿ ਸਿਰੀ ਅਕਾਲ ਤਖ਼ਤ ਸਾਹਿਬ ਦੀਆਂ ਰਵਾਇਤਾਂ ਅਤੇ ਖਾਲਸੇ ਦੇ ਸੰਕਲਪ ਦੇ ਵਿਰੁੱਧ ਹੈ । ਹਾਂ ਜੇਕਰ ਇਹੀ ਚੋਣਾ ਸਿਰਫ ਅਕਾਲ ਤਖ਼ਤ ਦੀ ਛਤਰ ਛਾਇਆ ਹੇਠ ਹੋਣ ਜਾਂ ਖਾਲਸੇ ਦੀ ਖੁਦਮੁਖ਼ਤਿਆਰ ਸੰਸਥਾ ਵਜੋਂ ਹੋਣ ਤਾਂ ਵੀ ਕੁਝ ਹੱਦ ਤਕ ਖਾਲਸਈ ਰਵਾਇਤਾਂ ਦੇ ਅਨੁਕੂਲ ਮੰਨਿਆ ਜਾ ਸਕਦਾ ਸੀ ।

ਉਕਤ ਬਹਿਸ ਦਾ ਸਿਟਾ ਇਹ ਹੀ ਹੈ ਕਿ ਸਿਰੀ ਅਕਾਲ ਤਖ਼ਤ ਸਾਹਿਬ ਇਕ ਸਰਬਉਚ, ਸਰਬਸ਼ਕਤੀਸ਼ਾਲੀ ਅਤੇ ਸੁਤੰਤਰ ਸੰਸਥਾ ਹੈ । ਇਸ ਦਾ ਪਰਬੰਧ ਖਾਲਸੇ ਦੀ ਖੁਦਮੁਖ਼ਤਿਆਰ ਸੰਸਥਾ ਹੀ ਕਰ ਸਕਦੀ ਹੈ। ਖਾਲਸੇ ਦੀ ਖੁਦਮੁਖ਼ਤਿਆਰ ਸੰਸਥਾ ਸਿਰਫ ਸਰਬੱਤ ਖਾਲਸਾ ਹੈ । ਸ਼ਰੋਮਣੀ ਕਮੇਟੀ ਇਕ ਸਬਾਰਡੀਨੇਟ ਸੰਸਥਾ ਹੈ । ਇਸ ਦੀਆਂ ਚੋਣਾਂ ਅਤੇ ਪਰਬੰਧ ਭਾਰਤੀ ਸੰਵਿਧਾਨ ਦੀਆਂ ਹਦਾਇਤਾਂ ਤੇ ਰਵਾਇਤਾਂ ਅਨੁਸਾਰ ਹੁੰਦਾ ਹੈ। ਜੋ ਕਿ ਖਾਲਸਈ ਪਰੰਪਰਾਵਾਂ ਦੇ ਪਰਤੀਕੂਲ ਹਨ । ਇਹ ਗੁਰਦੁਆਰਾ ਪਰਬੰਧ ਲਈ ਠੀਕ ਹੋ ਸਕਦੀਆਂ ਹਨ ਪਰ ਸਿਰੀ ਅਕਾਲ ਤਖ਼ਤ ਸਾਹਿਬ ਜੈਸੀ ਮਹਾਨ ਸੰਸਥਾ ਲਈ ਠੀਕ ਨਹੀਂ ਹੋ ਸਕਦੀਆਂ ।

ਗੁਰਦੁਆਰਾ ਐਕਟ ਅਨੁਸਾਰ ਸ਼ਰੋਮਣੀ ਕਮੇਟੀ ਦਾ ਪਰਧਾਨ ਪੂਰੇ ਅਧਿਕਾਰਾਂ ਦਾ ਮਾਲਕ ਹੈ । ਉਹ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੀ ਨਿਯੁਕਤੀ ਵੀ ਕਰ ਸਕਦਾ ਹੈ ਅਤੇ ਬਰਖਾਸਤਗੀ ਵੀ ਕਰ ਸਕਦਾ ਹੈ । ਹੋਰ ਤਾਂ ਹੋਰ ਨਿਯੁਕਤੀ ਅਤੇ ਬਰਖਾਸਤਗੀ ਲਈ ਕੋਈ ਵੀ ਨੀਯਮ ਨਿਰਧਾਰਤ ਨਹੀਂ ਕੀਤੇ ਹਨ । ਇਹ ਸਭ ਕੁਝ ਸ਼ਰੋਮਣੀ ਕਮੇਟੀ ਦੇ ਪਰਧਾਨ ਦੀ ਆਪਣੀ ਮਰਜ਼ੀ ਅਨੁਸਾਰ ਹੁੰਦਾ ਹੈ । ਕਹਿਣ ਨੂੰ ਤਾਂ ਇਹ ਕਿਹਾ ਗਿਆ ਹੈ ਕਿ ਪਰਧਾਨ ਸਭ ਕੁਝ ਸ਼ਰੋਮਣੀ ਕਮੇਟੀ ਦੇ ਜਨਰਲ ਹਾਊਸ ਦੀ ਸਲਾਹ ਨਾਲ ਜਾਂ ਪਰਵਾਨਗੀ ਨਾਲ ਹੀ ਕਰੇਗਾ ਪਰ ਅਮਲੀ ਰੂਪ ਵਿਚ ਹੋ ਇਹ ਰਿਹਾ ਹੈ ਕਿ ਪਰਧਾਨ ਫੈਸਲੇ ਪਹਿਲਾਂ ਕਰ ਦਿੰਦਾ ਹੈ ਜਨਰਲ ਹਾਊਸ ਦੀ ਸਾਲਾਹ ਜਾਂ ਪਰਵਾਣਗੀ ਪਿਛੋਂ ਲਈ ਜਾਂਦੀ ਹੈ । ਸੰਤ ਚੰਨਣ ਸਿੰਘ ਦੀ ਪਰਧਾਨਗੀ ਤੋਂ ਲੈ ਕੇ ਅਜ ਜਥੇਦਾਰ ਗੁਰਚਰਨ ਸਿੰਘ ਟੌਹੜਾ ਦੀ ਪਰਧਾਨਗੀ ਤਕ ਇਹੋ ਕੁਝ ਹੀ ਹੋ ਰਿਹਾ ਹੈ । ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ (ਸਵਰਗਵਾਸੀ) ਅਤੇ ਵਰਤਮਾਨ ਸਿੰਘ ਸਾਹਿਬ ਪਰੋਫੈਸਰ ਮਨਜੀਤ ਸਿੰਘ ਦੀ ਜਥੇਦਾਰ ਦੇ ਤੌਰ ਤੇ ਨਿਯੁਕਤੀ, ਨਿਰੋਲ ਇਕ ਧੜੇ ਦੀ ਮਰਜ਼ੀ ਅਨੁਸਾਰ ਅਤੇ ਸਭ ਰਵਾਇਤਾਂ ਅਤੇ ਪਰੰਪਰਾਵਾਂ ਨੂੰ ਅਖੋਂ ਓਹਲੇ ਕਰਕੇ ਕੀਤੀ ਗਈ ਸੀ । ਲੇਖ ਦੇ ਅਗੇ ਜਾ ਕੇ ਦਸਿਆ ਜਾਵੇਗਾ ਕਿ ਸ਼ਰੋਮਣੀ ਕਮੇਟੀ ਦਾ ਪਰਧਾਨ ਤਾਂ ਜਥੇਦਾਰ ਅਕਾਲ ਤਖ਼ਤ ਨਾਲੋਂ ਸੁਪਰੀਮ ਹੈ ਹੀ ਹੈ ਸਗੋਂ ਸ਼ਰੋਮਣੀ ਕਮੇਟੀ ਵਲੋਂ ਕਾਇਮ ਕੀਤੀਆਂ ਗਈਆਂ ਸਬ-ਕਮੇਟੀਆਂ ਦੇ ਪਰਧਾਨ ਵੀ ਜਥੇਦਾਰ ਅਕਾਲ ਤਖ਼ਤ ਨਾਲੋਂ ਜ਼ਿਆਦਾ ਸ਼ਕਤੀਸ਼ਾਲੀ ਹਨ । ਜਿਹੜਾ ਸ਼ਰੋਮਣੀ ਕਮੇਟੀ ਦਾ ਪਰਧਾਨ ਖੁਦ ਹੀ ਭਾਰਤੀ ਸੰਵਿਧਾਨ ਦੇ ਤਹਿਤ ਹੈ ਉਹ ਜੇ ਜਥੇਦਾਰ ਅਕਾਲ ਤਖ਼ਤ ਦੀ ਨਿਯੁਕਤੀ, ਬਰਖਾਸਤਗੀ ਅਤੇ ਮਾਸਿਕ ਤਨਖ਼ਾਹ ਨੀਯਤ ਕਰਨ ਦੇ ਅਧਿਕਾਰ ਰਖਦਾ ਹੈ ਇਸ ਦਾ ਮਤਲਬ ਤਾਂ ਇਹੀ ਹੋਇਆ ਕਿ ਅਕਾਲ ਤਖ਼ਤ ਸਾਹਿਬ ਜੈਸੀ ਮਹਾਨ ਸੰਸਥਾ ਨੂੰ ਇਕ ਸਬਾਰਡੀਨੇਟ ਸੰਸਥਾ ਦੇ ਅਤੇ ਇਸ ਸਬਾਰਡੀਨੇਟ ਸੰਸਥਾ ਦੇ ਅਧਿਕਾਰੀਆਂ ਦੇ ਤਹਿਤ ਰਖ ਕੇ ਦੋਹਰੀ ਗੁਲਾਮੀ ਦਾ ਸ਼ਿਕਾਰ ਬਣਾ ਦਿਤਾ ਗਿਆ ਹੈ । ਅਜਿਹੀ ਵਿਵਸਥਾ ਵਿਚ ਅਕਾਲ ਤਖ਼ਤ ਦੀ ਅਤੇ ਇਸ ਦੇ ਜਥੇਦਾਰ ਦੀ ਸੁਪਰੀਮੇਸੀ ਕਿਥੇ ਰਹਿ ਜਾਂਦੀ ਹੈ ? ਅਜ ਕਹਿਣ ਨੂੰ ਭਾਵੇਂ ਲਖ ਵਾਰ ਕਹੀਂ ਜਾਓ ਕਿ ਅਕਾਲ ਤਖ਼ਤ ਸੁਪਰੀਮ ਹੈ ਜਾਂ ਇਸ ਦਾ ਜਥੇਦਾਰ ਸੁਪਰੀਮ ਹੈ ਇਸ ਨਾਲ ਕੀ ਫ਼ਰਕ ਪੈਂਦਾ ਹੈ । ਅਮਲੀ ਰੂਪ ਵਿਚ ਤਾਂ ਪਰਧਾਨ ਸ਼ਰੋਮਣੀ ਕਮੇਟੀ ਸੁਪਰੀਮ ਹੈ ।

ਇਹ ਉਪਰੋਕਤ ਚਰਚਾ ਤਾਂ ਸਿਰਫ ਗੁਰਦੁਆਰਾ ਐਕਟ ਅਨੁਸਾਰ, ਸ਼ਰੋਮਣੀ ਕਮੇਟੀ ਅਤੇ ਅਕਾਲ ਤਖ਼ਤ ਦੀ ਕਾਨੂੰਨੀ ਸਥਿਤੀ ਨੂੰ ਸਪਸ਼ਟ ਕਰਨ ਲਈ ਹੀ ਕੀਤੀ ਗਈ ਹੈ । ਜਦੋਂ ਅਸੀਂ ਇਸ ਐਕਟ ਰਾਹੀਂ ਹੋਂਦ ਵਿਚ ਆਈ ਸ਼ਰੋਮਣੀ ਕਮੇਟੀ ਦੀਆਂ ਅਕਾਲ ਤਖ਼ਤ ਸਾਹਿਬ ਪਰਤੀ ਅਮਲ ਵਿਚ ਲਿਆਂਦੀਆਂ ਗਈਆਂ ਕਾਰਵਾਈਆਂ ਨੂੰ ਦੇਖਾਂਗੇ ਤਾਂ ਪਾਠਕ ਹੈਰਾਨ ਹੋਣਗੇ ਕਿ ਸ਼ਰੋਮਣੀ ਕਮੇਟੀ ਦੇ ਅਧਿਕਾਰੀਆਂ ਨੇ ਕਿਵੇਂ ਅਕਾਲ ਤਖ਼ਤ ਸਾਹਿਬ ਜੈਸੀ ਮਹਾਨ ਸੰਸਥਾ ਦੀ ਮਾਣ-ਮਰਯਾਦਾ ਨੂੰ ਮਿਟੀ ਵਿਚ ਰੋਲਿਆ ਹੈ । ਪਾਠਕ ਹੈਰਾਨ ਹੋਣਗੇ ਕਿ ਜਦੋਂ ਗੁਰਦੁਆਰਾ ਐਕਟ ਰਾਹੀਂ ਹੋਂਦ ਵਿਚ ਆਈ ਕਮੇਟੀ ਦਾ ਅਜੇ ਪਹਿਲਾ ਜਨਰਲ ਇਜਲਾਸ ਹੀ ਹੋਇਆ ਸੀ ਕਿ ਉਥੇ ਇਹ ਝਗੜਾ ਖੜਾ ਹੋ ਗਿਆ ਕਿ ਸ਼ਰੋਮਣੀ ਅਕਾਲੀ ਦਲ ਦੇ ਪਰਧਾਨ, ਸ਼ਰੋਮਣੀ ਕਮੇਟੀ ਦੇ ਪਰਧਾਨ ਅਤੇ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ- ਇਨਾਂ ਤਿੰਨਾਂ ਵਿਚੋਂ ਸੁਪਰੀਮ ਕੌਣ ਹੈ ? ਭਾਵ ਕਿ ਗੁਰਦੁਆਰਿਆਂ ਦਾ ਪਰਬੰਧ ਕਰਨ ਵਾਲੀ ਸੰਸਥਾ ਜਾਂ ਗੁਰਦੁਆਰਾ ਸੁਧਾਰ ਲਹਿਰ ਚਲਾਉਣ ਵਾਲੇ ਸਿਖ ਲੀਡਰਾਂ ਨੂੰ ਜਾਂ ਸਿਖਾਂ ਦੀ ਆਵਾਜ਼ ਮੰਨੇ ਜਾਂਦੇ ਨੇਤਾਵਾਂ ਨੂੰ 1606 ਈ. (ਅਕਾਲ ਤਖ਼ਤ ਦੀ ਸਥਾਪਨਾ) ਤੋਂ ਲੈ ਕੇ 1925-26 ਤਕ ਇਸ ਗਲ ਦੀ ਸਮਝ ਹੀ ਨਹੀਂ ਸੀ ਆਈ ਕਿ ਇਨਾਂ ਨੂੰ ਪਤਾ ਹੋਵੇ ਕਿ ਅਕਾਲੀ ਦਲ ਦੇ ਪਰਧਾਨ ਅਤੇ ਸ਼ਰੋਮਣੀ ਕਮੇਟੀ ਦੇ ਪਰਧਾਨ ਦੀ ਜਥੇਦਾਰ ਅਕਾਲ ਤਖ਼ਤ ਨਾਲ ਕੋਈ ਤੁਲਨਾ ਹੋ ਸਕਦੀ ਹੈ ? ਕੀ ਇਹ ਵੀ ਕੋਈ ਨਿਰਧਾਰਤ ਕਰਨ ਵਾਲੀ ਗਲ ਸੀ ਕਿ ਇਨਾਂ ਵਿਚੋਂ ਸੁਪਰੀਮ ਕੌਣ ਹੈ ? ਗਲ ਤਾਂ ਅਸਲ ਵਿਚ ਆਪੋ ਆਪਣੀ ਹਉਮੈ ਨੂੰ ਪੱਠੇ ਪਾਉਣ ਦੀ ਸੀ ? ਅਕਾਲੀ ਦਲ ਦੇ ਪਰਧਾਨ ਨੂੰ ਹਉਮੈ ਸੀ ਕਿ ਕਿਉਂਕਿ ਸਾਰੀ ਗੁਰਦੁਆਰਾ ਸੁਧਾਰ ਲਹਿਰ ਉਸ ਦੀ ਅਗਵਾਈ ਵਿਚ ਚਲਦੀ ਰਹੀ ਹੈ ਇਸ ਲਈ ਉਹ ਹੀ ਸੁਪਰੀਮ ਹੈ । ਸ਼ਰੋਮਣੀ ਕਮੇਟੀ ਦੇ ਪਰਧਾਨ ਨੂੰ ਹੰਕਾਰ ਸੀ ਆਪਣੀ ਸੰਵਿਧਾਨਕ ਸਥਿਤੀ ਦਾ । ਉਹ ਸਮਝਦਾ ਸੀ ਕਿ ਗੁਰਦੁਆਰਾ ਐਕਟ ਨੇ ਉਸ ਨੂੰ ਵਿਸ਼ਾਲ ਤਾਕਤਾਂ ਪਰਦਾਨ ਕੀਤੀਆਂ ਹਨ ਇਸ ਲਈ ਸੁਪਰੀਮ ਉਹ ਹੀ ਹੈ । ਜਥੇਦਾਰ ਅਕਾਲ ਤਖ਼ਤ ਆਪਣੀਆਂ ਰਵਾਇਤਾਂ ਦੇ ਆਧਾਰ ਤੇ ਕਹਿ ਰਿਹਾ ਸੀ ਕਿ ਅਕਾਲ ਤਖ਼ਤ ਸਿਖਾਂ ਦੀ ਸਰਬਉਚ ਸੰਸਥਾ ਹੈ ਇਸ ਲਈ ਸਿਧਾਂਤਕ ਤੌਰ ਤੇ ਜਥੇਦਾਰ ਅਕਾਲ ਤਖ਼ਤ ਹੀ ਸੁਪਰੀਮ ਹੈ । ਪਰ ਸਿਧਾਂਤਕ ਜਾਂ ਰਵਾਇਤੀ ਗਲਾਂ ਦਾ ਅਕਾਲੀ ਲੀਡਰਾਂ ਤੇ ਕੀ ਅਸਰ ਹੋ ਸਕਦਾ ਸੀ । ਸ਼ਰੋਮਣੀ ਕਮੇਟੀ ਦੇ ਪਰਧਾਨ ਨੇ ਜਥੇਦਾਰ ਅਕਾਲ ਤਖ਼ਤ ਨੂੰ ਬਰਖਾਸਤਗੀ ਦਾ ਡਰਾਵਾ ਦੇ ਕੇ ਚੁਪ ਕਰਵਾ ਦਿਤਾ । ਉਸ ਸਮੇਂ ਫੌਜ ਦਾ ਇਕ ਸਾਬਕ ਸੂਬੇਦਾਰ ਬਿਸ਼ਨ ਸਿੰਘ ਜਥੇਦਾਰ ਸੀ । ਇਨਾਂ ਨੂੰ ਥੋੜੇ ਹੀ ਅਰਸੇ ਦੌਰਾਨ ਹਟਾ ਦਿਤਾ ਗਿਆ ਸੀ । ਬਾਕੀ ਝਗੜਾ ਰਹਿ ਗਿਆ ਸੀ ਦੋਵੇਂ ਪਰਧਾਨਾਂ ਦਾ । ਇਸ ਦਾ ਫੈਸਲਾ ਇਕ ਸਰਬ ਸੰਸਾਰ ਸਿਖ ਕਾਨਫਰੰਸ ਬੁਲਾ ਕੇ ਹੋਣਾ ਸੀ । ਇਹ 10-11 ਜੂਨ, 1926 ਨੂੰ ਬਲਾਈ ਗਈ ਸੀ । ਸ਼ਰੋਮਣੀ ਕਮੇਟੀ ਇਸ ਕਾਨਫਰੰਸ ਵਿਚ ਸ਼ਾਮਲ ਨਹੀਂ ਹੋਈ । ਇਹ ਸਰਬ ਸੰਸਾਰ ਸਿਖ ਕਾਨਫਰੰਸ ਬੁਲਾਈ ਅਕਾਲੀ ਦਲ ਨੇ ਸੀ ਪਰ ਕਾਨਫਰੰਸ ਬੁਲਾਉਣ ਤੋਂ ਪਹਿਲਾਂ ਅਕਾਲੀ ਦਲ ਦਾ ਪਰਧਾਨ ਅਮਰ ਸਿੰਘ ਝਬਾਲ ਅਸਤੀਫਾ ਦੇ ਗਿਆ ਨਵਾਂ ਪਰਧਾਨ ਬਾਬਾ ਗੁਰਦਿਤ ਸਿੰਘ ਕਾਮਾਗਾਟਾਮਾਰੂ ਨੂੰ ਬਣਾਇਆ ਗਿਆ ਸੀ । ਇਨਾਂ ਦਾ ਸਿਖ ਜਨਤਾ ਵਿਚ ਕੋਈ ਖਾਸ ਪਰਭਾਵ ਨਹੀਂ ਸੀ । ਸਿਟਾ ਇਹ ਹੋਇਆ ਕਿ ਕਾਨਫਰੰਸ ਹੋਈ ਪਰ ਇਸ ਵਿਚ ਮਤੇ ਉਹ ਪਾਸ ਹੋਏ ਜਿਹੜੇ ਅਕਾਲੀ ਦਲ ਦੀ ਆਪਣੀ ਨੀਤੀ ਦੇ ਵਿਰੁਧ ਸਨ । ਇਸ ਤਰਾਂ ਅਕਾਲੀ ਦਲ ਦਾ ਪਰਧਾਨ ਵੀ ਦੂਜੇ ਨੰਬਰ ਤੇ ਚਲਾ ਗਿਆ । ਸੁਪਰੀਮ ਨੇਤਾ ਸ਼ਰੋਮਣੀ ਕਮੇਟੀ ਦਾ ਪਰਧਾਨ ਹੀ ਰਿਹਾ ਸੀ । ਸ਼ਰੋਮਣੀ ਕਮੇਟੀ ਦੇ ਪਰਧਾਨ ਦੀ ਇਸ ਸੁਪਰੀਮੇਸੀ ਨੇ ਸਾਰੇ ਗੁਰਦੁਆਰਾ ਅਤੇ ਅਕਾਲ ਤਖ਼ਤ ਦੇ ਪਰਬੰਧ ਨੂੰ ਪਰਭਾਵਤ ਕਰਨਾ ਸ਼ੁਰੂ ਕਰ ਦਿਤਾ । ਇਸ ਪਿਛੋਂ ਅਕਾਲ ਤਖ਼ਤ

ਦੇ ਜਥੇਦਾਰ ਨੂੰ ਤਾਂ ਸੁਤੰਤਰਤਾ ਨਾਲ ਕੰਮ ਕਰਨ ਹੀ ਨਹੀਂ ਦਿਤਾ ਗਿਆ । ਪਰ ਅਕਾਲੀ ਦਲ ਦਾ ਪਰਧਾਨ ਕਦੇ ਕਦਾਈ ਸਥਿਤੀਆਂ ਹੱਕ ਵਿਚ ਹੋਣ ਕਰਕੇ ਆਪਣੀ ਸੁਪਰੀਮੇਸੀ ਜ਼ਰੂਰ ਬਣਾਉਂਦਾ ਰਿਹਾ ਹੈ ।

19 ਫਰਵਰੀ, 1929 ਨੂੰ ਸ਼ਰੋਮਣੀ ਕਮੇਟੀ ਦੇ ਜਨਰਲ ਹਾਊਸ ਦੀ ਜੈਤੋ ਵਿਖੇ ਹੋਈ ਮੀਟਿੰਗ ਵਿਚ ਅਕਾਲ ਤਖ਼ਤ ਸਾਹਿਬ ਦੇ ਪਰਬੰਧ ਲਈ ਇਕ ਸਬ-ਕਮੇਟੀ ਉਸ ਸਬ-ਕਮੇਟੀ ਵਿਚੋਂ ਬਣਾਈ ਗਈ ਸੀ ਜਿਹੜੀ ਪਹਿਲਾਂ ਦਰਬਾਰ ਸਾਹਿਬ ਦੇ ਪਰਬੰਧ ਲਈ ਬਣਾਈ ਜਾ ਚੁਕੀ ਸੀ । ਇਸ ਸਬ-ਕਮੇਟੀ ਦੇ ਪਰਧਾਨ ਨੂੰ ਵੀ ਅਕਾਲ ਤਖ਼ਤ ਦੇ ਜਥੇਦਾਰ ਨਾਲੋਂ ਜ਼ਿਆਦਾ ਅਧਿਕਾਰ ਦਿਤੇ ਗਏ ਹਨ । ਇਸ ਦਾ ਪੂਰਾ ਵੇਰਵਾ 'ਭਾਰਤੀ ਪਰਸਾਸ਼ਨ ਅਧੀਨ ਅਕਾਲ ਤਖ਼ਤ' ਵਾਲੇ ਚੈਪਟਰ ਵਿਚ ਦਿਤਾ ਜਾ ਚੁਕਿਆ ਹੈ । ਇਹ ਵੰਡ 1929 ਵਿਚ ਕੀਤੀ ਸੀ ਅਤੇ ਹੁਣ ਤਕ (1995) ਸ਼ਰੋਮਣੀ ਕਮੇਟੀ ਉਪਰ ਹਰ ਕਾਬਜ਼ ਧੜਾ ਇਸ ਵੰਡ ਨੂੰ ਮੰਨਦਾ ਆ ਰਿਹਾ ਹੈ । ਕਿਸੇ ਨੇ ਵੀ ਅਜਿਹੀ ਅਧਿਕਾਰ-ਵੰਡ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਨਹੀਂ ਕੀਤੀ । ਭਾਰਤੀ ਸੰਵਿਧਾਨ ਅਨੁਸਾਰ ਭਾਰਤ ਦਾ ਪਰਧਾਨ ਮੰਤਰੀ ਪੂਰਾ ਸ਼ਕਤੀਸ਼ਾਲੀ ਹੈ ਪਰ ਫਿਰ ਵੀ ਉਹ ਭਾਰਤ ਦੇ ਨਾਮੀਨਲ ਸੁਪਰੀਮ ਰਾਸ਼ਟਰਪਤੀ ਅਤੇ ਸੁਪਰੀਮ ਕੋਰਟ ਦੇ ਚੀਫ਼ ਜਸਟਿਸ ਨੂੰ ਮੁਅਤਲ ਨਹੀਂ ਕਰ ਸਕਦਾ । ਇਹ ਸ਼ਰੋਮਣੀ ਕਮੇਟੀ ਦਾ ਪਰਧਾਨ ਹੀ ਹੈ ਜਿਹੜਾ ਅਕਾਲ ਤਖ਼ਤ ਦੇ ਜਥੇਦਾਰ ਨੂੰ ਕਢ ਵੀ ਸਕਦਾ ਹੈ ਅਤੇ ਮੁਅਤਲ ਵੀ ਕਰ ਸਕਦਾ ਹੈ । ਕੀ ਇਸੇ ਨੂੰ ਹੀ ਜਥੇਦਾਰ ਦੀ ਸਰਬਉਚ ਪੁਜ਼ੀਸ਼ਨ ਕਿਹਾ ਜਾ ਰਿਹਾ ਹੈ ? ਜਿਨਾਂ ਨੇਤਾਵ੍ਹਾਂ ਨੇ ਉਕਤ ਨਿਯਮ ਅਤੇ ਉਪਨਿਯਮ ਬਣਾਏ ਹਨ ਅਤੇ ਜਿਹੜੇ ਪਿਛੋਂ ਲਗਾਤਾਰ ਅਜ ਤਕ ਇਨਾਂ ਨੂੰ ਮੰਨਦੇ ਆ ਰਹੇ ਹਨ ਉਹ ਸਾਰੇ ਹੀ ਦੋਸ਼ੀ ਹਨ ਅਤੇ ਸਜ਼ਾ ਦੇ ਭਾਗੀ ਹਨ । ਅਜਿਹੇ ਅਧਿਕਾਰੀ ਗੁਰਦੁਆਰਿਆਂ ਦਾ ਪਰਬੰਧ ਕਰਨ ਦੇ ਵੀ ਯੋਗ ਨਹੀਂ ਹਨ । ਇਨਾਂ ਸਭ ਨੂੰ ਸਰਬੱਤ ਖਾਲਸੇ ਦੇ ਕਿਸੇ ਸਮਾਗਮ ਵਿਚ ਤਲਬ ਕਰ ਕੇ ਸਜ਼ਾ ਦੇਣੀ ਚਾਹੀਦੀ ਹੈ ।

ਸ਼ਰੋਮਣੀ ਕਮੇਟੀ ਦੇ ਅਧਿਕਾਰੀਆਂ ਨੇ ਸਿਰਫ ਇਥੇ ਹੀ ਬਸ ਨਹੀਂ ਕੀਤੀ ਉਨਾਂ ਨੇ ਸਗੋਂ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੀ ਮਾਸਕ ਤਨਖ਼ਾਹ ਨੀਯਤ ਕਰਨ ਵਿਚ ਵੀ ਅਨੇਕਾਂ ਅੜਿਕੇ ਖੜੇ ਕੀਤੇ ਹਨ । ਮਿਸਾਲ ਦੇ ਤੌਰ ਤੇ ਸ਼ਰੋਮਣੀ ਕਮੇਟੀ ਦੀ ਇਕ ਜਨਰਲ ਮੀਟਿੰਗ 6 ਮਾਰਚ, 1932 ਨੂੰ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੀ ਪਰਧਾਨਗੀ ਹੇਠ ਹੋਈ । ਇਸੇ ਮੀਟਿੰਗ ਵਿਚ ਸ਼ਰੋਮਣੀ ਕਮੇਟੀ ਦੇ ਕੁਝ ਮੈਂਬਰਾਂ ਨੇ ਇਹ ਮੰਗ ਰਖ ਦਿਤੀ ਕਿ ਜਥੇਦਾਰ ਅਕਾਲ ਤਖ਼ਤ ਦੀ ਇਕ ਸੌ ਰੁਪਏ ਤਨਖ਼ਾਹ ਬਹੁਤ ਜ਼ਿਆਦਾ ਹੈ ਇਸ ਨੂੰ ਘਟਾ ਕੇ ਸੱਠ ਰੁਪਏ ਮਹੀਨਾ ਕੀਤਾ ਜਾਵੇ । ਇਸ ਵਿਚ ਹੋਰ ਮੈਂਬਰ ਵੀ ਸ਼ਾਮਲ ਹੋ ਗਏ । ਸਿਟੇ ਦੇ ਤੌਰ ਤੇ, ਅਕਾਲ ਤਖ਼ਤ ਦੇ ਜਥੇਦਾਰ ਦੀ ਪਰਧਾਨਗੀ ਹੇਠ ਹੋਈ ਮੀਟਿੰਗ ਨੇ ਜਥੇਦਾਰ ਦੀ ਤਨਖ਼ਾਹ ਵਿਚ ਕਟੌਤੀ ਕਰ ਕੇ ਸਿਰਫ 75 ਰੁਪਏ ਮਹੀਨਾ ਤਨਖ਼ਾਹ ਨੀਯਤ ਕਰ ਦਿਤੀ (ਦੇਖੋ ਪਿਛੇ ਵਰਨਣ ਕੀਤੀ ਪੁਸਤਕ ਦਾ ਹੀ ਪੰਨਾ 89.) । ਜਥੇਦਾਰ ਹੀ ਮੀਟਿੰਗ ਦੀ ਪਰਧਾਨਗੀ ਕਰਦਾ ਹੋਵੇ ਅਤੇ ਉਸੇ ਦੀ ਹੀ ਤਨਖ਼ਾਹ ਤੇ ਮੈਂਬਰ ਇਤਰਾਜ਼ ਕਰਦੇ ਹੋਣ ਹੈ ਨਾ ਕਮਾਲ ਦੀ ਗਲ ? ਕੀ ਅਜਿਹੀ ਕਾਰਵਾਈ ਵਿਚ ਜਥੇਦਾਰ ਦੀ ਸਰਬਉਚਤਾ ਦੀ ਜਾਂ ਉਨਾਂ ਦੀ ਅਹਿਮ ਪਦ-ਪਦਵੀ ਦੀ ਕੋਈ ਪਵਿਤਰਤਾ ਰਹਿੰਦੀ ਹੈ ? ਕੀ ਅਜੇ ਤਕ ਸ਼ਰੋਮਣੀ ਕਮੇਟੀ ਦੀ ਕਿਸੇ ਮੀਟਿੰਗ ਨੇ ਆਪਣੇ ਪਰਧਾਨ ਦੀ ਤਨਖ਼ਾਹ ਨੂੰ ਵੀ ਹੱਥ ਪਾਇਆ ਹੈ ? ਪਰਧਾਨ ਅਗੇ ਤਾਂ ਇਹ ਮੈਂਬਰ ਉਚਾ ਸਾਹ ਵੀ ਨਹੀਂ ਲੈਂਦੇ। ਕਿਉਂਕਿ ਉਹ ਪੂਰੀ ਤਰਾਂ ਡਿਕਟੇਟਰ ਬਣਾਇਆ ਹੋਇਆ ਹੈ । ਕੀ ਕਦੇ ਕਿਸੇ ਮੁਲਾਜ਼ਮ ਜਾਂ ਅਧਿਕਾਰੀ ਦੀ ਤਨਖ਼ਾਹ ਘਟਾਈ ਜਾਂਦੀ ਹੈ ? ਤਨਖ਼ਾਹਾਂ ਵਧਾਈਆਂ ਤਾਂ ਜਾਂਦੀਆਂ ਹਨ ਜਾਂ ਭੱਤੇ ਵ੍ਹੀ ਵਧਾ

ਦਿਤੇ ਜਾਂਦੇ ਹਨ ਪਰ ਤਨਖ਼ਾਹ ਇਕ ਵਾਰ ਨੀਯਤ ਕਰ ਕੇ ਫਿਰ ਘਟਾਈ ਜਾਵੇ ਇਸ ਤਰਾਂ ਦੀ ਕਿਤੇ ਵੀ ਕੋਈ ਮਿਸਾਲ ਨਹੀਂ ਮਿਲਦੀ । ਹਾਂ ਸਜ਼ਾ ਦੇ ਤੌਰ ਤੇ ਤਨਖ਼ਾਹ ਜਾਂ ਅਹੁਦਾ ਜਰੂਰ ਘਟਾਇਆ ਜਾਂਦਾ ਹੈ । ਜੇ ਕਿਸੇ ਮੁਲਕ ਵਿਚ ਕਦੇ ਆਰਥਕ ਸੰਕਟ ਪੈਦਾ ਹੋਇਆ ਹੋਵੇ ਤਾਂ ਵੀ ਸਿਰਫ ਇਕੋ ਮੁਲਾਜ਼ਮ ਦੀ ਨਹੀਂ ਸਗੋਂ ਸਮੁਚੇ ਦੇਸ਼ ਦੇ ਸਮੂਹ ਮੁਲਾਜ਼ਮਾਂ ਅਤੇ ਅਧਿਕਾਰੀਆਂ ਦੀਆਂ ਤਨਖ਼ਾਹਾਂ ਘਟਾਈਆਂ ਜਾਂ ਰੋਕੀਆਂ ਜਾਂਦੀਆਂ ਹਨ । ਪਰ ਇਥੇ ਸ਼ਰੋਮਣੀ ਕਮੇਟੀ ਦੇ ਅਧਿਕਾਰੀਆਂ ਦਾ ਬਾਬਾ ਆਦਮ ਹੀ ਨਿਰਾਲਾ ਹੈ । 1925 ਤੋਂ ਪੂਰੀ ਤਨਖ਼ਾਹ ਲੈਂਦਾ ਆ ਰਿਹਾ ਜਥੇਦਾਰ 1932 ਵਿਚ ਪਹੁੰਚ ਕੇ ਆਪਣੀ ਤਨਖ਼ਾਹ ਘਟਾ ਬੈਠਦਾ ਹੈ । ਹੈ ਨਾ ਗੁਰਦੁਆਰਾ ਐਕਟ ਦਾ ਕਮਾਲ ? ਅਤੇ ਕਮਾਲ ਦਾ ਹੈ ਸ਼ਰੋਮਣੀ ਕਮੇਟੀ ਵਲੋਂ ਅਕਾਲ ਤਖ਼ਤ ਦਾ ਸੋਚਿਆ ਹੋਇਆ ਸਰਬਉਚਤਾ ਦਾ ਸੰਕਲਪ ?

ਜਦੋਂ ਗੁਰਦੁਆਰਾ ਐਕਟ ਦੀਆਂ ਮੁਢਲੀਆਂ ਪਰਤਾਂ ਨੂੰ ਵਾਚਦੇ ਹਾਂ ਤਾਂ ਪਤਾ ਲਗਦਾ ਹੈ ਕਿ ਪਹਿਲਾਂ ਪਹਿਲਾਂ ਬਰਿਟਿਸ਼ ਹਕੂਮਤ ਨੇ ਸਿਰੀ ਅਕਾਲ ਤਖ਼ਤ ਸਾਹਿਬ ਅਤੇ ਤਖ਼ਤ ਸਿਰੀ ਕੇਸ਼ਗੜ ਸਾਹਿਬ ਨੂੰ ਗੁਰਦੁਆਰਾ ਐਕਟ ਤੋਂ ਬਾਹਰ ਰਖਿਆ ਸੀ । ਇਹ ਸ਼ਾਇਦ ਉਸ ਨੇ ਪੁਰਾਣੇ ਖਾਨਦਾਨੀ ਸਿਖ ਸਰਦਾਰਾਂ ਦੇ ਕਹਿਣ ਤੇ ਕੀਤਾ ਸੀ ਪਰ ਜਦੋਂ ਇਸ ਤਰਾਂ ਦਾ ਤਿਆਰ ਕੀਤਾ ਹੋਇਆ ਗੁਰਦੁਆਰਾ ਐਕਟ ਦਾ ਖਰੜਾ ਅਕਾਲੀ ਲੀਡਰਾਂ ਕੋਲ ਭੇਜਿਆ ਗਿਆ ਤਾਂ ਉਨਾਂਨੇ ਆਪਣੀ 27 ਅਪਰੈਲ, 1925 ਵਾਲੀ ਮੀਟਿੰਗ ਵਿਚ ਇਸ ਖਰੜੇ ਨੂੰ ਇਸ ਬਿਨਾਂ ਤੇ ਰੱਦ ਕਰ ਦਿਤਾ ਸੀ ਕਿਉਂਕਿ ਇਸ ਵਿਚ ਉਕਤ ਤਖ਼ਤ ਸਾਹਿਬਾਨਾਂ ਨੂੰ ਸ਼ਾਮਲ ਨਹੀਂ ਸੀ ਕੀਤਾ ਗਿਆ । ਫਿਰ ਅਕਾਲੀ ਲੀਡਰਾਂ ਨੇ ਗੁਰਦੁਆਰਾ ਐਕਟ ਦੇ ਖਰੜੇ ਵਿਚ ਕੁਝ ਤਰਮੀਮਾਂ ਕਰਨ ਲਈ ਕਿਹਾ। ਇਨਾਂ ਵਿਚ ਹੋਰ ਪਰਪੋਜ਼ ਕੀਤੀਆਂ ਗਈਆਂ ਤਰਮੀਮਾਂ ਦੇ ਨਾਲ ਨਾਲ ਇਕ ਤਰਮੀਮ ਇਹ ਵੀ ਪੇਸ਼ ਕੀਤੀ ਗਈ ਸੀ ਕਿ ਇਸ ਗੁਰਦੁਆਰਾ ਐਕਟ ਵਿਚ ਉਕਤ ਦੋਵੇਂ ਤਖ਼ਤ ਸਾਹਿਬਾਨ ਸ਼ਾਮਲ ਕੀਤੇ ਜਾਣ । ਅਸਲ ਵਿਚ ਨਾ ਹੀ ਤਾਂ ਗੁਰਦੁਆਰਾ ਐਕਟ ਅਕਾਲੀ ਲੀਡਰਾਂ ਦੇ ਦਿਮਾਗ ਦੀ ਉਪਜ ਸੀ ਅਤੇ ਨਾ ਹੀ ਅਕਾਲੀ ਨੇਤਾਵਾਂ ਨੂੰ ਇਸ ਦੀ ਸਮਝ ਹੀ ਸੀ । ਅਕਾਲੀ ਲੀਡਰਸ਼ਿਪ ਜੈਤੋ ਦੇ ਮੋਰਚੇ ਦੀ ਥੱਕੀ-ਟੁਟੀ ਅਤੇ ਭੰਨੀ-ਕੁੱਟੀ ਪਈ ਸੀ । ਇਹ ਸਭ ਜੇਲਾਂ ਵਿਚ ਬੇਬਸ ਹੋਏ ਬੈਠੇ ਸਨ । ਦੂਜਾ, ਅਕਾਲੀ ਲੀਡਰਸ਼ਿਪ ਬਹੁਤ ਬੁਰੀ ਤਰਾਂ ਫੁੱਟ ਦਾ ਸ਼ਿਕਾਰ ਹੋਈ ਬੈਠੀ ਸੀ । ਅਜਿਹੀਆਂ ਪਰਸਥਿਤੀਆਂ ਅੰਦਰ ਅਕਾਲੀ ਲੀਡਰਸ਼ਿਪ ਦੇ ਸਾਹਮਣੇ ਜਿਸ ਤਰਾਂ ਦਾ ਗੁਰਦੁਆਰਾ ਐਕਟ ਦਾ ਖਰੜਾ ਆਇਆ ਇਨਾਂ ਨੇ ਫ਼ਜ਼ੂਲ ਦੀ ਥੋੜੀ ਜਿਹੀ ਮੈਂ ਨਾ ਮਾਨੂੰ ਵਾਲੀ ਜਿੱਦ ਦਿਖਾ ਕੇ ਮਨਜ਼ੂਰ ਕਰ ਲਿਆ ਸੀ । ਜੇਕਰ ਅਕਾਲੀ ਲੀਡਰਸ਼ਿਪ ਨੂੰ ਗੁਰਦੁਆਰਾ ਐਕਟ ਅਤੇ ਤਖ਼ਤ ਸਾਹਿਬਾਨ ਨਾਲ ਸਬੰਧਤ ਪਰੰਪਰਾਵਾਂ ਦੀ ਸਮਝ ਹੁੰਦੀ ਜਾਂ ਅਕਾਲੀ ਲੀਡਰਸ਼ਿਪ ਨਿਰੋਲ ਪੰਥਕ ਹਿਤਾਂ ਅਨੁਸਾਰ ਸੋਚ ਰਖਦੀ ਹੁੰਦੀ ਤਾਂ ਉਸ ਨੇ ਨਾ ਹੀ ਤਾਂ ਤਖ਼ਤ ਸਾਹਿਬਾਨ ਨੂੰ ਗੁਰਦੁਆਰਾ ਐਕਟ ਦੇ ਵਿਚ ਸ਼ਾਮਲ ਕਰਵਾਉਣਾ ਸੀ ਅਤੇ ਨਾ ਹੀ ਫੁਟ ਦਾ ਸ਼ਿਕਾਰ ਹੋ ਕੇ ਮਖੌਲਾਂ ਦੇ ਪਾਤਰ ਬਣਨਾ ਸੀ ।

ਗੁਰਦੁਆਰਾ ਐਕਟ ਦੇ ਬਣਨ ਤੋਂ ਲੈ ਕੇ ਅਜ ਤਕ, ਸ਼ਰੋਮਣੀ ਕਮੇਟੀ ਦੀਆਂ ਚੋਣਾਂ ਦੇ ਨਾਂ ਤੇ ਸਿਖਾਂ ਵਿਚ ਹਰ ਸਮੇਂ ਮੁਖ ਤੌਰ ਤੇ ਦੋ ਧੜੇ ਰਹੇ ਹਨ ਅਤੇ ਜਿਹੜਾ ਵੀ ਧੜਾ ਸ਼ਰੋਮਣੀ ਕਮੇਟੀ ਉਪਰ ਕਾਬਜ਼ ਹੁੰਦਾ ਹੈ ਉਸ ਨੇ ਹਮੇਸ਼ਾਂ ਹੀ ਤਖ਼ਤ ਸਾਹਿਬਾਨ ਦੀਆਂ ਮਹਾਨ ਪਰੰਪਰਾਵਾਂ ਨੂੰ ਮਿਟੀ ਵਿਚ ਰੋਲ ਕੇ ਦੂਜੇ ਧੜੇ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ ਹੈ । ਕਈ ਮੌਕੇ ਤਾਂ ਅਸੇ ਵੀ ਆਏ ਸਨ ਜਦੋਂ ਇਕ ਇਕ ਸਾਲ ਵਿਚ ਦੋ ਦੋ ਵਾਰ ਜਥੇਦਾਰ ਬਦਲੇ ਗਏ ਸਨ । ਇਕ ਮੀਟਿੰਗ ਵੇਲੇ ਜਥੇਦਾਰ ਕੋਈ ਹੋਰ ਹੁੰਦਾ ਸੀ ਅਤੇ ਦੂਸਰੀ ਵੇਲੇ ਕੋਈ ਹੋਰ । ਗਲ ਸਾਰੀ ਸਿਰਫ

ਧੜੇਬੰਦੀ ਦੇ ਕਾਰਨ ਹੁੰਦੀ ਸੀ । ਇਹ ਗਲ ਸਿਰੀ ਅਕਾਲ ਤਖ਼ਤ ਸਾਹਿਬ ਦੀ ਮਾਣ-ਮਰਯਾਦਾ ਨੂੰ ਤਾਂ ਸੱਟ ਮਾਰਨ ਵਾਲੀ ਹੈ ਹੀ ਹੈ ਸਗੋਂ ਇਸ ਨਾਲ ਸਿਖ ਇਤਿਹਾਸ ਦੇ ਖੋਜੀ ਵਿਦਿਆਰਥੀ ਨੂੰ ਵੀ ਸਹੀ ਖੋਜ ਕਰਨ ਵਿਚ ਔਖਿਆਈ ਆਉਂਦੀ ਹੈ । ਜਿਹੜਾ ਵਿਦਿਆਰਥੀ ਅਕਾਲੀਆਂ ਦੀ ਸੌੜੀ ਰਾਜਨੀਤੀ ਤੋਂ ਜਾਣੂ ਨਹੀਂ ਹੈ ਉਹ ਜਥੇਦਾਰ ਅਕਾਲ ਤਖ਼ਤ ਸਾਹਿਬ ਦੇ ਨਾਵਾਂ ਦੀ ਭਾਲ ਕਰਦਾ ਹੋਇਆ ਜਰੂਰ ਟਪਲਾ ਖਾਵੇਗਾ ।

ਇਕ ਵਾਰ ਜਦੋਂ 1955-56 ਵਿਚ ਪਹਿਲੇ ਧੜੇ ਨੂੰ ਹਰਾ ਕੇ ਦੂਜਾ ਧੜਾ ਸ਼੍ਰੋਮਣੀ ਕਮੇਟੀ ਤੇ ਕਾਬਜ਼ ਹੋਇਆ ਤਾਂ ਉਸ ਨੇ ਪਹਿਲੇ ਕਾਬਜ਼ ਧੜੇ ਵਲੋਂ ਨਿਯੁਕਤ ਕੀਤੇ ਜਥੇਦਾਰਾਂ ਨੂੰ ਤੰਗ ਕਰਨ ਲਈ ਜਾਂ ਸਿੱਧਾ ਕਰਨ ਲਈ ਜਥੇਦਾਰਾਂ ਦੀਆਂ ਬਦਲੀਆਂ ਕਰਨ ਦਾ ਮਤਾ ਪਾਸ ਕਰ ਦਿਤਾ ਸੀ । ਭਾਵੇਂ ਇਹ ਬਦਲੀਆਂ ਅਮਲੀ ਰੂਪ ਵਿਚ ਨਹੀਂ ਹੋਈਆਂ ਸਨ ਪਰ ਇਸ ਤੋਂ ਇਹ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਸ਼੍ਰੋਮਣੀ ਕਮੇਟੀ ਤੇ ਕਾਬਜ਼ ਸਿਖ ਨੇਤਾਵਾਂ ਵਲੋਂ ਕਿਸ ਤਰਾਂ ਆਪਣੇ ਮਹਾਨ ਅਸਥਾਨਾਂ ਦੀ ਮਾਣ-ਮਰਯਾਦਾ ਨੂੰ ਇਕ ਪਾਸੇ ਰਖ ਕੇ, ਆਪਣੇ ਧੜਿਆਂ ਦੇ ਹਿਤ ਪੂਰੇ ਜਾਂਦੇ ਰਹੇ ਹਨ ।

ਪੰਜਾਬ ਇਤਿਹਾਸ ਅਧਿਐਨ ਵਿਭਾਗ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ, ਸਾਬਕਾ ਜਥੇਦਾਰ ਅਤੇ ਹੈੱਡ-ਗਰੰਥੀ ਸਿੰਘ ਸਾਹਿਬ ਗਿਆਨੀ ਚੇਤ ਸਿੰਘ ਦਾ ਬਿਆਨ ਟੇਪ ਰਿਕਾਰਡ ਕੀਤਾ ਹੋਇਆ ਪਿਆ ਹੈ । ਇਹ ਬਿਆਨ ਮੈਂ ਹੀ ਰਿਕਾਰਡ ਕੀਤਾ ਸੀ । ਮੈਨੂੰ ਬਿਆਨ ਰਿਕਾਰਡ ਕਰਾਉਂਦੇ ਕਰਾਉਂਦੇ ਸਿੰਘ ਸਾਹਿਬ ਨੇ ਦਸਿਆ ਸੀ ਕਿ ਜਦੋਂ ਉਨਾਂ ਦੀ ਇੰਟਰਵਿਊ ਲਈ ਜਾ ਰਹੀ ਸੀ ਤਾਂ ਇਕ ਮੈਂਬਰ ਨੇ ਤਨਖ਼ਾਹ ਨੀਯਤ ਕਰਨ ਦੇ ਲਹਿਜ਼ੇ ਨਾਲ ਉਨਾਂ ਤੋ ਪੁਛਿਆ ਕਿ ਕੀ ਉਹ ਇਤਨੀ ਤਨਖ਼ਾਹ (ਸਿਰਫ ਕੁਝ ਸੈਂਕੜਿਆਂ ਵਿਚ) ਨਾਲ ਸਾਰ ਸਕਣਗੇ । ਗਿਆਨੀ ਚੇਤ ਸਿੰਘ ਨੇ ਜਵਾਬ ਵਿਚ ਕਿਹਾ ਕਿ ਇਹ ਤਾਂ ਬਹੁਤ ਥੋੜੀ ਤਨਖ਼ਾਹ ਹੈ । ਇਸ ਤੇ ਕਮੇਟੀ ਮੈਂਬਰਾਂ ਨੇ ਕਿਹਾ ਕਿ ਤੁਹਾੜਾ ਪਰਿਵਾਰ ਤਾਂ ਬਹੁਤ ਛੋਟਾ ਜਿਹਾ ਹੈ ਇਸ ਕਰਕੇ ਤੁਸੀ ਇਤਨੀ ਜ਼ਿਆਦਾ ਤਨਖ਼ਾਹ ਕੀ ਕਰਨੀ ਹੈ ?

ਅਸਲ ਵਿਚ ਅਕਾਲੀ ਦਲ ਨੇ ਹੁਣ ਤਕ ਸਿਰਫ ਅਜਿਹੇ ਵਿਅਕਤੀਆਂ ਨੂੰ ਹੀ ਸਿਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਨਿਯੁਕਤ ਕੀਤਾ ਹੈ ਜਿਹੜੇ ਉਸ ਲਈ ਸਿਰਫ ਰਬੜ ਦੀ ਮੋਹਰ ਬਣ ਕੇ ਰਹਿੰਦੇ ਸਨ । ਅਜਿਹੇ ਰਬੜ ਦੀਆਂ ਮੋਹਰਾਂ ਬਣੇ ਹੋਏ ਜਥੇਦਾਰਾਂ ਨੂੰ ਅਕਾਲੀ ਆਗੂਆਂ ਨੇ ਹਮੇਸ਼ਾ ਆਪਣੇ ਸੁਆਰਥਾਂ ਨੂੰ ਪੂਰਾ ਕਰਨ ਲਈ ਅਤੇ ਵਿਰੋਧੀ ਧੜੇ ਦੇ ਨੇਤਾਵਾਂ ਨੂੰ ਬਦਨਾਮ ਕਰਨ ਲਈ ਵਰਤਿਆ ਹੈ । ਸਵਰਗਵਾਸੀ ਗਿਆਨੀ ਕਿਰਪਾਲ ਸਿੰਘ ਅਤੇ ਵਰਤਮਾਨ ਐਕਟਿੰਗ ਜਥੇਦਾਰ ਪਰੋਫੈਸਰ ਮਨਜੀਤ ਸਿੰਘ ਅਜਿਹੇ ਵਿਅਕਤੀਆਂ ਵਿੱਚ ਗਿਣੇ ਜਾ ਸਕਦੇ ਹਨ । ਜਿਹੜੇ ਜਥੇਦਾਰ ਰਬੜ ਦੀਆਂ ਮੋਹਰਾਂ ਬਣਨ ਨੂੰ ਤਿਆਰ ਨਹੀਂ ਹੋਏ ਸਨ ਉਨਾਂ ਵਿਚ ਤੇਜਾ ਸਿੰਘ ਭੁੱਚਰ, ਜਥੇਦਾਰ ਮੋਹਨ ਸਿੰਘ ਨਾਗੋ ਕੇ, ਗਿਆਨੀ ਗੁਰਮੁਖ ਸਿੰਘ ਮੁਸਾਫ਼ਿਰ ਅਤੇ ਜਥੇਦਾਰ ਗੁਰਦਿਆਲ ਸਿੰਘ ਅਜਨੋਹਾ ਸ਼ਾਮਲ ਕੀਤੇ ਜਾ ਸਕਦੇ ਹਨ । ਅਜਿਹੇ ਜਥੇਦਾਰਾਂ ਨੂੰ ਅਖੀਰ ਨੂੰ ਅਕਾਲੀ ਆਗੂਆਂ ਦੇ ਹਥੋਂ ਤੰਗ ਹੋ ਕੇ ਹੀ ਨਿਕਲਣਾ ਪਿਆ ਸੀ ।

ਜਥੇਦਾਰ ਮੋਹਨ ਸਿੰਘ ਨਾਗੋ ਕੇ ਅਤੇ ਗਿਆਨੀ ਗੁਰਮੁਖ ਸਿੰਘ ਮੁਸਾਫ਼ਿਰ ਕਾਂਗਰਸ ਪਾਰਟੀ ਨਾਲ ਸਬੰਧਤ ਧੜੇ ਵਲੋਂ ਨਿਯੁਕਤ ਕੀਤੇ ਹੋਏ ਜਥੇਦਾਰ ਸਨ । ਜਦੋਂ ਦੂਸਰੇ ਸਾਲ ਕਾਂਗਰਸ ਪੱਖੀ ਧੜੇ ਨੂੰ ਹਰਾ ਕੇ ਅਕਾਲੀ ਸ਼੍ਰੋਮਣੀ ਕਮੇਟੀ ਤੇ ਕਾਬਜ਼ ਹੋਏ ਤਾਂ ਉਨਾਂ ਨੇ ਇਨ੍ਹਾਂ ਜਥੇਦਾਰਾਂ ਨੂੰ ਪੂਰਾ ਤੰਗ ਕੀਤਾ ਸੀ । ਜਦੋਂ 1932 ਵਿਚ ਜਥੇਦਾਰ ਦੀ ਤਨਖ਼ਾਹ ਘਟਾਉਣ ਦਾ

ਫੈਸਲਾ ਕੀਤਾ ਗਿਆ ਸੀ ਉਸ ਸਮੇਂ ਗਿਆਨੀ ਗੁਰਮੁਖ ਸਿੰਘ ਮੁਸਾਫ਼ਿਰ ਜਥੇਦਾਰ ਸਨ । ਇਹ ਤਨਖ਼ਾਹ-ਘਟਾਈ ਵੀ ਸਿਰਫ ਪਾਰਟੀਬਾਜ਼ੀ ਦੇ ਆਧਾਰ ਤੇ ਹੀ ਹੋਈ ਸੀ । ਇਸ ਫੈਸਲੇ ਤੋਂ ਪਿਛੋਂ ਮੁਸਾਫ਼ਿਰ ਸਾਹਿਬ ਅਸਤੀਫ਼ਾ ਦੇ ਗਏ ਸਨ । ਇਸੇ ਤਰਾਂ 1949 ਵਿਚ ਜਦੋਂ ਜਥੇਦਾਰ ਮੋਹਨ ਸਿੰਘ ਨਾਗੋ ਕੇ ਜਥੇਦਾਰ ਸਨ ਤਾਂ ਸ਼ਰੋਮਣੀ ਕਮੇਟੀ ਉਪਰ ਮਾਸਟਰ ਤਾਰਾ ਸਿੰਘ ਦਾ ਕਬਜ਼ਾ ਹੋ ਗਿਆ । ਇਹ ਧੜਾ ਜਦੋਂ ਅਕਾਲ ਤਖ਼ਤ ਸਾਹਿਬ ਨੂੰ ਅਕਾਲੀ ਸਟੇਜਾਂ ਲਈ ਵਰਤਨ ਲਗਿਆ ਤਾਂ ਜਥੇਦਾਰ ਨਾਗੋਕੇ ਨੇ ਅਜਿਹਾ ਕਰਨ ਤੋਂ ਰੋਕ ਦਿਤਾ । ਇਸ ਤੇ ਅਕਾਲੀਆਂ ਦਾ ਇਕੱਠਾ ਕੀਤਾ ਇਕ ਤਕੜਾ ਹਜੂਮ ਜਥੇਦਾਰ ਨਾਗੋਕੇ ਨੂੰ ਮਲੋਜ਼ੋਰੀ ਕੱਢਣ ਲਈ ਅਕਾਲ ਤਖ਼ਤ ਸਾਹਿਬ ਉਪਰ ਪਹੁੰਚ ਗਿਆ । ਜਦੋਂ ਜਥੇਦਾਰ ਨਾਗੋ ਕੇ ਨਾਲ ਇਸ ਇਕੱਠੇ ਹੋਏ ਹਜੂਮ ਨੇ ਹਥੋਪਾਈ ਕਰਨੀ ਸ਼ੁਰੂ ਕਰ ਦਿਤੀ ਤਾਂ ਉਨਾਂ ਨੇ ਆਪਣਾ ਪਿਸਤੌਲ ਕਢ ਕੇ ਕੁਝ ਹਵਾਈ ਫਾਇਰ ਕੀਤੇ ਅਤੇ ਆਪ ਹਜੂਮ ਦੇ ਹਥੋਂ ਛੁਡਾ ਕੇ ਸਿਰੀ ਦਰਬਾਰ ਸਾਹਿਬ ਵਿਚ ਜਾ ਬੜੇ । ਜੇਕਰ ਜਥੇਦਾਰ ਨਾਗੋ ਕੇ ਸਿਰੀ ਦਰਬਾਰ ਸਾਹਿਬ ਵਿਚ ਪਹੁੰਚ ਕੇ ਅੰਦਰੋਂ ਦਰਵਾਜ਼ੇ ਬੰਦ ਨਾ ਕਰਦਾ ਤਾਂ ਇਕੱਠੇ ਹੋਏ ਉਸ ਅਕਾਲੀ ਹਜੂਮ ਨੇ ਉਨਾਂ ਨੂੰ ਜਾਨੋ ਹੀ ਮਾਰ ਦੇਣਾ ਸੀ । ਅਜਿਹੀ ਇੱਜ਼ਤ ਅਤੇ ਸਤਿਕਾਰ ਸੀ ਜਥੇਦਾਰ ਅਕਾਲ ਤਖ਼ਤ ਦਾ ਉਸ ਵੇਲੇ, ਜਿਹੜਾ ਅਕਾਲੀਆਂ ਨੇ ਕਰਕੇ ਦਿਖਾਇਆ ਸੀ । ਅਖੀਰ ਵਿਚ ਘਟਨਾ ਦੇ ਨਤੀਜੇ ਵਜੋਂ ਪੁਲੀਸ ਨੂੰ ਅੰਦਰ ਬੁਲਾਇਆ ਗਿਆ ਅਤੇ ਪੁਲੀਸ ਸਿਰੀ ਦਰਬਾਰ ਸਾਹਿਬ ਦੀ ਪਰਿਕਰਮਾ ਵਿਚ ਲਗਾਤਾਰ ਇਕ ਹਫ਼ਤਾ ਟੈਂਟ ਲਗਾ ਕੇ ਬੈਠੀ ਰਹੀ ਸੀ ।

ਜਥੇਦਾਰ ਤੇਜਾ ਸਿੰਘ ਭੁੱਚਰ ਇਕ ਬਹੁਤ ਹੀ ਸਿਰੜੀ ਅਤੇ ਦਲੇਰ ਜਥੇਦਾਰ ਸਨ । ਉਹ ਗੁਰਦੁਆਰਾ ਐਕਟ ਨੂੰ ਮੰਨਣ ਤੋਂ ਇਤਨੀ ਦਿਰੜਤਾ ਨਾਲ ਇਨਕਾਰੀ ਹੋਏ ਬੈਠੇ ਸਨ ਕਿ ਉਹ ਸਾਰੇ ਅਕਾਲੀ ਆਗੂਆਂ ਦੇ ਰਿਹਾਅ ਹੋਣ ਪਿਛੋਂ ਵੀ ਇਕਲੇ ਜੇਲ੍ਹ ਵਿਚ ਅੜੇ ਬੈਠੇ ਸਨ । ਬਰਿਟਿਸ਼ ਸਰਕਾਰ ਨੇ ਉਨਾਂ ਨੂੰ ਜਿੱਚ ਕਰਨ ਲਈ ਬੀਹ ਸਾਲ ਦੀ ਬਾਮੁਸ਼ੱਕਤ ਕੈਦ ਸੁਣਾ ਦਿਤੀ। ਚੇਤੇ ਰਹੇ ਕਿ ਅਕਾਲੀਆਂ ਨੇ ਜਥੇਦਾਰ ਭੁੱਚਰ ਨੂੰ ਅਕਾਲ ਤਖ਼ਤ ਦਾ ਜਥੇਦਾਰ ਬਣਾਇਆ ਹੋਇਆ ਸੀ । ਉਹ ਜਥੇਦਾਰ ਹੋਣ ਦੇ ਨਾਤੇ ਹੀ ਅੜੇ ਬੈਠੇ ਸਨ । ਪਰ ਦੁਖ ਦੀ ਗਲ ਇਹ ਕਿ ਰਿਹਾ ਹੋਏ ਕਿਸੇ ਵੀ ਅਕਾਲੀ ਆਗੂ ਨੇ ਉਨਾਂ ਦੀ ਰਿਹਾਈ ਲਈ ਕੋਈ ਕੋਸ਼ਿਸ਼ ਨਹੀਂ ਕੀਤੀ । ਅਖੀਰ ਕਾਫੀ ਸਮਾਂ ਉਡੀਕ ਕਰਨ ਉਪਰੰਤ ਜਥੇਦਾਰ ਭੁੱਚਰ ਜਿਸ ਤਰਾਂ ਅਤੀ ਨਿਰਾਸਤਾ ਦੀ ਸੋਚ ਵਿਚ ਰਿਹਾਅ ਹੋਏ ਉਹ ਇਥੇ ਲਿਖਣ ਨੂੰ ਦਿਲ ਨਹੀਂ ਕਰਦਾ । ਇਸੇ ਨਿਰਾਸਤਾ ਵਿਚ ਹੀ ਉਨਾਂ ਦੀ ਉਨਾਂ ਦੇ ਭਾਈ ਹਥੋਂ ਹੀ ਮੌਤ ਹੋ ਗਈ ਸੀ ।

ਸਿੰਘ ਸਾਹਿਬ ਗਿਆਨੀ ਗੁਰਦਿਆਲ ਸਿੰਘ ਅਜਨੋਹਾ 1980-81 ਵਿਚ ਜਦੋਂ ਜਥੇਦਾਰ ਸਨ ਤਾਂ ਅਕਾਲੀ ਲੀਡਰਾਂ ਨੇ ਉਨਾਂ ਤੇ ਨਿਰੰਕਾਰੀਆਂ ਨਾਲ ਸਮਝੌਤਾ ਕਰਵਾਉਣ ਲਈ ਪੂਰਾ ਦਬਾਅ ਪਾਇਆ ਸੀ ਪਰ ਜਥੇਦਾਰ ਅਜਨੋਹਾ ਅਖੀਰਲੇ ਦਮ ਤਕ ਅੜੇ ਰਹੇ ਸਨ । ਅਖੀਰ ਉਨਾਂ ਦੀ ਮੌਤ ਦਾ ਕਾਰਨ ਵੀ ਅਕਾਲੀਆਂ ਦਾ ਇਹੀ ਦਬਾਅ ਬਣਿਆ ਸੀ । ਇਹ ਤਾਂ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਸਨ ਜਿਹੜੇ ਉਸ ਸਮੇਂ ਜਥੇਦਾਰ ਅਜਨੋਹਾ ਦੀ ਮਦਦ ਤੇ ਆਏ ਸਨ ਨਹੀਂ ਤਾਂ ਅਕਾਲੀ ਲੀਡਰਾਂ ਨੇ ਉਨਾਂ ਨੂੰ ਦਬਾਉਣ ਅਤੇ ਧਮਕਾਉਣ ਦੀ ਕੋਈ ਕਸਰ ਨਹੀਂ ਛਡੀ ਸੀ । ਨਿਰੰਕਾਰੀਆਂ ਅਤੇ ਸਿਖਾਂ ਦਾ ਸਮਝੌਤਾ ਉਸ ਸੌਦੇਬਾਜ਼ੀ ਦਾ ਇਕ ਹਿਸਾ ਸੀ ਜਿਹੜਾ ਕਿ ਅਕਾਲੀ ਆਗੂ ਆਪਣੇ ਧਰਮਯੁਧ ਮੋਰਚੇ ਤੋਂ ਪਹਿਲਾਂ ਅਤੇ ਵਿਚਕਾਰ ਕੇਂਦਰ ਨਾਲ ਆਪਣੀਆਂ ਕੁਝ ਮੰਗਾ ਮਨਵਾਉਣ ਦੇ ਰੂਪ ਵਿਚ ਕਰ ਰਹੇ ਸਨ । ਜਥੇਦਾਰ ਅਜਨੋਹਾ ਇਸ ਤਰਾਂ ਦੀ ਸਿਆਸੀ ਸੌਦੇਬਾਜ਼ੀ ਵਿਚ ਅਕਾਲ ਤਖ਼ਤ ਜੈਸੀ ਮਹਾਨ ਸੰਸਥਾ ਨੂੰ ਉਲਝਾਉਣਾ ਨਹੀਂ ਚਾਹੁੰਦੇ

ਸਨ । ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਕਿਉਂਕਿ ਜਥੇਦਾਰ ਅਜਨੋਹਾ ਦੀ ਮਦਦ ਤੇ ਆ ਗਏ ਸਨ ਇਸ ਲਈ ਅਕਾਲੀ ਆਗੂਆਂ ਦੀ ਇਸ ਤਰਾਂ ਦੀ ਸੌਦੇਬਾਜ਼ੀ ਸਿਰੇ ਨਹੀਂ ਚੜ੍ਹ ਸਕੀ ਸੀ । ਪਰ ਜਥੇਦਾਰ ਅਜਨੋਹਾ ਛੇਤੀਂ ਹੀ ਦਿਲ ਦਾ ਦੌਰਾ ਪੈ ਜਾਣ ਕਰਕੇ ਸਵਰਗਵਾਸ ਹੋ ਗਏ ਸਨ। 30 ਮਾਰਚ, 1982 ਨੂੰ ਜਦੋਂ ਮੰਜੀ ਸਾਹਿਬ ਦੀਵਾਨ ਹਾਲ ਵਿਚ ਜਥੇਦਾਰ ਅਜਨੋਹਾ ਦੇ ਭੋਗ ਦੀ ਰਸਮ ਅਦਾ ਹੋ ਰਹੀ ਸੀ ਤਾਂ ਉਥੇ ਬੋਲਣ ਵਾਲੇ ਹਰ ਅਕਾਲੀ ਨੇਤਾ ਨੇ ਆਪਣੇ ਭਾਸ਼ਣ ਵਿਚ ਇਸੇ ਗਲ ਨੂੰ ਉਭਾਰਿਆ ਸੀ ਕਿ ਜਥੇਦਾਰ ਅਜਨੋਹਾ ਦੀ ਅੰਤਮ ਇਛਾ ਇਹ ਸੀ ਕਿ ਨਿਰੰਕਾਰੀਆਂ ਤੇ ਸਿਖਾਂ ਦਾ ਆਪਸ ਵਿਚ ਸਮਝੌਤਾ ਹੋ ਜਾਵੇ ਇਸ ਕਰਕੇ ਉਹ ਅਜਨੋਹਾ ਸਾਹਿਬ ਦੀ ਇਛਾ ਮੁਤਾਬਿਕ ਜਲਦੀ ਹੀ ਇਹ ਸਮਝੌਤਾ ਕਰਵਾਉਣ ਵਲ ਕਦਮ ਚੁਕਣਗੇ । ਭਾਵ ਅਕਾਲੀਆਂ ਦਾ ਇਹ ਸੀ ਕਿ ਸਿਖ ਜਨਤਾ ਦੇ ਮਨਾਂ ਵਿਚ ਅਕਾਲ ਤਖ਼ਤ ਸਾਹਿਬ ਦਾ ਨਾਂ ਵਰਤ ਕੇ ਨਵੇਂ ਨਿਯੁਕਤ ਕੀਤੇ ਜਾ ਰਹੇ ਜਥੇਦਾਰ ਕੋਲੋਂ ਨਿਰੰਕਾਰੀ-ਸਿਖ ਸਮਝੌਤੇ ਉਪਰ ਅਕਾਲ ਤਖ਼ਤ ਦੀ ਮੋਹਰ ਲਗਵਾ ਲਈ ਜਾਵੇ । ਫਿਰ ਜੇ ਕੋਈ ਇਸ ਦੀ ਵਿਰੋਧਤਾ ਕਰੇਗਾ ਤਾਂ ਉਸ ਨੂੰ ਅਕਾਲ ਤਖ਼ਤ ਦੇ ਹੁਕਮ ਦੀ ਅਵਗਿਆ ਕਰਨ ਦੇ ਰੂਪ ਵਿਚ ਤਨਖ਼ਾਹੀਆ ਕਰਾਰ ਦੇ ਕੇ ਸਿਖਾਂ ਵਿਚ ਬਦਨਾਮ ਕਰ ਦਿਤਾ ਜਾਵੇਗਾ ।

ਮੈਂ ਆਪਣੇ ਕੁਝ ਸਾਥੀ ਪਰੋਫੈਸਰਾਂ ਨਾਲ ਦੋ ਮਾਰਚ, 1982 ਨੂੰ ਅੰਮਿਰਤਸਰ ਵਿਖੇ ਜਥੇਦਾਰ ਅਜਨੋਹਾ ਨੂੰ ਉਨਾਂ ਦੇ ਨਿਵਾਸ ਅਸਥਾਨ ਤੇ ਮਿਲਿਆ ਸੀ । ਇਸ ਮੁਲਾਕਾਤ ਦੌਰਾਨ ਜਥੇਦਾਰ ਅਜਨੋਹਾ ਨੇ ਉਕਤ ਸਾਰੀਆਂ ਗਲਾਂ ਬਾਰੇ ਸਾਨੂੰ ਪੂਰੀ ਸਪਸ਼ਟਤਾ ਨਾਲ ਦਸਿਆ ਸੀ। ਹੋਰ ਗਲਾਂ ਦੇ ਨਾਲ ਨਾਲ ਇਹ ਗਲ ਵੀ ਸਾਫ ਤੌਰ ਤੇ ਦਸੀ ਸੀ ਕਿ ਜਥੇਦਾਰ ਅਜਨੋਹਾ ਜੇਕਰ ਅਸਤੀਫ਼ਾ ਦੇ ਕੇ ਸਿਖ ਸੰਗਤਾਂ ਵਿਚ ਸਾਰੀ ਅਸਲੀਅਤ ਨੂੰ ਦਸਣ ਲਈ ਚਲੇ ਗਏ ਤਾਂ ਅਕਾਲੀ ਨੇਤਾਵਾਂ ਲਈ ਸਿਖ ਸੰਗਤਾਂ ਦਾ ਸਾਹਮਣਾ ਕਰਨਾ ਔਖਾ ਹੋ ਜਾਵੇਗਾ । ਹਾਲਾਤ ਕਿਉਂਕਿ ਬੜੀ ਤੇਜੀ ਨਾਲ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਹੱਕ ਵਿਚ ਬਦਲ ਰਹੇ ਸਨ ਇਸ ਕਰਕੇ ਅਕਾਲੀ ਆਗੂਆਂ ਦਾ ਸਬਰ-ਸੰਤੋਖ ਦਬਿਆ ਹੀ ਰਹਿ ਗਿਆ ।

ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਦੇ ਅਧਿਕਾਰੀਆਂ ਅਤੇ ਇਸ ਉਪਰ ਕਾਬਜ਼ ਅਕਾਲੀ ਧੜੇ ਨੇ ਜਥੇਦਾਰ ਅਕਾਲ ਤਖ਼ਤ ਸਾਹਿਬ ਦੀ ਨਿਯੁਕਤੀ ਹਮੇਸ਼ਾਂ ਹੀ ਸਿਖ ਜਨਤਾ ਦੀਆਂ ਭਾਵਨਾਵਾਂ ਦੇ ਉਲਟ ਜਾ ਕੇ ਅਤੇ ਨਿਰੋਲ ਆਪਣੇ ਧੜੇ ਦੇ ਸੁਆਰਥਾਂ ਨੂੰ ਸਾਹਮਣੇ ਰਖ ਕੇ ਹੀ ਕੀਤੀ ਹੈ । ਹਾਲਾਂਕਿ ਹੋਣਾ ਇਹ ਚਾਹੀਦਾ ਹੈ ਕਿ ਅਕਾਲ ਤਖ਼ਤ ਕਿਉਂਕਿ ਸਮੁਚੇ ਸਿਖ ਜਗਤ ਦਾ ਜ਼ਜ਼ਬਾਤੀ ਰਿਸ਼ਤਿਆਂ ਵਾਲਾ ਕੇਂਦਰ ਹੈ ਇਸ ਲਈ ਘਟੋ ਘਟ ਇਸ ਦੇ ਜਥੇਦਾਰ ਦੀ ਨਿਯੁਕਤੀ ਤਾਂ ਸਮੂਹ ਸਿਖ ਜਗਤ ਨੂੰ ਵਿਸ਼ਵਾਸ ਵਿਚ ਲੈ ਕੇ ਕੀਤੀ ਜਾਵੇ । ਜਥੇਦਾਰ ਗੁਰਦਿਆਲ ਸਿੰਘ ਅਜਨੋਹਾ ਦੀ ਮਿਰਤੂ ਪਿਛੋਂ ਗਿਆਨੀ ਕਿਰਪਾਲ ਸਿੰਘ ਜੀ ਦੀ ਜਥੇਦਾਰ ਦੇ ਤੌਰ ਤੇ ਨਿਯੁਕਤੀ ਸਾਰੇ ਅਸੂਲਾਂ ਅਤੇ ਲੋਕਤੰਤਰੀ ਰਾਇ ਨੂੰ ਛਿਕੇ ਤੇ ਟੰਗ ਕੇ ਕੀਤੀ ਗਈ ਸੀ । ਗਿਆਨੀ ਕਿਰਪਾਲ ਸਿੰਘ ਜੀ ਉਸ ਸਮੇਂ ਸਿਰੀ ਦਰਬਾਰ ਸਾਹਿਬ ਦੇ ਹੈੱਡ ਗਰੰਥੀ ਸਨ । ਸ਼ਰੋਮਣੀ ਕਮੇਟੀ ਦੇ ਅਧਿਕਾਰੀਆਂ ਨੇ ਉਨਾਂ ਨੂੰ ਹੀ ਐਕਟਿੰਗ ਜਥੇਦਾਰ ਬਣਾ ਦਿਤਾ ਸੀ । ਗਿਆਨੀ ਕਿਰਪਾਲ ਸਿੰਘ ਜੀ ਭਾਵੇਂ ਇਕ ਇਮਾਨਦਾਰ ਅਤੇ ਵਿਦਵਾਨ ਸੱਜਣ ਸਨ ਪਰ ਉਹ ਸਖ਼ਸ਼ੀ ਤੌਰ ਤੇ ਇਕ ਅਧੀਨ ਭਾਵਨਾ ਵਾਲੇ ਸਨ ਅਤੇ ਕਿਸੇ ਵੀ ਤਰਾਂ ਪਰਭਾਵਸ਼ਾਲੀ ਸ਼ਖ਼ਸ਼ੀਅਤ ਦੇ ਮਾਲਕ ਨਹੀਂ ਸਨ । ਉਹ ਲੋਕਾਂ ਵਿਚ ਹਰਮਨਪਿਆਰੇ ਵੀ ਨਹੀਂ ਸਨ ਅਤੇ ਮੁਢ ਤੋਂ ਹੀ ਸ਼ਰੋਮਣੀ ਕਮੇਟੀ ਦੇ ਮੁਲਾਜ਼ਮ ਚਲੇ ਆ ਰਹੇ ਸਨ । ਉਨਾਂ ਨੂੰ ਸਿਰਫ ਇਸੇ ਕਰਕੇ ਹੀ ਜਥੇਦਾਰ ਅਕਾਲ ਤਖ਼ਤ ਬਣਾਇਆ ਗਿਆ ਸੀ ਕਿਉਂਕਿ ਅਕਾਲੀ ਨੇਤਾਵਾਂ ਤੇ ਖਾਸ ਕਰਕੇ ਸ਼ਰੋਮਣੀ ਕਮੇਟੀ ਦੇ ਪਰਧਾਨ

ਨੂੰ ਇਸ ਗਲ ਦਾ ਵਿਸ਼ਵਾਸ ਸੀ ਕਿ ਉਹ ਕਦੇ ਵੀ ਉਨਾਂ ਦੇ ਹੁਕਮ ਦੀ ਉਲੰਘਣਾ ਨਹੀਂ ਕਰ ਸਕਣਗੇ । ਇਹੀ ਕਾਰਨ ਸਨ ਕਿ ਜਥੇਦਾਰ ਕਿਰਪਾਲ ਸਿੰਘ ਨੇ ਅਪਰੇਸ਼ਨ ਬਲਿਊਸਟਾਰ ਦੇ ਸਮੇਂ ਦੌਰਾਨ ਇਕ ਬਹੁਤ ਹੀ ਕਾਇਰਾਨਾ ਅਤੇ ਢੀਠਾਂ ਵਾਲਾ ਰੋਲ ਅਦਾ ਕੀਤਾ ਸੀ । ਇਕ ਪਾਸੇ ਤਾਂ ਸਾਰਾ ਦਰਬਾਰ ਸਾਹਿਬ ਕੰਪਲੈਕਸ ਬੇਅਦਬ ਕੀਤਾ ; ਸਮੁਚੇ ਦਾ ਸਮੁਚਾ ਅਕਾਲ ਤਖ਼ਤ ਢਾਹਿਆ ਪਿਆ ਸੀ; ਸੈਂਕੜੇ ਤੇ ਹਜ਼ਾਰਾਂ ਦੀ ਗਿਣਤੀ ਵਿਚ ਬੱਚੇ, ਬੁੱਢੇ, ਔਰਤਾਂ ਅਤੇ ਸਿਖ ਨੌਜੁਆਨ ਸ਼ਹੀਦ ਕੀਤੇ ਪਏ ਸਨ; ਭਾਰਤੀ ਫੌਜ ਪਰਿਕਰਮਾਂ ਅਤੇ ਅਕਾਲ ਤਖ਼ਤ ਦੀ ਇਮਾਰਤ ਵਿਚ ਸਣੇ ਬੂਟੀਂ ਅਤੇ ਸ਼ਰਾਬੀ ਹੋਈ ਫਿਰ ਰਹੀ ਸੀ; ਜਿਤਨੀ ਵੀ ਸਿਰੀ ਦਰਬਾਰ ਸਾਹਿਬ ਦੀ ਬੇਅਦਬੀ ਭਾਰਤੀ ਫੌਜ ਕਰ ਸਕੀ ਸੀ ਉਤਨੀ ਹੋ ਚੁਕੀ ਸੀ; ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਸਾਥੀ ਸਿੰਘ ਅਤੇ ਸੰਤ ਜੀ ਖੁਦ ਅਕਾਲ ਤਖ਼ਤ ਸਾਹਿਬ ਦੇ ਇਕ ਪਾਸੇ ਸ਼ਹੀਦ ਹੋਏ ਪਏ ਸਨ ਪਰ ਦੂਜੇ ਪਾਸੇ ਇਹ ਕਿਰਪਾਲ ਸਿੰਘ ਦੂਰਦਰਸ਼ਨ ਤੋਂ ਫੌਜੀ ਜਰਨੈਲਾਂ ਦਾ ਤਿਆਰ ਕੀਤਾ ਹੋਇਆ ਬਿਆਨ ਪੜ ਰਿਹਾ ਸੀ-ਜਿਸ ਵਿਚ ਕਿਹਾ ਗਿਆ ਸੀ ਕਿ ਇਥੇ ਸਭ ਕੁਝ ਠੀਕ ਠਾਕ ਹੈ ਸਿਖ ਸੰਗਤਾਂ ਸ਼ਾਂਤ ਰਹਿਣ । ਕੀ ਸਾਰੇ ਸਿਖ ਇਤਿਹਾਸ ਵਿਚ ਇਕ ਵੀ ਇਸ ਤਰਾਂ ਦੀ ਮਿਸਾਲ ਹੈ ? 30-30 ਸਿੰਘਾਂ ਵਲੋਂ ਤੀਹ ਤੀਹ ਹਜ਼ਾਰ ਫੌਜੀਆਂ ਨਾਲ ਲੜਕੇ ਸ਼ਹੀਦ ਹੋਣ ਦੀਆਂ ਮਿਸਾਲਾਂ ਤਾਂ ਸਾਨੂੰ ਸਿਖ ਇਤਿਹਾਸ ਵਿਚੋਂ ਅਨੇਕਾਂ ਹੀ ਲੱਭ ਜਾਣਗੀਆਂ ਪਰ ਗਿਆਨੀ ਕਿਰਪਾਲ ਸਿੰਘ ਜੈਸੀ ਕਾਇਮ ਕੀਤੀ ਮਿਸਾਲ ਕੋਈ ਨਹੀਂ ਮਿਲੇਗੀ ।

ਵੈਸੇ ਜਿਸ ਮਾਹੌਲ ਵਿਚ ਜਾਂ ਜਿਸ ਤਰਾਂ ਦੀ ਕਸ਼ਮਕਸ਼ ਵਿਚ ਸ਼ਰੋਮਣੀ ਕਮੇਟੀ ਨੇ 1982 ਵਿਚ ਗਿਆਨੀ ਕਿਰਪਾਲ ਸਿੰਘ ਦੀ ਜਥੇਦਾਰ ਦੇ ਤੌਰ ਤੇ ਨਿਯੁਕਤੀ ਕੀਤੀ ਸੀ ਉਹ ਮਹੌਲ ਅਤੇ ਕਸ਼ਮਕਸ਼ ਹੀ ਐਸੀ ਸੀ ਜਿਸ ਨੇ ਅਕਾਲੀ ਨੇਤਾਵਾਂ ਅਤੇ ਸ਼ਰੋਮਣੀ ਕਮੇਟੀ ਦੇ ਅਧਿਕਾਰੀਆਂ ਦੇ ਖੋਖਲੇ ਕਿਰਦਾਰ ਨੂੰ ਨੰਗਾ ਕਰ ਕੇ ਰਖ ਦਿਤਾ ਸੀ । 1982 ਵਿਚ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਪੂਰੀ ਤਰਾਂ ਇਕ ਸਿਖ ਨੇਤਾ ਦੇ ਤੌਰ ਤੇ ਉਭਰ ਰਹੇ ਸਨ । ਸਿਖ ਜਨਤਾਂ ਵਲੋਂ ਖੁਲੇ ਤੌਰ ਤੇ ਆਵਾਜ਼ ਉਠਾਈ ਜਾ ਰਹੀ ਸੀ ਕਿ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਬਣਾਇਆ ਜਾਵੇ । ਜਿਥੇ ਜਿਥੇ ਵੀ ਸਿਖ ਸੰਗਤਾਂ ਦੇ ਦੀਵਾਨ ਲਗਦੇ ਸਨ ਉਥੇ ਹੀ ਸੰਤ ਜਰਨੈਲ ਸਿੰਘ ਜੀ ਨੂੰ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਬਣਾਉਣ ਦੇ ਮਤੇ ਪਾਸ ਕੀਤੇ ਜਾਂਦੇ ਸਨ । ਇਸ ਦਾ ਸਿਖਰ ਰੂਪ ਉਸ ਸਮੇਂ ਸਾਹਮਣੇ ਆਇਆ ਜਦੋਂ ਸ਼ਰੋਮਣੀ ਅਕਾਲੀ ਦਲ ਵਲੋਂ ਹੀ ਬੁਲਾਈ ਗਈ ਸਾਬਕਾ ਸਿਖ ਫੌਜੀਆਂ ਦੀ ਕਾਨਫਰੰਸ (23 ਦਸੰਬਰ, 1982) ਵਿਚ ਸਰਬ ਸੰਮਤੀ ਨਾਲ ਸੰਤ ਜਰਨੈਲ ਸਿੰਘ ਜੀ ਨੂੰ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਬਣਾਉਣ ਦਾ ਮਤਾ ਪਾਸ ਕਰ ਦਿਤਾ ਗਿਆ ਸੀ । ਸਾਰੀ ਦੀ ਸਾਰੀ ਅਕਾਲੀ ਲੀਡਰਸ਼ਿਪ ਸਮੇਤ ਸ਼ਰੋਮਣੀ ਕਮੇਟੀ ਦੇ ਵਰਤਮਾਨ ਪਰਧਾਨ ਦੇ, ਉਥੇ ਹਾਜ਼ਰ ਸੀ । ਫੌਜੀ ਆਗੂਆਂ ਨੇ ਉਸ ਸਮੇਂ ਦੇ ਅਕਾਲੀ ਦਲ ਦੇ ਪਰਧਾਨ ਕੋਲੋਂ ਪੱਕਾ ਵਾਇਦਾ ਲਿਆ ਅਤੇ ਅਕਾਲੀ ਦਲ ਦੇ ਪਰਧਾਨ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਇਹ ਵਾਇਦਾ ਕੀਤਾ ਸੀ । ਇਸ ਬਾਰੇ ਸਾਰਾ ਕੁਝ ਪੂਰੇ ਵਿਸਥਾਰ ਨਾਲ ਉਸ ਸਮੇਂ ਸਾਰੇ ਦੇ ਸਾਰੇ ਅਖ਼ਬਾਰਾਂ ਅਤੇ ਰਸਾਲਿਆਂ ਵਿਚ ਛਾਪਿਆ ਗਿਆ ਸੀ । ਇਨਾਂ ਅਖ਼ਬਾਰਾਂ ਦੀਆਂ ਲਿਖਤਾਂ ਨੂੰ ਅਸੀਂ ਸਾਰੇ ਹੀ ਅਜ ਦੇਖ ਸਕਦੇ ਹਾਂ । ਪਰ ਸੁਆਰਥਾਂ ਵਿਚ ਡੁਬ ਚੁਕੀ ਅਕਾਲੀ ਲੀਡਰਸ਼ਿਪ ਨੇ ਇਸ ਸਭ ਕੁਝ ਤੋਂ ਮੁਖ ਮੋੜ ਕੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਕੀਤੇ ਸਭ ਵਾਇਦਿਆਂ ਨੂੰ ਤੋੜ ਕੇ ਸੰਤ ਜਰਨੈਲ ਸਿੰਘ ਜੀ ਦੀ ਥਾਂ ਗਿਆਨੀ ਕਿਰਪਾਲ ਸਿੰਘ ਨੂੰ ਬਾਕਾਇਦਾ (ਰੈਗੂਲਰ) ਜਥੇਦਾਰ ਥਾਪ ਦਿਤਾ ਸੀ । ਇਸ ਸਭ ਕੁਝ ਨੂੰ ਕੀ ਕਿਹਾ ਜਾਵੇ ? ਸਿਖ ਆਵਾਮ ਦੀ ਮੰਗ ਨੂੰ

ਠੁਕਰਾ ਕੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਨੇ ਆਪਣੀ ਮਰਜ਼ੀ ਦਾ ਜਥੇਦਾਰ ਇਸੇ ਕਰ ਕੇ ਨਿਯੁਕਤ ਕਰ ਦਿਤਾ ਸੀ ਕਿ ਭਾਰਤੀ ਸੰਵਿਧਾਨ ਨੇ ਉਸ ਨੂੰ ਗੁਰਦੁਆਰਾ ਐਕਟ ਰਾਹੀਂ ਅਜਿਹਾ ਕਰਨ ਦਾ ਅਧਿਕਾਰ ਦਿਤਾ ਹੈ । ਨਹੀਂ ਇਨਾਂ ਦੀ ਕੀ ਹਿੰਮਤ ਹੋ ਸਕਦੀ ਸੀ ? ਇਸ ਤਰਾਂ ਗੁਰਦੁਆਰਾ ਐਕਟ ਦੀ ਮਦਦ ਨਾਲ ਅਕਾਲ ਤਖ਼ਤ ਸਾਹਿਬ ਜੈਸੀ ਮਹਾਨ ਸੰਸਥਾ ਨੂੰ ਕਾਬੂ ਕਰਨਾ ਕੀ ਇਸ ਗਲ ਨੂੰ ਸਾਬਤ ਨਹੀਂ ਕਰਦਾ ਕਿ ਗੁਰਦੁਆਰਾ ਐਕਟ ਨੇ ਅਕਾਲ ਤਖ਼ਤ ਸਾਹਿਬ ਦੀ ਸਰਬਉਚਤਾ ਦੇ ਸੰਕਲਪ ਨੂੰ ਮਿਟੀ ਵਿਚ ਰੋਲ ਕੇ ਰੱਖ ਦਿਤਾ ਹੈ । ਪੁਜਾਰੀਆਂ ਦੇ ਪਰਬੰਧ ਵਿਚ ਅਤੇ ਅਜਿਹੀ ਕਾਰਵਾਈ ਕਰਨ ਵਾਲੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਦੇ ਪਰਬੰਧ ਵਿਚ ਕੋਈ ਅੰਤਰ ਹੈ ? ਫਿਰ ਸਭ ਤੋਂ ਵਡੀ ਗਲ ਇਹ ਕਿ ਜਦੋਂ ਜਥੇਦਾਰ ਕਿਰਪਾਲ ਸਿੰਘ ਨੇ ਫ਼ੌਜੀ ਜਰਨੈਲਾਂ ਦੇ ਕਹਿਣ ਤੇ ਉਨਾਂ ਦਾ ਤਿਆਰ ਕੀਤਾ ਬਿਆਨ ਦੂਰਦਰਸ਼ਨ ਤੋਂ ਪੜ੍ਹਿਆ ਸੀ ਤਾਂ ਪੂਰੇ ਦਾ ਪੂਰਾ ਸਿਖ ਅਵਾਮ ਉਸ ਦੇ ਖਿਲਾਫ਼ ਖੜਾ ਹੋ ਗਿਆ ਸੀ । ਥਾਂ ਥਾਂ ਤੋਂ ਉਸ ਨੂੰ ਹਟਾਉਣ ਦੀਆਂ ਆਵਾਜ਼ਾਂ ਆ ਰਹੀਆਂ ਸਨ ਪਰ ਅਕਾਲੀ ਨੇਤਾਵਾਂ ਨੇ ਕਿਸੇ ਦੀ ਪਰਵਾਹ ਨਹੀਂ ਕੀਤੀ । ਸਗੋਂ ਉਲਟਾ ਉਸ ਦੇ ਐਕਸ਼ਨ ਨੂੰ ਸਿੱਧੇ ਜਾਂ ਅਸਿੱਧੇ ਤੌਰ ਤੇ ਸਹੀ ਸਾਬਤ ਕਰਦੇ ਰਹੇ ਸਨ । ਗਿਆਨੀ ਕਿਰਪਾਲ ਸਿੰਘ ਸਿਖ ਅਵਾਮ ਦੀ ਰਾਇ ਦੇ ਉਲਟ ਜਥੇਦਾਰ ਬਣਾਇਆ ਗਿਆ ਸੀ ਅਤੇ ਸਿਖ ਅਵਾਮ ਦੀ ਰਾਇ ਦੇ ਉਲਟ ਹੀ ਉਹ ਆਪਣੀਆਂ ਕਾਰਵਾਈਆਂ ਕਰਦਾ ਰਿਹਾ ਸੀ ।

ਜਦੋਂ 29 ਅਪਰੈਲ, 1986 ਨੂੰ ਸੁਰਜੀਤ ਸਿੰਘ ਬਰਨਾਲੇ ਦੀ ਅਕਾਲੀ ਸਰਕਾਰ ਨੇ ਆਪਣੀ ਪੁਲੀਸ ਅਤੇ ਹੋਰ ਸੁਰਖਿਆ ਬਲ ਸਿਰੀ ਦਰਬਾਰ ਸਾਹਿਬ ਦੀ ਪਰਿਕਰਮਾਂ ਵਿਚ ਪੰਥਕ ਕਮੇਟੀ ਦੇ ਸਿੰਘਾਂ ਨੂੰ ਫੜਨ ਲਈ ਭੇਜੇ ਤਾਂ ਸਾਰਾ ਸਿਖ ਜਗਤ ਅਤੇ ਅਕਾਲੀ ਦਲ ਦੇ ਅਨੇਕਾਂ ਆਗੂ ਵੀ ਬਰਨਾਲੇ ਦੀ ਅਕਾਲੀ ਸਰਕਾਰ ਦੇ ਖਿਲਾਫ਼ ਉਠ ਖੜੇ ਸਨ ਪਰ ਇਹ ਗਿਆਨੀ ਕਿਰਪਾਲ ਸਿੰਘ ਹੀ ਸੀ ਜਿਸ ਨੇ ਸੁਰਜੀਤ ਸਿੰਘ ਬਰਨਾਲੇ ਨੂੰ ਸਭ ਦੋਸ਼ਾਂ ਤੋਂ ਮੁਕਤ ਕਰਾਰ ਦੇ ਦਿਤਾ ਸੀ । ਫਿਰ ਜੋ ਸਰਬੱਤ ਖਾਲਸਾ ਸਮਾਗਮ ਬਰਨਾਲਾ ਸਰਕਾਰ ਨੇ ਸਰਕਾਰੀ ਸਹਾਇਤਾ ਨਾਲ ਤਖ਼ਤ ਸਿਰੀ ਕੇਸ਼ਗੜ ਸਾਹਿਬ ਵਿਖੇ ਬੁਲਾਇਆ ਸੀ ਉਸ ਵਿਚ ਵੀ ਇਸੇ ਗਿਆਨੀ ਕਿਰਪਾਲ ਸਿੰਘ ਨੇ ਅਤੇ ਸਿਰੀ ਦਰਬਾਰ ਸਾਹਿਬ ਦੇ ਹੈਡ ਗਰੰਥੀ ਗਿਆਨੀ ਸਾਹਿਬ ਸਿੰਘ ਨੇ ਇਸ ਸਰਬੱਤ ਖਾਲਸੇ ਵਿਚ ਪੂਰਾ ਡਟ ਕੇ ਸੁਰਜੀਤ ਸਿੰਘ ਬਰਨਾਲੇ ਦਾ ਸਾਥ ਦਿਤਾ ਸੀ । ਸ਼੍ਰੋਮਣੀ ਕਮੇਟੀ ਦੇ ਵਰਤਮਾਨ ਪਰਧਾਨ ਵੀ ਇਸ ਵਿਚ ਸ਼ਾਮਲ ਸਨ । ਕੀ ਸਾਰੇ ਇਤਿਹਾਸ ਵਿਚ ਸਰਕਾਰੀ ਮਦਦ ਨਾਲ ਸਰਬੱਤ ਖਾਲਸਾ ਸਮਾਗਮ ਬੁਲਾਉਣ ਦੀ ਕੋਈ ਮਿਸਾਲ ਹੈ ? ਬੂਟਾ ਸਿੰਘ ਵਲੋਂ ਬੁਲਾਏ ਗਏ ਸਰਬੱਤ ਖਾਲਸਾ ਸਮਾਗਮ (ਅਗਸਤ, 1984) ਅਤੇ ਸੁਰਜੀਤ ਸਿੰਘ ਬਰਨਾਲੇ ਦੀ ਸਰਕਾਰ ਦੀ ਮਦਦ ਨਾਲ ਬੁਲਾਏ ਗਏ ਸਰਬੱਤ ਖਾਲਸਾ ਸਮਾਗਮ ਵਿਚ ਕਿਸ ਗਲ ਦਾ ਅੰਤਰ ਸੀ ? ਸਿਰਫ ਸਰਕਾਰਾਂ ਦਾ ਹੀ ਅੰਤਰ ਸੀ ? ਬੂਟਾ ਸਿੰਘ ਕਾਂਗਰਸੀ ਸਰਕਾਰ ਦਾ ਮੋਹਰਾ ਸੀ ਅਤੇ ਤਖ਼ਤ ਸਿਰੀ ਕੇਸ਼ਗੜ ਸਾਹਿਬ ਵਿਖੇ ਸਰਬੱਤ ਖਾਲਸਾ ਸਮਾਗਮ (ਅਕਤੂਬਰ, 1986) ਬੁਲਾਉਣ ਵਾਲੇ ਸੁਰਜੀਤ ਸਿੰਘ ਬਰਨਾਲੇ ਦੇ ਮੋਹਰੇ ਸਨ । ਇਹ ਸਭ ਕੁਝ ਸਿਰਫ ਇਸੇ ਕਰਕੇ ਹੋਇਆ ਸੀ ਕਿਉਂਕਿ ਅਕਾਲ ਤਖ਼ਤ ਦਾ ਜਥੇਦਾਰ ਗੁਰਦੁਆਰਾ ਐਕਟ ਰਾਹੀਂ ਸ਼੍ਰੋਮਣੀ ਕਮੇਟੀ ਦੀ ਕਾਨੂੰਨੀ ਮਾਰ ਹੇਠ ਸੀ ਅਤੇ ਸ਼੍ਰੋਮਣੀ ਕਮੇਟੀ ਉਪਰ ਉਸ ਸਮੇਂ ਸੁਰਜੀਤ ਸਿੰਘ ਬਰਨਾਲੇ ਦੀ ਸਰਕਾਰ ਦੇ ਧੜੇ ਦਾ ਕਬਜ਼ਾ ਸੀ ।

1984 ਤੋਂ ਲੈ ਕੇ 1991 ਤਕ ਪੰਜਾਬ ਦੀ ਸਿਆਸਤ ਉਪਰ ਖਾੜਕੂਵਾਦ ਭਾਰੂ ਰਿਹਾ ਸੀ । ਇਸ ਖਾੜਕੂਵਾਦ ਨੇ ਸਿਰੀ ਅਕਾਲ ਤਖ਼ਤ ਸਾਹਿਬ ਨੂੰ ਵੀ ਪਰਭਾਵਤ ਕੀਤਾ ਸੀ ਇਸ

ਕਰਕੇ ਅਸਿਧੇ ਤੌਰ ਤੇ ਸ਼ਰੋਮਣੀ ਕਮੇਟੀ ਵੀ ਇਸ ਤੋਂ ਪਰਭਾਵਤ ਸੀ । ਖਾੜਕੂ ਸੋਚ ਅਕਾਲ ਤਖ਼ਤ ਨੂੰ ਸ਼ਰੋਮਣੀ ਕਮੇਟੀ ਦੀ ਗੁਲਾਮੀ ਵਿਚੋਂ ਕੱਢ ਕੇ ਸਿਧਾ ਸਿਖ ਜਨਤਾ ਦੇ ਹਥਾਂ ਵਿਚ ਦੇਣਾ ਚਾਹੁੰਦੀ ਸੀ । ਇਸ ਲਈ ਖਾੜਕੂਆਂ ਨੇ ਦਮਦਮੀ ਟਕਸਾਲ ਦੀ ਰਾਹਿਨੁਮਾਈ ਹੇਠ 26 ਜਨਵਰੀ, 1986 ਨੂੰ ਸਿਰੀ ਅਕਾਲ ਤਖ਼ਤ ਸਾਹਿਬ ਤੇ ਸਰਬੱਤ ਖਾਲਸਾ ਸਮਾਗਮ ਬੁਲਾਇਆ । ਇਸ ਸਮਾਗਮ ਵਿਚ ਹੋਰ ਮਤਿਆਂ ਦੇ ਨਾਲ ਨਾਲ ਇਕ ਸਭ ਤੋਂ ਅਹਿਮ ਮਤਾ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੀ ਨਿਯੁਕਤੀ ਕਰਨ ਦਾ ਸੀ । ਭਾਈ ਜਸਬੀਰ ਸਿੰਘ ਰੋਡੇ ਨੂੰ ਜਥੇਦਾਰ ਨਿਯੁਕਤ ਕੀਤਾ ਸੀ ਅਤੇ ਉਨ੍ਹਾਂ ਦੀ ਗੈਰ ਹਾਜ਼ਰੀ ਵਿਚ ਭਾਈ ਗੁਰਦੇਵ ਸਿੰਘ ਕਾਉਂਕਿਆਂ ਵਾਲਿਆਂ ਨੂੰ ਐਕਟਿੰਗ ਜਥੇਦਾਰ ਨਿਯੁਕਤ ਕੀਤਾ ਗਿਆ ਸੀ । ਕੁਝ ਹੀ ਦਿਨਾਂ ਵਿਚ ਖਾੜਕੂਆਂ ਨੇ ਆਪਣੀ ਤਾਕਤ ਨਾਲ ਆਪਣੇ ਪਾਸ ਕੀਤੇ ਮਤਿਆਂ ਨੂੰ ਲਾਗੂ ਵੀ ਕਰ ਦਿਤਾ ਸੀ । ਅਕਾਲ ਤਖ਼ਤ ਸਾਹਿਬ ਦਾ ਸਾਰਾ ਪਰਬੰਧ ਵੀ ਖਾੜਕੂਆਂ ਨੇ ਆਪਣੇ ਵਲੋਂ ਨਿਯੁਕਤ ਕੀਤੇ ਨਵੇਂ ਐਕਟਿੰਗ ਜਥੇਦਾਰ ਨੂੰ ਸੰਭਾਲ ਦਿਤਾ ਸੀ । ਸ਼ਰੋਮਣੀ ਕਮੇਟੀ ਭਾਵੇਂ ਅਖ਼ਬਾਰੀ ਬਿਆਨਾ ਰਾਹੀਂ ਇਸ ਸਭ ਕਾਸੇ ਦੀ ਪੂਰੀ ਵਿਰੋਧਤਾ ਕਰਦੀ ਰਹੀ ਪਰ ਉਹ ਸਭ ਘਟਨਾਵਾਂ ਨੂੰ ਮੂਕ ਦਰਸ਼ਕ ਦੀ ਤਰਾਂ ਦੇਖਦੀ ਰਹੀ ਸੀ । ਇਹ ਸਰਬੱਤ ਖਾਲਸਾ ਸਮਾਗਮ ਗੁਰਦੁਆਰਾ ਐਕਟ ਬਣਨ ਤੋਂ ਪਿਛੋਂ ਪਹਿਲੀ ਵਾਰ ਹੋਇਆ ਸੀ ਅਤੇ ਅਕਾਲ ਤਖ਼ਤ ਦਾ ਜਥੇਦਾਰ ਸ਼ਰੋਮਣੀ ਕਮੇਟੀ ਦੀ ਗੁਲਾਮੀ ਅਤੇ ਗੁਰਦੁਆਰਾ ਐਕਟ ਤੋਂ ਬਿਲਕੁਲ ਸੁਤੰਤਰ ਸੀ । ਪਰ ਇਹ ਪਰਬੰਧ ਜ਼ਿਆਦਾ ਸਮਾਂ ਨਹੀਂ ਚਲ ਸਕਿਆ ਕਿਉਂਕਿ ਇਕ ਤਾਂ ਸ਼ਰੋਮਣੀ ਕਮੇਟੀ ਇਸ ਦੇ ਪੂਰੇ ਵਿਰੋਧ ਵਿਚ ਖੜੀ ਸੀ ਅਤੇ ਦੂਜਾ ਭਾਰਤ ਸਰਕਾਰ ਅਤੇ ਉਸ ਦੀ ਸਾਰੀ ਦੀ ਸਾਰੀ ਕਾਨੂੰਨੀ ਸ਼ਕਤੀ ਸ਼ਰੋਮਣੀ ਕਮੇਟੀ ਦੇ ਪਿਛੇ ਸੀ । ਜਦੋਂ ਵੀ ਖਾੜਕੂਆਂ ਦਾ ਜ਼ੋਰ ਘਟਿਆ ਤਾਂ ਸ਼ਰੋਮਣੀ ਕਮੇਟੀ ਨੇ ਤੁਰੰਤ ਪਹਿਲਾ ਕਦਮ ਸ਼ਰਬੱਤ ਖਾਲਸਾ ਸਮਾਗਮ ਵਲੋਂ ਨਿਯੁਕਤ ਕੀਤੇ ਜਥੇਦਾਰ ਨੂੰ ਕੱਢਣ ਦਾ ਚੁਕਿਆ । ਅਜ ਸ਼ਰੋਮਣੀ ਕਮੇਟੀ ਸਰਬੱਤ ਖਾਲਸਾ ਦੇ ਸੰਕਲਪ ਦੇ ਇਤਨਾ ਵਿਰੁਧ ਹੈ ਕਿ ਕਦੇ ਤਾਂ ਇਸ ਦੇ ਅਧਿਕਾਰ ਇਸ ਸੰਕਲਪ ਨੂੰ ਅਠਾਰਵੀਂ ਸਦੀ ਦਾ ਵਿਚਾਰ ਕਹਿੰਦੇ ਹਨ ਕਦੇ ਇਸ ਸੰਸਥਾ ਨੂੰ ਅਜ ਦੇ ਯੁੱਗ ਵਿਚ ਬੇਮਾਅਣੀ ਸਾਬਤ ਹੋਈ ਕਹਿੰਦੇ ਹਨ । ਅਜ ਸ਼ਰੋਮਣੀ ਕਮੇਟੀ ਦੇ ਜੇ ਕਿਸੇ ਸਮਾਗਮ ਵਿਚ ਕੋਈ ਬੁਲਾਰਾ ਭੁਲ ਕੇ ਜਾਂ ਸਿਖੀ ਸਿਧਾਤਾਂ ਦੀ ਗਲ ਕਰਦਾ ਕਰਦਾ ਸਰਬੱਤ ਖਾਲਸੇ ਦੇ ਸੰਕਲਪ ਬਾਰੇ ਬੋਲ ਜਾਵੇ ਤਾਂ ਜਾਂ ਤਾਂ ਸ਼ਰੋਮਣੀ ਕਮੇਟੀ ਦੇ ਅਧਿਕਾਰੀ ਅਤੇ ਕਰਮਚਾਰੀ ਇਕ ਦਮ ਟੁੱਟ ਕੇ ਉਸ ਦੇ ਪਿਛੇ ਪੈ ਜਾਂਦੇ ਹਨ ਜਾਂ ਉਸ ਨੂੰ ਉਰਲੀਆਂ ਪਰਲੀਆਂ ਗਲਾਂ ਕਰ ਕੇ ਛੇਤੀ ਹੀ ਚੁੱਪ ਕਰਵਾ ਦਿੰਦੇ ਹਨ । ਅਜ ਜਿਹੜੇ ਲੋਕ ਸਰਬੱਤ ਖਾਲਸਾ ਸੰਕਲਪ ਦੀ ਤਰਜਮਾਨੀ ਕਰਦੇ ਹਨ ਅਤੇ ਮੰਗ ਕਰਦੇ ਹਨ ਕਿ ਇਸ ਨੂੰ ਫਿਰ ਤੋਂ ਸੁਰਜੀਤ ਕੀਤਾ ਜਾਵੇ ਸ਼ਰੋਮਣੀ ਕਮੇਟੀ ਦੇ ਅਧਿਕਾਰੀ ਇਨਾਂ ਲੋਕਾਂ ਨੂੰ ਆਪਣਾ ਦੁਸ਼ਮਣ ਨੰਬਰ ਇਕ ਮੰਨਦੇ ਹਨ । ਇਹ ਗੁਰਦੁਆਰਾ ਐਕਟ ਦਾ ਸਭ ਤੋਂ ਭੈੜਾ ਪਰਭਾਵ ਹੈ ਜਿਹੜਾ ਇਸ ਨੇ ਸਿਖ ਸਿਧਾਂਤਾਂ ਉਪਰ ਪਾਇਆ ਹੈ । ਸਰਬੱਤ ਖਾਲਸਾ ਸੰਕਲਪ, ਸਿਖ ਧਰਮ ਵਿਚ ਸੰਗਤ ਦੀ ਸਰਬਉਚਤਾ ਦੇ ਸੰਕਲਪ ਨੂੰ ਦਰਸਾਉਣ ਵਾਲਾ ਇਕ ਸੁਧਰਿਆ ਹੋਇਆ ਰੂਪ ਹੈ; ਇਹ ਖਾਲਸੇ ਦੀ ਸਰਬਉਚਤਾ ਨੂੰ ਦਰਸਾਉਂਦਾ ਹੈ ; ਇਹ ਪੰਥ ਅਤੇ ਗਰੰਥ ਦੇ ਸੁਮੇਲ ਦਾ ਅਮਲੀ ਰੂਪ ਹੈ । ਇਸ ਦੇ ਨਾਲ ਨਾਲ ਇਸ ਸੰਕਲਪ ਰਾਹੀਂ ਖਾਲਸੇ ਦੀ ਸੁਤੰਤਰਤਾ ਸਾਹਮਣੇ ਆਉਂਦੀ ਹੈ । ਪਰ ਗੁਰਦੁਆਰਾ ਐਕਟ ਨੇ ਇਸ ਸਿਧਾਂਤ ਨੂੰ ਐਸੀ ਸੱਟ ਮਾਰੀ ਹੈ ਕਿ ਸਿਖਾਂ ਦਾ ਇਕ ਬਹੁਤ ਤਕੜਾ ਵਰਗ ਇਸ ਸੰਸਥਾ ਨੂੰ ਫ਼ਜ਼ੂਲ ਦੀ ਜਾਂ ਸਿਰਫ ਅਠਾਰਵੀਂ ਸਦੀ ਦੀ ਪੁਰਾਤਨ ਜਾਂ ਬੇਮਾਅਣੀ ਹੋਈ ਸੰਸਥਾ ਸਮਝ ਰਿਹਾ ਹੈ । ਸ਼ਰੋਮਣੀ ਕਮੇਟੀ ਤੇ ਕਾਬਜ਼ ਧੜਾ ਜਾਂ ਇਸ ਦੇ ਅਧਿਕਾਰੀ ਸਿਖ ਵੋਟਾਂ ਦੀ ਬਹੁ-ਗਿਣਤੀ ਨਾਲ ਜਿਤ ਕੇ ਸਮਝਦੇ

ਹਨ ਕਿ ਉਹ ਸਰਬੱਤ ਖਾਲਸੇ ਦੀ ਸੰਸਥਾ ਨਾਲੋਂ ਬਹੁਤ ਉਚੇ ਹੋ ਗਏ ਹਨ। ਮਹਾਰਾਜਾ ਰਣਜੀਤ ਸਿੰਘ ਜੈਸਾ ਮਹਾਨ ਸ਼ਕਤੀਸ਼ਾਲੀ ਅਤੇ ਨਿਰੰਕੁਸ਼ ਬਾਦਸ਼ਾਹ ਵੀ ਆਪਣੇ ਆਪ ਨੂੰ ਇਸ ਮਹਾਨ ਸੰਸਥਾ ਦੇ ਅਧੀਨ ਸਮਝਦਾ ਸੀ ਪਰ ਸ਼ਰੋਮਣੀ ਕਮੇਟੀ ਦੇ ਅਧਿਕਾਰੀ ਭਾਰਤੀ ਸੰਵਿਧਾਨ ਦੀ ਇਕ ਨਿਗੂਣੀ ਜਿਹੀ ਧਾਰਾ ਦੇ ਸਹਾਰੇ ਖੜੇ ਹੋ ਕੇ ਸਮਝਦੇ ਹਨ ਜਿਵੇਂ ਕਿ ਉਹ ਇਸ ਸੰਸਥਾ ਤੋਂ ਬਹੁਤ ਉਚੇ ਹੋਣ। ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਰਾਜਸੀ ਸ਼ਕਤੀ ਨੂੰ ਅਕਾਲ ਤਖ਼ਤ ਅਤੇ ਸਰਬੱਤ ਖਾਲਸਾ ਸੰਸਥਾ ਦੀ ਮਾਣ-ਮਰਯਾਦਾ ਨੂੰ ਉਚਾ ਚੁੱਕਣ ਲਈ ਵਰਤਿਆ ਸੀ ਪਰ ਸ਼ਰੋਮਣੀ ਕਮੇਟੀ ਦੇ ਅਧਿਕਾਰੀ ਗੁਰਦੁਆਰਾ ਐਕਟ ਦੀ ਮਦਦ ਨਾਲ ਇਨਾਂ ਸੰਸਥਾਵਾਂ ਦੀ ਮਾਣ-ਮਰਯਾਦਾ ਨੂੰ ਮਿਟੀ ਵਿਚ ਮਧੋਲਣ ਲਗੇ ਹਨ। ਕਿਨਾਂ ਫ਼ਰਕ ਹੈ ਰਣਜੀਤ ਸਿੰਘ ਅਤੇ ਵਰਤਮਾਨ ਅਕਾਲੀ ਲੀਡਰਸ਼ਿਪ ਦਾ। ਜਿਵੇਂ ਇਹ ਲੋਕ ਆਪਣੇ ਵਿਰੋਧੀ ਧੜੇ ਨੂੰ ਖ਼ਤਮ ਕਰਨ ਲਈ ਅਕਾਲ ਤਖ਼ਤ ਸਾਹਿਬ ਦੀ ਦੁਰਵਰਤੋਂ ਕਰਦੇ ਹਨ ਕੀ ਅਜਿਹੀ ਕੋਸ਼ਿਸ਼ ਕਦੇ ਮਹਾਰਾਜਾ ਰਣਜੀਤ ਸਿੰਘ ਨੇ ਵੀ ਕੀਤੀ ਸੀ ? ਹਾਲਾਂ ਕਿ ਅਕਾਲ ਤਖ਼ਤ ਦਾ ਸਾਰਾ ਅਮਲਾ ਫੈਲਾ ਉਸ ਦੇ ਅਧੀਨ ਸੀ। ਸਤਲੁਜ ਉਰਾਰ ਦੀਆਂ ਰਿਆਸਤਾਂ ਦੇ ਸਿਖ ਹਾਕਮਾਂ ਨੇ ਰਣਜੀਤ ਸਿੰਘ ਦੀ ਸਰਦਾਰੀ ਨਹੀਂ ਕਬੂਲੀ ਸੀ। ਵਰਤਮਾਨ ਅਕਾਲੀ ਲੀਡਰਸ਼ਿਪ ਵਾਂਗ ਉਹ ਵੀ ਪੰਥਕ ਏਕਤਾ ਦੇ ਨਾਂ ਤੇ ਇਨਾਂ ਰਾਜਿਆਂ ਦੇ ਖਿਲਾਫ਼ ਹੁਕਮਨਾਮੇ ਜਾਰੀ ਕਰਵਾ ਸਕਦਾ ਸੀ। ਪਰ ਉਸ ਨੇ ਇਉਂ ਨਹੀਂ ਕੀਤਾ। ਕਹਿਣ ਦਾ ਭਾਵ ਸਿਰਫ਼ ਇਹ ਹੀ ਹੈ ਕਿ ਸ਼ਰੋਮਣੀ ਕਮੇਟੀ ਦੇ ਅਧਿਕਾਰੀਆਂ ਨੇ ਅਤੇ ਇਸ ਤੇ ਕਾਬਜ਼ ਅਕਾਲੀ ਧੜੇ ਨੇ ਆਪਣੀ ਪਾਰਟੀਬਾਜ਼ੀ ਦੇ ਸੁਆਰਥਾਂ ਕਾਰਨ ਸਿਰੀ ਅਕਾਲ ਤਖ਼ਤ ਸਾਹਿਬ ਅਤੇ ਸਰਬੱਤ ਖਾਲਸਾ ਜੈਸੀਆਂ ਸੁਤੰਤਰ ਹੈਸੀਅਤ ਵਾਲੀਆਂ ਸੰਸਥਾਵਾਂ ਨੂੰ ਆਪਣੀਆਂ ਖੁਦਗਰਜ਼ੀਆਂ ਦੀ ਧੂੜ ਵਿਚ ਮਿਲਾ ਛਡਿਆ ਹੈ। ਹਾਲਾਂਕਿ ਜਿਹੜਾ ਧੜਾ ਸ਼ਰੋਮਣੀ ਕਮੇਟੀ ਦੀਆਂ ਚੋਣਾਂ ਵਿਚ ਜਿਤ ਸਕਦਾ ਹੈ ਉਹ ਸਰਬੱਤ ਖਾਲਸਾ ਸਮਾਗਮ ਵਿਚ ਵੀ ਆਪਣਾ ਮੱਤ ਪਾਸ ਕਰਵਾ ਸਕਦਾ ਹੈ। ਫ਼ਰਕ ਸਿਰਫ਼ ਇਹ ਹੀ ਹੈ ਕਿ ਸਰਬੱਤ ਖਾਲਸਾ ਸਮਾਗਮ ਵਿਚ ਉਹ ਅੰਨਾ ਪੈਸਾ ਅਤੇ ਅੰਨੀ ਸ਼ਰਾਬ ਜਾਂ ਹੋਰ ਲਾਲਚ ਨਹੀਂ ਚਲ ਸਕਦਾ ਜਿਸ ਨੂੰ ਆਪਣੇ ਧੜੇ ਦੇ ਹਿਤ ਪੂਰਨ ਲਈ ਵਰਤਿਆ ਜਾਂਦਾ ਹੈ। ਵੋਟ ਦੀ ਸਿਆਸਤ ਹਰ ਕੁਰਪਸ਼ਨ ਨੂੰ ਜਨਮ ਦਿੰਦੀ ਹੈ ਅਤੇ ਇਹ ਅਸਿਧੇ ਢੰਗ ਦੀ ਜ਼ਮਹੂਰੀਅਤ ਹੈ। ਇਸ ਵਿਚ ਹਰ ਗਲ ਗੁਪਤ ਰਹਿੰਦੀ ਹੈ ਅਤੇ ਇਹੀ ਗੁਪਤ ਭਾਵਨਾ ਕੁਰਪਸ਼ਨ ਨੂੰ ਪੈਦਾ ਕਰਦੀ ਹੈ। ਸਰਬੱਤ ਖਾਲਸਾ ਸਿੱਧੀ ਅਤੇ ਸਾਹਮਣੇ ਮੱਥੇ ਦੀ ਜ਼ਮਹੂਰੀਅਤ ਹੈ ਜਿਸ ਵਿਚ ਕੋਈ ਵੀ ਕਾਰਵਾਈ ਗੁਪਤ ਨਹੀਂ ਰਹਿੰਦੀ। ਹਰ ਗਲ ਸਾਹਮਣੇ ਹੁੰਦੀ ਹੈ ਅਤੇ ਮੌਕੇ ਤੇ ਹੀ ਹਾਜ਼ਰ ਇਕਠ ਆਪਣੇ ਗੁਰੂ ਨੂੰ ਹਾਜ਼ਰ ਨਾਜ਼ਰ ਸਮਝ ਕੇ ਫੈਸਲਾ ਕਰਦਾ ਹੈ। ਇਥੇ ਤਕੜੇ-ਮਾੜੇ ਦਾ ਜਾਂ ਧਨੀ ਅਤੇ ਗਰੀਬ ਦਾ ਕੋਈ ਬਹੁਤਾ ਅੰਤਰ ਨਹੀਂ ਹੁੰਦਾ। ਇਸੇ ਕਰਕੇ ਅਮੀਰ ਜਾਂ ਧਨਵਾਨ ਵਿਅਕਤੀ ਅਜਿਹੇ ਇਕਠਾਂ ਤੋ ਭਜਦਾ ਹੈ ਕਿਉਂਕਿ ਉਹ ਸਿਰਫ ਆਪਣੇ ਧਨ ਦਾ ਮਾਲਕ ਹੁੰਦਾ ਹੈ ਲੋਕਾਂ ਦੇ ਜ਼ਜ਼ਬਾਤਾਂ ਦਾ ਨਹੀਂ। ਗਰੀਬ ਵਿਅਕਤੀ ਜਾਂ ਦਸਾਂ ਨੌਹਾਂ ਦੀ ਕਮਾਈ ਕਰਨ ਵਾਲਾ ਹਮੇਸ਼ਾਂ ਅਜਿਹੇ ਇਕਠਾਂ ਵਿਚ ਆਪਣੀ ਨਿਸ਼ਠਾ ਰਖਦਾ ਹੈ ਕਿਉਂਕਿ ਉਹ ਜਨਤਾ ਦਾ ਬੰਦਾ ਹੁੰਦਾ ਹੈ ਅਤੇ ਉਸ ਦੀ ਹਰ ਸਮੇਂ ਜਨਤਾ ਵਿਚ ਸ਼ਮੂਲੀਅਤ ਰਹਿੰਦੀ ਹੈ। ਇਸ ਕਰਕੇ ਉਹ ਅਜਿਹੇ ਇਕਠਾਂ ਨੂੰ ਆਪਣੇ ਭਾਈਚਾਰੇ ਦੇ ਇਕੱਠ ਹੀ ਸਮਝਦਾ ਹੈ। ਸਿਖ ਧਰਮ ਵਿਚ ਸੰਗਤ ਦੀ ਸਰਬਉਚਤਾ ਜਾਂ ਸੰਗਤ ਦੀ ਪਵਿਤਰਤਾ ਦੀ ਇਸੇ ਕਰਕੇ ਹੀ ਜ਼ਿਆਦਾ ਚਰਚਾ ਕੀਤੀ ਗਈ ਹੈ। ਵੋਟਾਂ ਦੀ ਸਿਆਸਤ ਵਿਚ ਹਮੇਸ਼ਾ ਧੜੇਬੰਦੀ ਪਲਪਦੀ ਹੈ ਪਰ ਲੋਕਾਂ ਦੀ ਸਿੱਧੀ ਜ਼ਮਹੂਰੀਅਤ ਵਿਚ ਜਿਸ ਨੂੰ ਸਿਖ ਧਰਮ ਜਾਂ ਖਾਲਸਈ ਰਵਾਇਤ ਵਿਚ, ਸਰਬੱਤ ਖਾਲਸਾ ਕਿਹਾ ਗਿਆ ਹੈ, ਵਿਅਕਤੀ ਦਾ ਕਿਰਦਾਰ,

ਵਿਅਕਤੀ ਦੀ ਕਹਿਣੀ ਅਤੇ ਕਰਨੀ ਦੀ ਸੁਮੇਲਤਾ ਪਰਖੀ ਜਾਂਦੀ ਹੈ । ਇਸ ਕਰਕੇ ਸਰਬੱਤ ਖਾਲਸੇ ਦੀ ਸੰਸਥਾ ਵਿਚੋਂ ਗੁਣਾਂ ਭਰਭੂਰ ਲੀਡਰਸ਼ਿਪ ਪੈਦਾ ਹੁੰਦੀ ਹੈ ।

ਇਸ ਤਰਾਂ ਅਸੀਂ ਦੇਖਦੇ ਹਾਂ ਕਿ ਗੁਰਦੁਆਰਾ ਐਕਟ ਨਾਲ ਇਤਿਹਾਸਕ ਸਿਖ ਗੁਰਦੁਆਰਿਆਂ ਦਾ ਪਰਬੰਧ ਤਾਂ ਭਾਵੇਂ ਸੁਧਰਿਆ ਹੈ ਪਰ ਇਸ ਨੇ ਅਕਾਲ ਤਖ਼ਤ ਸਾਹਿਬ ਜੈਸੀ ਮਹਾਨ ਸੰਸਥਾ ਦੀ ਸੁਤੰਤਰਤਾ ਦੇ ਸੰਕਲਪ ਨੂੰ ਬਹੁਤ ਤਕੜੀ ਸੱਟ ਮਾਰੀ ਹੈ । ਇਸ ਨੇ ਸਰਬੱਤ ਖਾਲਸਾ ਸਮਾਗਮਾਂ ਦੀ ਪਰੰਪਰਾ ਨੂੰ ਖ਼ਤਮ ਕੀਤਾ ਹੈ । ਮੁਗਲ ਹਕੂਮਤ ਦੀ ਤਾਕਤ ਵੀ ਹਜ਼ਾਰਾਂ ਸਿੰਘਾਂ ਦਾ ਕਤਲਿਆਮ ਕਰਨ ਦੇ ਬਾਵਜੂਦ ਸਰਬੱਤ ਖਾਲਸਾ ਸਮਾਗਮਾਂ ਦੀ ਪਰੰਪਰਾਂ ਨੂੰ ਬੰਦ ਨਹੀਂ ਕਰ ਸਕੀ ਸੀ । ਸਿੰਘ ਆਪਣੇ ਸਿਰਾਂ ਨੂੰ ਤਲੀਆਂ ਤੇ ਰਖ ਕੇ ਸਰਬੱਤ ਖਾਲਸਾ ਸਮਾਗਮਾਂ ਵਿਚ ਪਹੁੰਚਦੇ ਸਨ ਪਰ ਅਜ ਇਕ ਸਾਧਾਰਣ ਜਿਹੇ ਗੁਰਦੁਆਰਾ ਐਕਟ ਨੇ ਬੜੀ ਅਾਂਸਾਨੀ ਨਾਲ ਸਰਬੱਤ ਖਾਲਸਾ ਸਮਾਗਮਾਂ ਦੀ ਪਰੰਪਰਾ ਨੂੰ ਖ਼ਤਮ ਕਰ ਦਿਤਾ ਹੈ । ਇਹ ਗੁਰਦੁਆਰਾ ਐਕਟ ਦਾ ਸਿਖ ਪਰੰਪਰਾਵਾਂ ਜਾਂ ਸਿਖ ਸੰਸਥਾਵਾਂ ਤੇ ਐਸਾ ਭੈੜਾ ਪਰਭਾਵ ਹੈ ਜਿਸ ਨੂੰ ਇਤਿਹਾਸ ਕਦੇ ਵੀ ਨਹੀਂ ਭੁਲੇਗਾ ।

ਅੰਤਿਕਾ ਪਹਿਲੀ

# ਮੀਰੀ ਪੀਰੀ ਦਾ ਸਿਧਾਂਤ

## ਸਿਖ ਸਿਧਾਤਾਂ ਅਤੇ ਪਰੰਪਰਾਵਾਂ ਦੇ ਸੰਦਰਭ ਵਿਚ

ਮੀਰੀ ਪੀਰੀ ਦੇ ਸ਼ਬਦ ਕਿਸ ਭਾਸ਼ਾ ਨਾਲ ਸਬੰਧ ਰਖਦੇ ਹਨ ਜਾਂ ਉਨਾਂ ਭਾਸ਼ਾਵਾਂ ਅਨੁਸਾਰ ਇਨਾਂ ਦੇ ਕੀ ਕੀ ਅਰਥ ਨਿਕਲਦੇ ਹਨ ਇਸ ਪਿਛੋਕੜ ਵਿਚ ਨਾਂ ਜਾਂਦੇ ਹੋਏ ਇਥੇ ਸਿਰਫ ਇਤਨਾ ਦਸ ਦੇਣਾ ਹੀ ਕਾਫੀ ਹੈ ਕਿ ਗੁਰਬਾਣੀ ਦੇ ਸੰਦਰਭ ਵਿਚ ਇਨਾਂ ਦੇ ਅਰਥ ਧਾਰਮਿਕ ਤੌਰ ਤੇ ਅਤੇ ਰਾਜਨੀਤਕ ਤੌਰ ਤੇ ਪੂਰਨ ਸੁਤੰਤਰਤਾ ਵਾਲੇ ਹਨ ਪਰ ਇਤਿਹਾਸਕ ਘਟਨਾਵਾਂ ਨੂੰ ਸਾਹਮਣੇ ਰਖਦਿਆਂ ਜਾਂ ਸਿਖ ਪਰੰਪਰਾਵਾਂ ਦੇ ਸੰਦਰਭ ਵਿਚ ਦੇਖਿਆ ਸਿਖ ਸਮਾਜ ਦੇ ਆਤਮ ਨਿਰਣੈ ਜਾਂ ਅੰਦਰੂਨੀ ਖੁਦਮੁਖ਼ਤਿਆਰੀ ਦੇ ਨਿਕਲਦੇ ਹਨ ।

ਗੁਰਬਾਣੀ ਵਿਚ ਜਿਥੇ ਜਿਥੇ ਵੀ ਮੀਰ ਸ਼ਬਦ ਦੀ ਵਰਤੋਂ ਹੋਈ ਹੈ ਉਹ ਰਾਜਨੀਤਕ ਸਰਦਾਰੀ ਨੂੰ ਦਰਸਾਉਣ ਵਾਲੀ ਭਾਵਨਾ ਨਾਲ ਹੋਈ ਹੈ । ਜਿਵੇਂ ਕਿ : ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ ॥[1] ਇਸੇ ਤਰਾਂ ਪੀਰ ਸ਼ਬਦ ਵੀ ਗੁਰਬਾਣੀ ਵਿਚ ਜਿਥੇ ਜਿਥੇ ਵਰਤਿਆ ਗਿਆ ਹੈ ਉਸ ਦਾ ਭਾਵ ਵੀ ਧਾਰਮਿਕ ਸਰਬਉਚਤਾ ਜਾਂ ਧਾਰਮਿਕ ਤੌਰ ਤੇ ਸੁਤੰਤਰ ਹੋਂਦ ਨੂੰ ਦਰਸਾਉਣ ਦਾ ਹੈ । ਪਰ ਜਦੋਂ ਅਸੀਂ ਇਨਾਂ ਹੀ ਸ਼ਬਦਾਂ ਨੂੰ ਗੁਰੂ ਸਾਹਿਬਾਨ ਦੇ ਅਮਲੀ ਜੀਵਨ ਵਾਕਿਆਤ ਦੌਰਾਨ ਤੁਲਨਾ ਕੇ ਦੇਖਦੇ ਹਾਂ ਤਾਂ ਪੀਰੀ ਦੀ ਪਰੀਭਾਸ਼ਾ ਤਾਂ ਬਿਲਕੁਲ ਗੁਰਬਾਣੀ ਵਿਚ ਦਿਤੇ ਗਏ ਹਵਾਲਿਆਂ ਮੁਤਾਬਕ ਹੀ ਸਾਡੇ ਸਾਹਮਣੇ ਆਉਂਦੀ ਹੈ ਪਰ ਮੀਰੀ ਜਾਂ ਮੀਰ ਸ਼ਬਦ ਦੇ ਅਰਥ ਉਸ ਤਰਾਂ ਨਹੀਂ ਨਿਕਲਦੇ । ਕਿਉਂਕਿ ਮੀਰ ਜਾਂ ਮੀਰੀ ਦੇ ਸ਼ਬਦਾਂ ਦੇ ਸਿਧੇ ਅਰਥ ਤਾਂ ਇਕ ਦਮ ਪੂਰਨ ਪਰਭੂਸਤਾਸ਼ਾਲੀ ਹਾਕਮ ਤੋਂ ਲਏ ਜਾਂਦੇ ਹਨ ਪਰ ਜਿਵੇਂ ਕਿ ਗੁਰੂ ਸਾਹਿਬਾਨ ਬਿਲਕੁਲ ਰਾਜਨੀਤਕ ਸਤਾ ਤੋਂ ਨਿਰਲੇਪ ਰਹੇ ਸਨ ਉਸ ਸੰਦਰਭ ਵਿਚ ਦੇਖਿਆਂ ਅਸੀਂ ਪੂਰਨ ਸੁਤੰਤਰਤਾ ਵਾਲੇ ਹਾਕਮ ਦੇ ਅਰਥ ਨਹੀਂ ਲੈ ਸਕਦੇ । ਇਨਾਂ ਸ਼ਬਦਾਂ ਦੀ ਸਹੀ ਵਿਆਖਿਆ ਤਦ ਹੀ ਹੋ ਸਕੇਗੀ ਜੇ ਅਸੀਂ ਇਨਾਂ ਨੂੰ ਗੁਰਬਾਣੀ ਅਤੇ ਸਿਖ ਇਤਿਹਾਸ ਦੋਹਾਂ ਦੇ ਸੰਦਰਭ ਵਿਚ ਰਖ ਕੇ ਦੇਖਾਂਗੇ ।

ਗੁਰੂ ਸਾਹਿਬਾਨ ਨੇ ਨਾ ਹੀ ਸਿਰਫ ਆਪਣੇ ਆਪ ਨੂੰ ਰਾਜਨੀਤਕ ਮਾਮਲਿਆਂ ਤੋਂ ਨਿਰਲੇਪ ਹੀ ਰਖਿਆ ਸੀ ਸਗੋਂ ਆਪਣੇ ਸਮਕਾਲੀ ਬਾਦਸ਼ਾਹਾਂ ਨੂੰ ਪੂਰੀ ਪੂਰੀ ਮਾਣਤਾ ਵੀ ਦਿਤੀ ਹੋਈ ਸੀ । ਅਜਿਹੀਆਂ ਘਟਨਾਵਾਂ ਜਾਂ ਅਜਿਹੇ ਵੇਰਵਿਆਂ ਦੇ ਵਿਸਥਾਰ ਵਿਚ ਜਾਣ ਦੀ ਜਰੂਰਤ ਨਹੀਂ ਸਿਰਫ ਇਤਨਾ ਕਹਿ ਦੇਣਾ ਕਾਫੀ ਹੈ ਕਿ ਗੁਰੂ ਅਰਜਨ ਦੇਵ ਜੀ ਤਕ ਮੁਗਲ ਬਾਦਸ਼ਾਹਾਂ (ਬਾਬਰ, ਹੰਮਾਯੂ ਅਤੇ ਅਕਬਰ) ਦਾ ਸਿਖ ਗੁਰੂ ਸਾਹਿਬਾਨ ਨਾਲ ਬਹੁਤ ਅਛਾ ਸਬੰਧ ਰਿਹਾ

1. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 417.

ਸੀ। ਇਨਾਂ ਬਾਦਸ਼ਾਹਾਂ ਦੀ ਧਰਮ ਨਿਰਪੱਖਤਾ ਵਾਲੀ ਨੀਤੀ ਸਿਖ ਧਰਮ ਦੇ ਪਰਚਾਰ ਅੰਤੇ ਪਰਸਾਰ ਵਿਚ ਬਹੁਤ ਸਹਾਈ ਹੋਈ ਸੀ । ਜੇ ਜਹਾਂਗੀਰ ਦੇ ਮੁਢਲੇ ਸਾਲਾਂ ਦੀ ਸੌੜੀ ਸੋਚ ਨੇ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਲਈ ਸੀ ਤਾਂ ਪਿਛਲਾ ਸਾਰਾ ਸਮਾਂ ਉਸ ਦਾ ਗੁਰੂ ਹਰਿ ਗੋਬਿੰਦ ਸਾਹਿਬ ਪਰਤੀ ਬਹੁਤ ਹੀ ਅਛੀ ਮਿਤਰਤਾ ਵਾਲਾ ਰਿਹਾ ਸੀ । ਇਸ ਤਰਾਂ ਜੇ ਅਸੀਂ ਦਸ ਗੁਰੂ ਸਾਹਿਬਾਨ ਦੇ ਸਮੁਚੇ ਸਮੇਂ ਨੂੰ ਉਨਾਂ ਦੇ ਸਮਕਾਲੀ ਸਾਰੇ ਬਾਦਸ਼ਾਹਾਂ ਨਾਲ ਸਬੰਧਾਂ ਨੂੰ ਵਾਚੀਏ ਤਾਂ ਪਤਾ ਲਗਦਾ ਹੈ ਕਿ ਸਿਰਫ ਥੋੜੇ ਜਿਹੇ ਸਮੇਂ ਨੂੰ ਹੀ ਛਡ ਕੇ ਬਾਕੀ ਸਾਰਾ ਸਮਾਂ ਅਛੇ ਸਬੰਧਾਂ ਵਾਲਾ ਹੀ ਸੀ । ਹਾਂ ਗੁਰੂ ਸਾਹਿਬਾਨ ਦੇ ਵਿਚਰਨ ਦੇ ਢੰਗ-ਤਰੀਕਿਆਂ ਤੋਂ, ਸਿਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਤੋਂ ਅਤੇ ਕਾਲਸਾ ਪੰਥ ਦੀ ਸਾਜਨਾਂ ਤੋਂ ਇਹ ਵਿਚਾਰਧਾਰਾ ਜਰੂਰ ਪਰਗਟ ਹੁੰਦੀ ਹੈ ਕਿ ਗੁਰੂ ਸਾਹਿਬਾਨ ਆਪਣੇ ਸਮਾਜ ਦੀ ਸੁਤੰਤਰਤਾ ਨੂੰ ਬਰਕਰਾਰ ਰਖ ਕੇ ਹੀ ਮੁਗਲ ਬਾਦਸ਼ਾਹਾਂ ਨਾਲ ਵਰਤਦੇ ਸਨ । ਇਸ ਨੂੰ ਅਸੀਂ ਆਧੁਨਿਕ ਬੋਲੀ ਵਿਚ ਆਤਮ-ਨਿਰਣੈ ਦੇ ਅਧਿਕਾਰਾਂ ਦੀ ਸੁਰਖਿਅਤਾ ਜਾਂ ਸਿਖ ਸਮਾਜ ਦੀ ਅੰਦਰੂਨੀ ਖ਼ੁਦਮੁਖਤਿਆਰੀ ਕਹਿ ਸਕਦੇ ਹਾਂ। ਸਿਰੀ ਅਕਾਲ ਤਖ਼ਤ ਸਾਹਿਬ ਸਿਖ ਸਮਾਜ ਦੀ ਸੁਤੰਤਰਤਾ ਦਾ ਪਰਤੀਕ ਹੈ ਅਤੇ ਸਿਖ ਭਾਈਚਾਰੇ ਦੀ ਸੁਤੰਤਰਤਾ ਭਾਰਤੀ ਮਹਾਂ-ਸਾਮਰਾਜ ਜਾਂ ਭਾਰਤੀ ਰਾਜਨੀਤਕ ਪਰਨਾਲੀ ਅੰਦਰ ਅੰਦਰੂਨੀ ਖ਼ੁਦਮੁਖ਼ਤਿਆਰੀ ਦਾ ਦਰਜਾ ਧਾਰਨ ਕਰ ਲੈਂਦੀ ਹੈ । ਜਦੋਂ ਤਕ ਮੁਗਲ ਬਾਦਸ਼ਾਹਾਂ ਨੇ ਸਿਖ ਸਮਾਜ ਦੇ ਅੰਦਰੂਨੀ ਮਾਮਲਿਆਂ ਵਿਚ ਦਖ਼ਲ ਨਹੀਂ ਦਿਤਾ ਉਦੋਂ ਤਕ ਗੁਰੂ ਸਾਹਿਬਾਨ ਨੇ ਵੀ ਮੁਗਲ ਬਾਦਸ਼ਾਹਾਂ ਨਾਲ ਪੂਰਾ ਸਹਿਯੋਗ ਰੱਖਿਆ ਹੈ ਪਰ ਜਦੋਂ ਮੁਗਲ ਬਾਦਸ਼ਾਹਾਂ ਨੇ ਸਿਖਾਂ ਦੇ ਮਾਮਲਿਆਂ ਵਿਚ ਦਖ਼ਲ ਅੰਦਾਜ਼ੀ ਕੀਤੀ ਤਾਂ ਗੁਰੂ ਸਾਹਿਬਾਨ ਨੇ ਵੀ ਬਾਦਸ਼ਾਹਾਂ ਨਾਲੋਂ ਆਪਣੇ ਸਬੰਧ ਤੋੜ ਲਏ ਸਨ ਅਤੇ ਹਥਿਆਰਬੰਦ ਬਗਾਵਤ ਦੀ ਹੱਦ ਤੀਕ ਚਲੇ ਗਏ ਸਨ । ਇਹ ਹਥਿਆਰਬੰਦ ਬਗਾਵਤ ਉਸ ਸਮੇਂ ਤਕ ਚਲਦੀ ਰਹਿੰਦੀ ਸੀ ਜਦੋਂ ਤਕ ਬਾਦਸ਼ਾਹਾਂ ਵਲੋਂ ਇਹ ਨਹੀਂ ਵਿਸ਼ਵਾਸ ਦਿਵਾ ਦਿਤਾ ਜਾਂਦਾ ਸੀ ਕਿ ਅਗੇ ਤੋਂ ਸਿਖ ਸਮਾਜ ਦੇ ਕਿਸੇ ਵੀ ਕਿਸਮ ਦੇ ਮਾਮਲੇ ਵਿਚ ਦਖ਼ਲਅੰਦਾਜ਼ੀ ਨਹੀਂ ਹੋਵੇਗੀ । ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਪਿਛੋਂ ਗੁਰੂ ਹਰਿ ਗੋਬਿੰਦ ਸਾਹਿਬ ਵਲੋਂ ਅਪਣਾਈ ਗਈ ਨੀਤੀ ਅਤੇ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਪਿਛੋਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਅਪਣਾਈ ਗਈ ਨੀਤੀ ਇਸੇ ਹੀ ਵਿਚਾਰਧਾਰਾ ਨੂੰ ਪਰਪੱਕ ਕਰਦੀ ਹੈ । ਗੁਰੂ ਹਰਿ ਗੋਬਿੰਦ ਸਾਹਿਬ ਵਲੋਂ ਅਕਾਲ ਤਖ਼ਤ ਦੀ ਸਥਾਪਨਾ ਅਤੇ ਹਥਿਆਰਬੰਦ ਫੌਜ ਖੜੀ ਕਰਨਾ, ਬਗਾਵਤ ਸੀ ਪਰ ਜਹਾਂਗੀਰ ਨੇ ਕੁਝ ਸਮੇਂ ਬਾਦ ਆਪਣੀ ਗਲਤੀ ਦਾ ਅਹਿਸਾਸ ਕਰ ਲਿਆ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੀ ਹਥਿਆਰਬੰਦ ਬਗਾਵਤ ਵੀ ਸ਼ਾਂਤ ਹੋ ਗਈ । ਇਸੇ ਤਰਾਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਖਾਲਸੇ ਦੀ ਸਾਜਨਾ ਅਤੇ ਹਥਿਆਰਬੰਦ ਲੜਾਈਆਂ ਇਕ ਖੁਲੀ ਬਗਾਵਤ ਦਾ ਪਰਤੀਕ ਸਨ ਪਰ ਜਦੋਂ ਜ਼ਫਰਨਾਮੇ ਦੇ ਮਿਲਣ ਪਿਛੋਂ ਔਰੰਗਜ਼ੇਬ ਨੂੰ ਅਸਲੀਅਤ ਦਾ ਗਿਆਨ ਹੋਇਆ ਅਤੇ ਉਸ ਨੇ ਗੁਰੂ ਸਾਹਿਬ ਨੂੰ ਅਦਬ ਸਹਿਤ ਅਤੇ ਸਤਿਕਾਰ ਸਹਿਤ ਬੁਲਾਵਾ ਭੇਜਿਆ ਤਾਂ ਗੁਰੂ ਸਾਹਿਬ ਵੀ ਸਭ ਕੁਝ ਭੁਲਾ ਕੇ ਦੱਖਣ ਵਲ ਨੂੰ ਚਲ ਪਏ ਸਨ । ਪਿਛੋਂ ਬਾਦਸ਼ਾਹ ਬਹਾਦਰ ਸ਼ਾਹ ਨਾਲ ਆਗਰੇ ਦੇ ਸਥਾਨ ਤੇ ਗੁਰੂ ਸਾਹਿਬ ਦੀ ਮੁਲਾਕਾਤ ਆਪਸੀ ਸਹਿਯੋਗ ਅਤੇ ਸਮਝੌਤੇ ਨੂੰ ਦਰਸਾਉਂਦੀ ਹੈ । 'ਬਾਬੇ ਕੇ ਬਾਬਰ ਕੇ ਦੋਊ' ਵਾਲਾ ਸ਼ਬਦ ਗੁਰੂ ਸਾਹਿਬਾਨ ਅਤੇ ਮੁਗਲ ਬਾਦਸ਼ਾਹਾਂ ਦੇ ਆਪਸੀ ਅਛੇ ਸਬੰਧਾਂ ਨੂੰ ਦਰਸਾਉਣ ਵਾਲਾ ਇਕ ਅਤੀ ਅਹਿਮ ਦਸਤਾਵੇਜ਼ ਹੈ । ਮੀਰੀ ਪੀਰੀ ਦੇ ਸਿਧਾਂਤ ਦੀ ਵੀ ਇਨਾਂ ਗਲਾਂ ਦੀ ਰੋਸ਼ਨੀ ਵਿਚ ਰਖ ਕੇ ਹੀ ਵਿਆਖਿਆ ਕਰਨੀ ਚਾਹੀਦੀ ਹੈ ।

ਪੀਰੀ ਸ਼ਬਦ ਦੀ ਵਿਆਖਿਆ ਕਰਨ ਵਿਚ ਕੋਈ ਮੁਸ਼ਕਲ ਨਹੀਂ ਹੈ ਕਿਉਂਕਿ ਪੀਰੀ

ਜਿਸ ਧਾਰਮਿਕ ਸੁਤੰਤਰਤਾ ਵਾਲੀ ਸਥਿਤੀ ਨੂੰ ਦਰਸਾਉਂਦੀ ਹੈ ਗੁਰੂ ਸਾਹਿਬਾਨ ਨੇ ਧਾਰਮਿਕ ਖੇਤਰ ਵਿਚ ਬਿਲਕੁਲ ਉਸੇ ਤਰਾਂ ਕਰਕੇ ਦਿਖਾਇਆ ਹੈ । ਇਸ ਦਾ ਦੂਜਾ ਭਾਵ ਇਹ ਵੀ ਹੈ ਕਿ ਗੁਰਬਾਣੀ ਦੀ ਸਿਖਿਆ ਅੰਤਮ ਅਥਾਰਟੀ ਹੈ । ਇਹ ਕਿਸੇ ਹੋਰ ਫਿਲਾਸਫੀ ਜਾਂ ਧਾਰਮਿਕ ਵਿਚਾਰਧਾਰਾ ਦੀ ਪਦਾਇਸ਼ ਨਹੀਂ ਹੈ । ਕਈ ਲੇਖਕਾਂ ਦੀ ਆਦਤ ਹੁੰਦੀ ਹੈ ਕਿ ਉਹ ਗੁਰਬਾਣੀ ਦੇ ਸ਼ਬਦਾਂ ਦੀ ਵਿਆਖਿਆ ਕਰਦੇ ਹੋਏ ਦੂਸਰੇ ਧਰਮਾਂ ਦੇ ਗਰੰਥਾਂ ਵਾਲੀ ਵਿਆਖਿਆ ਨੂੰ ਵਿਚ ਰਲਗਡ ਕਰਕੇ ਉਨਾਂ ਦੀ ਸਹਾਇਤਾ ਲੈਂਦੇ ਹਨ । ਅਜਿਹੀ ਪਹੁੰਚ ਪੀਰੀ ਦੇ ਸਿਧਾਂਤ ਦੇ ਪਰਤੀਕੂਲ ਹੈ । ਕਈ ਸਿਖ ਧਰਮ ਨੂੰ ਮੱਧ ਯੁਗ ਦੀ ਭਗਤੀ ਲਹਿਰ ਦਾ ਇਕ ਹਿਸਾ ਦਸਦੇ ਹਨ ਜਾਂ ਸਿਖ ਧਰਮ ਨੂੰ ਇਸਲਾਮ ਅਤੇ ਹਿੰਦੂ ਧਰਮ ਦਾ ਸੁਮੇਲ ਦਸਦੇ ਹਨ ਪਰ ਪੀਰੀ ਦਾ ਸਿਧਾਂਤ ਇਸ ਤਰਾਂ ਦੀ ਦਲੀਲ ਨੂੰ ਇਕ ਦਮ ਰੱਦ ਕਰਦਾ ਹੈ । ਇਹ ਸਿਧਾਂਤ ਦਸਦਾ ਹੈ ਕਿ ਸਿਖ ਧਰਮ ਦੇ ਸਿਧਾਂਤ, ਆਸ਼ੇ ਅਤੇ ਉਦੇਸ਼, ਆਪਣੇ ਆਪ ਵਿਚ ਮੌਲਿਕ ਹਨ ਅਤੇ ਇਨਾਂ ਦੇ ਉਹੀ ਅਰਥ ਲਏ ਜਾਣੇ ਚਾਹੀਦੇ ਹਨ ਜਿਹੜੇ ਸਿਖ ਸੰਦਰਭ ਵਿਚ ਰਖਿਆਂ ਸਹੀ ਸਾਬਤ ਹੋ ਸਕਣ ।

ਗੁਰੂ ਅਰਜਨ ਦੇਵ ਜੀ ਨੇ ਆਪਣੇ ਸਮਕਾਲੀ ਸਮੇਂ ਦੀ ਰਾਜਨੀਤਕ ਅਤੇ ਧਾਰਮਿਕ ਸੋਚ ਤੋਂ ਬਿਲਕੁਲ ਪਰੇ ਰਹਿ ਕੇ ਜਾਂ ਇਸ ਦੇ ਵਿਰੋਧ ਵਿਚ ਖੜ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕੀਤੀ । ਇਹ ਪੀਰੀ ਦੇ ਸਿਧਾਂਤ ਨੂੰ ਹੀ ਦਰਸਾਉਣ ਵਾਲੀ ਗਲ ਹੈ । ਜੇਕਰ ਇਹੀ ਸਭ ਕੁਝ ਸਮਕਾਲੀ ਹਾਲਾਤ ਅਨੁਸਾਰ ਲਿਖਿਆ ਜਾਂਦਾ ਫਿਰ ਇਥੇ ਪੀਰੀ ਸ਼ਬਦ ਦੀ ਪਰੀਭਾਸ਼ਾ ਲਾਗੂ ਨਹੀਂ ਸੀ ਹੋ ਸਕਣੀ । ਆਸਾ ਜੀ ਦੀ ਵਾਰ ਵਿਚ ਵੈਸੇ ਤਾਂ ਸਾਰੀ ਰਚਨਾ ਵਿਚ ਹੀ ਸਮਕਾਲੀ ਸਮਾ, ਸਮਕਾਲੀ ਧਾਰਮਿਕ ਨੇਤਾਵਾਂ ਅਤੇ ਸਮਕਾਲੀ ਹਾਕਮਾਂ ਦਾ ਖੁੱਲ ਕੇ ਅਤੇ ਭੈ ਰਹਿਤ ਹੋ ਕੇ ਨੰਗਾ ਚਿਟਾ ਚਿਤਰਣ ਪੇਸ਼ ਕੀਤਾ ਗਿਆ ਹੈ ਪਰ ਇਸ ਵਿਚ ਵੀ "ਮਿਟੀ ਮੁਸਲਮਾਨ ਕੀ", "ਕੂੜੁ ਰਾਜਾ ਕੂੜੁ ਪਰਜਾ", "ਪੜਿ ਪੁਸਤਕ ਸੰਧਿਆ ਬਾਦੰ", ਅਤੇ "ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ" ਵਾਲੇ ਸ਼ਬਦ ਤਾਂ ਸਿਧੇ ਹੀ ਚਣੌਤੀ ਭਰੇ ਹਨ । ਅਜਿਹੇ ਚਿਤਰਣ ਸਿਰਫ ਧਾਰਮਿਕ ਤੌਰ ਤੇ ਇਕ ਸੁਤੰਤਰ ਨੇਤਾ ਹੀ ਪੇਸ਼ ਕਰ ਸਕਦਾ ਹੈ। ਇਹੀ ਸੁਤੰਤਰਤਾ ਜਾਂ ਨਿਡਰਤਾ ਹੀ ਪੀਰੀ ਦੇ ਸਿਧਾਂਤ ਨੂੰ ਸਿਰਜਦੀ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦੀ ਸ਼ਕਾਇਤ ਅਕਬਰ ਪਾਸ ਵੀ ਕੀਤ੍ਹੀ ਗਈ ਸੀ ਅਤੇ ਔਰੰਗਜ਼ੇਬ ਪਾਸ ਵੀ । ਪਰ ਗੁਰੂ ਸਾਹਿਬਾਨ ਹਰ ਸਮੇਂ ਆਪਣੇ ਗ੍ਰੰਥ ਵਿਚ ਦਰਜ ਗੁਰਬਾਣੀ ਦੇ ਇਕ ਇਕ ਅੱਖਰ ਅਤੇ ਸ਼ਬਦ ਤੇ ਵੀ ਅੜੇ ਰਹੇ ਸਨ ਇਥੋਂ ਤਕ ਕਿ ਕੰਨਾ ਬਿਹਾਰੀ ਦੀ ਅਦਲਾ ਬਦਲੀ ਵੀ ਕਰਨ ਨੂੰ ਤਿਆਰ ਨਹੀਂ ਹੋਏ । ਬਾਬਾ ਰਾਮ ਰਾਇ ਨੇ ਔਰੰਗਜ਼ੇਬ ਦੇ ਦਰਬਾਰ ਵਿਚ ਸਿਰਫ ਹਾਲਾਤ ਨੂੰ ਮੁਖ ਰਖ ਕੇ ਹੀ ਮੁਸਲਮਾਨ ਸ਼ਬਦ ਦੀ ਥਾਂ ਬੇਈਮਾਨ ਸ਼ਬਦ ਦਸਿਆ ਸੀ ਪਰ ਇਸ ਇਕ ਸ਼ਬਦ ਦੀ ਮਾਮੂਲੀ ਜਿਹੀ ਤਬਦੀਲੀ ਉਸ ਨੂੰ ਆਪਣੇ ਪਿਤਾ ਗੁਰੂ ਦਾ ਉਤਰਅਧਿਕਾਰੀ ਬਣਨ ਦੇ ਅਧਿਕਾਰ ਤੋਂ ਵਾਂਝਿਆਂ ਕਰ ਬੈਠੀ । ਕਿਉਂਕਿ ਅਜਿਹੀ ਮੌਕਾ ਪਰਸਤੀ ਪੀਰੀ ਦੇ ਸਿਧਾਂਤ ਦੇ ਅਨੁਕੂਲ ਨਹੀਂ ਸੀ । ਬਾਬਾ ਰਾਮ ਰਾਇ ਦਾ ਕੰਮ ਇਕ ਵਧੀਆ ਡਿਪਲੋਮੈਟਕ ਪਧਰ ਦਾ ਤਾਂ ਹੋ ਸਕਦਾ ਹੈ ਜਿਸ ਨੇ ਸਮੇਂ ਅਨੁਸਾਰ ਬਾਦਸ਼ਾਹ ਨੂੰ ਖੁਸ਼ ਵੀ ਕਰ ਦਿਤਾ ਸੀ ਅਤੇ ਆਪਣੇ ਗ੍ਰੰਥ ਨੂੰ ਵੀ ਬਚਾ ਲਿਆ ਸੀ ਪਰ ਇਹ ਇਕ ਪੀਰ ਦਾ ਕੰਮ ਨਹੀਂ ਸੀ ਹੋ ਸਕਦਾ । ਪੀਰ ਨੇ ਇਕ ਮਾਡਲ ਬਣਨਾ ਹੁੰਦਾ ਹੈ ਜਿਸ ਨੂੰ ਲੋਕਾਂ ਨੇ ਅਪਣਾਉਣਾ ਹੁੰਦਾ ਹੈ ।

ਮੀਰੀ ਸ਼ਬਦ ਦੀ ਵਿਆਖਿਆ ਜਿਸ ਤਰਾਂ ਪਿਛੇ ਕੀਤੀ ਗਈ ਹੈ ਉਸ ਅਨੁਸਾਰ ਸਿਖ ਸੰਦਰਭ ਵਿਚ ਇਸ ਨੂੰ ਆਤਮ-ਨਿਰਣੈ ਦੇ ਅਧਿਕਾਰਾਂ ਦਾ ਐਲਾਨਨਾਮਾ ਕਹਿ ਸਕਦੇ ਹਾਂ । ਵੈਸੇ ਐਸੇ ਐਲਾਨ ਦੀ ਨੌਬਤ ਸਿਰਫ ਉਸ ਸਮੇਂ ਹੀ ਆਉਂਦੀ ਹੈ ਜਦੋਂ ਕੋਈ ਹਕੂਮਤ ਕਿਸੇ

ਫਿਰਕੇ ਜਾਂ ਸਮਾਜ ਦੇ ਅਧਿਕਾਰਾਂ ਨੂੰ ਕੁਚਲਣਾ ਚਾਹੁੰਦੀ ਹੈ । ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਤਕ ਕਿਸੇ ਵੀ ਗੁਰੂ ਸਾਹਿਬ ਨੂੰ ਅਜਿਹੇ ਐਲਾਨਨਾਮੇ ਦੀ ਜ਼ਰੂਰਤ ਨਹੀਂ ਪਈ ਕਿਉਂਕਿ ਕਿਸੇ ਵੀ ਮੁਗਲ ਬਾਦਸ਼ਾਹ ਨੇ ਕਦੇ ਸਿਖ ਸਮਾਜ ਦੇ ਅਧਿਕਾਰਾਂ ਨੂੰ ਹੜੱਪ ਕਰਨ ਦੀ ਕੋਸ਼ਿਸ਼ ਹੀ ਨਹੀਂ ਕੀਤੀ । ਗੁਰੂ ਅਮਰ ਦਾਸ ਜੀ ਨੇ ਸਿਖ ਸੰਗਤਾਂ ਨੂੰ ਮੰਜੀ ਸਿਸਟਮ ਰਾਹੀ ਜਥੇਬੰਦ ਕੀਤਾ । ਕਈਆਂ ਨੂੰ ਇਹ ਪਰਬੰਧ ਵਡੇ ਰਾਜ ਵਿਚ ਛੋਟੇ ਰਾਜ ਦੇ ਬਰਾਬਰ ਨਜ਼ਰ ਆਉਂਦਾ ਸੀ ਅਤੇ ਕਈਆਂ ਨੂੰ ਇਹ ਅਕਬਰ ਦੇ ਬਾਈ ਸੂਬਿਆਂ ਨਾਲ ਮਿਲਦਾ ਜੁਲਦਾ ਦਿਸਦਾ ਸੀ ਪਰ ਕਿਸੇ ਬਾਦਸ਼ਾਹ ਨੇ ਇਸ ਵਿਚ ਕੋਈ ਦਖ਼ਲ ਨਹੀਂ ਦਿਤਾ । ਫਿਰ ਗੁਰੂ ਰਾਮ ਦਾਸ ਜੀ ਨੇ ਮੰਜੀ ਸਿਸਟਮ ਦੀ ਥਾਂ ਮਸੰਦ ਸਿਸਟਮ ਚਾਲੂ ਕੀਤਾ । ਕਈਆਂ ਨੂੰ ਇਹ ਸਿਸਟਮ ਵੀ ਇਕ ਬਰਾਬਰ ਦੀ ਹਕੂਮਤ ਨਜ਼ਰ ਆਉਂਦਾ ਸੀ ਪਰ ਇਸ ਵਿਚ ਵੀ ਕਿਸੇ ਬਾਦਸ਼ਾਹ ਨੇ ਕੋਈ ਦਖ਼ਲਅੰਦਾਜ਼ੀ ਨਹੀਂ ਕੀਤੀ । ਇਸੇ ਕਰਕੇ ਕਿਸੇ ਗੁਰੂ ਸਾਹਿਬ ਨੇ ਵੀ ਮੀਰ ਬਣਨ ਦੇ ਐਲਾਨ ਨਹੀਂ ਕੀਤੇ । ਪਰ ਜਦੋਂ ਜਹਾਂਗੀਰ ਨੇ ਬਿਨਾ ਵਜ਼ਾਹ, ਸਿਰਫ ਇਕ ਧਾਰਮਿਕ ਸਾੜੇ ਕਾਰਨ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰ ਦਿਤਾ ਤਾਂ ਇਹ ਇਕ ਘਟ ਗਿਣਤੀ ਦੇ ਭਾਈਚਾਰੇ ਦੇ ਮੁਢਲੇ ਅਧਿਕਾਰਾਂ ਨੂੰ ਖੋਹਣ ਦੀ ਸਭ ਤੋਂ ਵਡੀ ਚਣੌਤੀ ਸੀ । ਇਹੀ ਕਾਰਨ ਸੀ ਕਿ ਗੁਰੂ ਹਰਿ ਗੋਬਿੰਦ ਸਾਹਿਬ ਨੂੰ ਪੀਰ ਦੇ ਨਾਲ ਨਾਲ ਮੀਰ ਬਣਨ ਦਾ ਵੀ ਐਲਾਨ ਕਰਨਾ ਪਿਆ । ਇਸ ਮਕਸਦ ਲਈ ਹੀ ਅਕਾਲ ਤਖ਼ਤ ਕਾਇਮ ਕੀਤਾ ਅਤੇ ਹਥਿਆਰਬੰਦ ਫ਼ੌਜਾਂ ਖੜੀਆਂ ਕੀਤੀਆਂ । ਭਾਵੇਂ ਜਹਾਂਗੀਰ ਛੇਤੀ ਹੀ ਹਾਲਾਤ ਨੂੰ ਤਾੜ ਗਿਆ ਸੀ ਇਉਂ ਉਸ ਨੇ ਗੁਰੂ ਹਰਿ ਗੋਬਿੰਦ ਸਾਹਿਬ ਨਾਲ ਮਿਤਰਤਾ ਕਾਇਮ ਕਰ ਲਈ ਸੀ । ਮਿਤਰਤਾ ਕਾਇਮ ਕਰਨ ਦਾ ਦੂਸਰਾ ਮਤਲਬ ਸਿਖਾਂ ਦੇ ਮੁਢਲੇ ਅਧਿਕਾਰਾਂ ਦੀ ਸੁਰਖਿਆ ਦੀ ਗਰੰਟੀ ਸੀ ਇਸ ਕਰਕੇ ਗੁਰੂ ਹਰਿ ਗੋਬਿੰਦ ਸਾਹਿਬ ਵੀ ਸ਼ਾਂਤ ਹੋ ਗਏ ਅਤੇ ਦੋਵੇਂ ਧਿਰਾਂ ਦਾ ਟਕਰਾਅ ਨਹੀਂ ਹੋਇਆ । ਇਹੀ ਟਕਰਾਅ ਬਾਦਸ਼ਾਹ ਸ਼ਾਹ ਜਹਾਨ ਵੇਲੇ ਹੋ ਗਿਆ ਅਤੇ ਗੁਰੂ ਹਰਿ ਗੋਬਿੰਦ ਸਾਹਿਬ ਵੀ ਆਪਣੇ ਅਧਿਕਾਰਾਂ ਦੀ ਰਾਖੀ ਲਈ ਜੰਗ ਦੇ ਮੈਦਾਨ ਵਿਚ ਆ ਖੜੇ ਹੋ ਗਏ । ਇਹੀ ਨੀਤੀ ਪਿਛਲੇ ਗੁਰੂ ਸਾਹਿਬਾਨ ਸਮੇਂ ਵੀ ਅਪਣਾਈ ਗਈ ਸੀ । ਗੁਰੂ ਹਰਿ ਰਾਇ ਜੀ ਅਤੇ ਗੁਰੂ ਹਰਿ ਕਰਿਸ਼ਨ ਜੀ ਸਮੇਂ ਐਸਾ ਕੋਈ ਟਕਰਾਅ ਨਹੀਂ ਹੋਇਆ । ਸਿਟੇ ਵਜੋਂ ਗੁਰੂ ਸਾਹਿਬਾਨ ਵੀ ਮੁਗਲ ਹਕੂਮਤ ਨੂੰ ਮਾਣਤਾ ਦਿੰਦੇ ਰਹੇ ਅਤੇ ਆਪਣੇ ਨਵ-ਸਿਰਜੇ ਸਮਾਜ ਦੀ ਸੁਤੰਤਰਤਾ ਵੀ ਬਰਕਰਾਰ ਰਖਦੇ ਰਹੇ ਸਨ । ਔਰੰਗਜ਼ੇਬ ਨੇ ਗੁਰੂ ਤੇਗ ਬਹਾਦਰ ਜੀ ਨੂੰ ਬਿਨਾ ਵਜ਼ਾਹ ਸ਼ਹੀਦ ਕਰ ਦਿਤਾ ਤਾਂ ਗੁਰੂ ਗੋਬਿੰਦ ਸਿੰਘ ਜੀ ਵੀ ਹਥਿਆਰਬੰਦ ਹੋ ਕੇ ਜੰਗ ਦੇ ਮੈਦਾਨ ਵਿਚ ਆ ਕੇ ਖੜ ਗਏ । ਭਾਵੇਂ ਗੁਰੂ ਗੋਬਿੰਦ ਸਿੰਘ ਜੀ ਦੀ ਹਥਿਆਰਬੰਦ ਨੀਤੀ ਦੀ ਸਿਧੀ ਟੱਕਰ ਔਰੰਗਜ਼ੇਬ ਨਾਲ ਨਹੀਂ ਹੋਈ ਸਗੋਂ ਸਥਾਨਕ ਪਹਾੜੀ ਰਾਜਿਆਂ ਨਾਲ ਹੀ ਹੋ ਗਈ ਸੀ । ਇਸ ਦਾ ਵੀ ਭਾਵ ਇਹੀ ਸੀ ਕਿ ਉਨਾਂ ਨੇ ਗੁਰੂ ਜੀ ਦੀਆਂ ਜੰਗੀ ਤਿਆਰੀਆਂ ਨੂੰ ਔਰੰਗਜ਼ੇਬ ਦੀ ਹਕੂਮਤ ਨਾਲੋਂ ਪਹਿਲਾਂ ਆਪਣੀ ਹਕੂਮਤ ਲਈ ਖ਼ਤਰਾ ਮੰਨ ਲਿਆ ਸੀ ਇਸ ਲਈ ਔਰੰਗਜ਼ੇਬ ਨਾਲ ਹੋਣ ਵਾਲਾ ਟਕਰਾ ਪਹਾੜੀ ਰਾਜਿਆਂ ਨਾਲ ਹੋ ਗਿਆ । ਗੁਰੂ ਜੀ ਆਨੰਦਪੁਰ ਸਾਹਿਬ ਵਿਖੇ ਆਪਣੇ ਖਾਲਸੇ ਦੀ ਸੁਤੰਤਰਤਾ ਨੂੰ ਕਾਇਮ ਰਖ ਕੇ ਵਿਚਰਦੇ ਸਨ ਜਦੋਂ ਕਿ ਬਿਲਾਸਪੁਰ (ਕਹਿਲੂਰ) ਦਾ ਰਾਜਾ ਆਨੰਦਪੁਰ ਸਾਹਿਬ ਨੂੰ ਆਪਣੀ ਧਰਤੀ ਸਮਝਦਾ ਸੀ । ਉਹ ਚਾਹੁੰਦਾ ਸੀ ਕਿ ਜਾਂ ਤਾ ਗੁਰੂ ਜੀ ਆਨੰਦਪੁਰ ਸਾਹਿਬ ਨੂੰ ਛਡ ਜਾਣ ਤੇ ਜਾਂ ਫਿਰ ਇਸ ਥਾਂ ਦਾ ਇਕ ਪਰਜਾ ਦੇ ਤੌਰ ਤੇ ਟੈਕਸ ਅਦਾ ਕਰਨ । ਇਹ ਗਲ ਖਾਲਸੇ ਦੀ ਸੁਤੰਤਰ ਹਸਤੀ ਦੇ ਵਿਰੁਧ ਸੀ ਇਸ ਲਈ ਗੁਰੂ ਜੀ ਨੇ ਅਜਿਹਾ ਕਰਨ ਤੋਂ ਇਨਕਾਰ ਕਰ ਦਿਤਾ ਅਤੇ ਸਿਟਾ ਆਪਸੀ ਹਥਿਆਰਬੰਦ ਟਕਰਾਅ ਵਿਚ ਨਿਕਲਿਆ । ਪਿਛੋਂ ਇਹ ਟਕਰਾਅ

ਮੁਗਲ ਹਕੂਮਤ ਦੇ ਅਧਿਕਾਰੀਆਂ ਨਾਲ ਵੀ ਹੋਇਆ ਪਰ ਜਾਪਦਾ ਹੈ ਕਿ ਮੁਗਲ ਅਧਿਕਾਰੀਆਂ, ਜਿਨਾਂ ਵਿਚ ਮੁਖ ਤੌਰ ਤੇ ਸਰਹਿੰਦ ਦਾ ਗਵਰਨਰ ਅਤੇ ਜੰਮੂ ਦੇ ਫੌਜਦਾਰ ਸਨ, ਨਾਲ ਟਕਰਾਅ ਔਰੰਗਜ਼ੇਬ ਦੀ ਨੀਤੀ ਤੋਂ ਓਹਲੇ ਹੋ ਕੇ ਜਾਂ ਉਸ ਦੀ ਜਾਣਕਾਰੀ ਤੋਂ ਬਗੈਰ ਹੀ ਹੋਇਆ ਸੀ ਇਹੀ ਕਾਰਨ ਸੀ ਕਿ ਜਦੋਂ ਗੁਰੂ ਜੀ ਨੇ ਔਰੰਗਜ਼ੇਬ ਨੂੰ ਜ਼ਫ਼ਰਨਾਮੇ ਰਾਹੀਂ ਸਾਰੇ ਹਾਲਾਤ ਤੋਂ ਜਾਣੂ ਕਰਵਾਇਆ ਸੀ ਤਾਂ ਉਸ ਨੇ ਜਿਸ ਤਰਾਂ ਗੁਰੂ ਜੀ ਦੀਆਂ ਗਲਾਂ ਤੋਂ ਕਾਇਲ ਹੋ ਕੇ, ਦੱਖਣ ਆਉਣ ਦਾ ਸੱਦਾ ਦਿਤਾ ਸੀ ਉਸ ਤੋਂ ਇਹੀ ਭਾਵਨਾ ਪਰਗਟ ਹੁੰਦੀ ਹੈ । ਜਿਵੇਂ ਕਿ ਪਿਛੇ ਵੀ ਦਸਿਆ ਗਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਅਤੇ ਔਰੰਗਜ਼ੇਬ ਦੇ ਸਬੰਧਾਂ ਨੂੰ ਦਰਸਾਉਣ ਲਈ ਜ਼ਫ਼ਰਨਾਮਾ ਅਤੇ ਬਾਬੇ ਕੇ ਬਾਬਰ ਕੇ ਦੋਊ, ਵਾਲਾ ਸ਼ਬਦ ਅਹਿਮ ਦਸਤਾਵੇਜ਼ ਹਨ । ਇਨਾਂ ਤੋਂ ਘਟੋ ਘਟ ਇਹ ਗਲ ਜਰੂਰ ਸਾਬਤ ਹੁੰਦੀ ਹੈ ਕਿ ਗੁਰੂ ਜੀ ਅਤੇ ਔਰੰਗਜ਼ੇਬ ਵਿਚਕਾਰ ਇਕ ਖਾਸ ਕਿਸਮ ਦਾ ਆਪਸੀ ਵਿਸ਼ਵਾਸ ਕਾਇਮ ਹੋ ਚੁਕਿਆ ਸੀ । ਮੁਗਲ ਅਧਿਕਾਰੀਆਂ ਦੇ ਹਮਲਿਆਂ ਕਾਰਨ ਜਦੋਂ ਇਸ ਵਿਸ਼ਵਾਸ ਨੂੰ ਸੱਟ ਵਜੀ ਤਾਂ ਗੁਰੂ ਜੀ ਨੇ ਜ਼ਫ਼ਰਨਾਮੇ ਰਾਹੀਂ ਔਰੰਗਜ਼ੇਬ ਨੂੰ ਇਸ ਵਿਸ਼ਵਾਸ-ਸ਼ਿਕਨੀ ਬਾਰੇ ਜਾਣੂ ਕਰਵਾਇਆ । ਇਸ ਸਭ ਕੁਝ ਦੇ ਪਿਛੇ ਪੀਰੀ ਅਤੇ ਮੀਰੀ ਦਾ ਸਿਧਾਂਤ ਹੀ ਕੰਮ ਕਰ ਰਿਹਾ ਸੀ । ਮੀਰੀ ਦੇ ਧਾਰਨ ਕਰਨ ਦੀ ਨੌਬਤ ਉਦੋਂ ਹੀ ਆਉਂਦੀ ਹੈ ਜਦੋਂ ਹਕੂਮਤ ਮੁਢਲੇ ਅਧਿਕਾਰਾਂ ਨੂੰ ਕੁਚਲਣ ਦੀ ਕੋਸ਼ਿਸ਼ ਕਰਦੀ ਹੈ । ਅਧਿਕਾਰ ਸਹੀ ਸਲਾਮਤ ਰਹਿਣ ਤਾਂ ਮੀਰੀ ਧਾਰਨ ਕਰਨ ਦੀ ਵੀ ਲੋੜ ਨਹੀਂ ਰਹਿੰਦੀ । ਗੁਰੂ ਹਰਿ ਗੋਬਿੰਦ ਸਾਹਿਬ ਵਲੋਂ ਪੀਰੀ ਨਾਲ ਮੀਰੀ ਧਾਰਨ ਕਰਨ ਦਾ ਐਲਾਨ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਪਰਤੀਕਰਮ ਸੀ ।

ਅੰਤਿਕਾ ਦੂਜੀ

# ਸਰਬੱਤ ਖਾਲਸਾ : ਇਕ ਸੰਸਥਾ ਅਤੇ ਸੰਕਲਪ

ਖਾਲਸੇ ਦੀ ਸਾਜਨਾ ਨਾਲ ਸਰਬੱਤ ਖਾਲਸਾ ਦਾ ਸੰਕਲਪ ਸਾਹਮਣੇ ਆਉਂਦਾ ਹੈ । ਇਹ ਇਕ ਐਸੇ ਖਾਲਸਾ ਜ਼ਮਹੂਰੀ ਸਿਧਾਂਤ ਦੀ ਸਿਰਜਣਾ ਕਰਦਾ ਹੈ ਜਿਸ ਦੇ ਦੁਆਲੇ ਸਮੁਚੀ ਖਾਲਸਈ ਵਿਚਾਰਧਾਰਾ ਘੁੰਮਦੀ ਹੈ । ਇਸ ਦੀ ਸਿਰਜਣਾ ਭਾਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਕੀਤੀ ਸੀ ਪਰ ਇਸ ਦੀ ਅਮਲੀ ਵਰਤੋਂ ਅਠਾਰਵੀਂ ਸਦੀ ਵਿਚ ਹੀ ਕੀਤੀ ਜਾਣ ਲਗੀ ਸੀ । ਇਹ ਜ਼ਮਹੂਰੀ ਸੰਸਥਾ ਹੋਣ ਕਰਕੇ ਖਾਲਸੇ ਦੀਆਂ ਸੰਕਟਕਾਲੀਨ ਸਮਸਿਆਵਾਂ ਦਾ ਸਮਾਧਾਨ ਵੀ ਹੈ ਅਤੇ ਪਥ-ਪਰਦਰਸ਼ਕ ਵੀ ਹੈ । ਖਾਲਸਾ ਪੰਥ ਦੀ ਵਿਚਾਰਧਾਰਾ ਸਰਬੱਤ ਖਾਲਸਾ ਦੀ ਸੰਸਥਾ ਬਿਨਾ ਅਧੂਰੀ ਹੈ । ਇਸ ਨੂੰ ਸਹੀ ਪਰੀਪੇਖ ਵਿਚ ਸਮਝਣ ਲਈ ਜਰੂਰੀ ਹੈ ਕਿ ਇਸ ਦੇ ਉਸ ਪਿਛੋਕੜ ਨੂੰ ਸਮਝਿਆ ਜਾਵੇ ਜਿਹੜਾ ਨੌ ਗੁਰੂ ਸਾਹਿਬਾਨ ਦਾ ਸਿਰਜਿਆ ਹੋਇਆ, ਗੁਰੂ ਗੋਬਿੰਦ ਸਿੰਘ ਜੀ ਨੂੰ ਵਿਰਸੇ ਦੇ ਤੌਰ ਤੇ ਪਰਾਪਤ ਹੋਇਆ ਸੀ ।

ਸਿਖ ਧਰਮ ਦਾ ਸਮਾਜਿਕ ਰੂਪ ਸੰਗਤ ਦੀ ਸਰਬਉਚਤਾ ਦੇ ਸੰਕਲਪ ਵਿਚ ਪਰਗਟ ਹੁੰਦਾ ਹੈ । ਸੰਗਤ ਦੀ ਸਰਬਉਚਤਾ ਨੂੰ ਲੋਕਤੰਤਰੀ ਪਰਨਾਲੀ ਦਾ ਸਿਰਜਕ ਕਿਹਾ ਜਾ ਸਕਦਾ ਹੈ । ਇਸ ਨੇ ਜਿਥੇ ਆਪਣੇ ਸਮਕਾਲੀ ਧਾਰਮਿਕ ਠੇਕੇਦਾਰਾਂ ਜਾਂ ਧਾਰਮਿਕ ਸਿਧਾਂਤਾਂ ਨੂੰ ਰੱਦ ਕੀਤਾ ਉਥੇ ਪਰਮਾਤਮਾ ਅਤੇ ਵਿਅਕਤੀ ਦੇ ਰਿਸ਼ਤੇ ਨੂੰ ਵੀ ਨਵੇਂ ਅਰਥ ਪਰਦਾਨ ਕੀਤੇ ਸਨ । ਗੁਰੂ ਸਾਹਿਬਾਨ ਦੇ ਸਮਕਾਲੀ ਧਾਰਮਿਕ ਸਿਧਾਂਤਾਂ ਨੇ, ਖਾਸ ਕਰਕੇ ਬਾਹਮਣਵਾਦ ਨੇ, ਪਰਮਾਤਮਾ ਅਤੇ ਮਨੁੱਖ ਦੇ ਰਿਸ਼ਤੇ ਨੂੰ ਐਸੇ ਗੁੰਝਲਦਾਰ ਤਾਣੇ-ਪੇਟੇ ਵਿਚ ਉਲਝਾ ਕੇ ਰਖ ਦਿਤਾ ਸੀ ਜਿਸ ਵਿਚ ਮਨੁਖ ਨਿਰੋਲ ਇਕ ਗੁਲਾਮੀ ਵਾਲਾ ਜੀਵਨ ਜੀਣ ਲਈ ਮਜ਼ਬੂਰ ਹੋ ਗਿਆ ਸੀ । ਇਸ ਗੁਲਾਮੀ ਨੇ ਉਸ ਲਈ ਹਰ ਪੱਥਰ, ਹਰ ਪਲ ਅਤੇ ਹਰ ਅੱਖਰ ਰੱਬ ਦੇ ਹਊਏ ਵਾਲਾ ਬਣਾ ਦਿਤਾ ਸੀ । ਇਸ ਹਊਏ ਵਿਚੋਂ ਏਕਾਅਧਿਕਾਰਵਾਦ ਦੀ ਭਾਵਨਾ ਪੈਦਾ ਹੋਈ ਅਤੇ ਇਸ ਏਕਾਅਧਿਕਾਰਵਾਦ ਦੀ ਭਾਵਨਾ ਨੇ ਮਨੁਖ ਨੂੰ ਸਮਾਜਿਕ ਗੁਲਾਮੀ ਵਿਚ ਜਕੜ ਦਿਤਾ ਸੀ । ਸਮਾਜ ਦੀ ਜਾਤ-ਪਰਨਾਲੀ ਵਿਚਲੀ ਵੰਡ ਇਸ ਗੁਲਾਮੀ ਦਾ ਸਭ ਤੋਂ ਜ਼ਿਆਦਾ ਕੋਝਾ ਰੂਪ ਸੀ। ਗੁਰੂ ਸਾਹਿਬਾਨ ਨੇ ਇਸ ਗੁਲਾਮੀ ਨੂੰ ਖ਼ਤਮ ਕਰਨ ਲਈ ਸੰਗਤ ਦੀ ਸਰਬਉਤਾ ਦਾ ਨਾਅਰਾ ਬੁਲੰਦ ਕੀਤਾ । ਸਿਟੇ ਵਜੋਂ ਸੰਗਤ ਦੀ ਸਰਬਉਤਾ ਦਾ ਸੰਕਲਪ ਇਤਨਾ ਜ਼ੋਰ ਪਕੜ ਗਿਆ ਕਿ ਇਸ ਵਿਚ ਹੀ ਪਰਮਾਤਮਾ ਦੀ ਮੌਜੂਦਗੀ ਮੰਨੀ ਗਈ: ਇਸ ਨੂੰ ਹੀ ਪਰਮਾਤਮਾ ਦਾ ਰੂਪ ਮੰਨਿਆ ਗਿਆ ਅਤੇ ਇਸ ਨੂੰ ਹੀ ਪਰਮਾਤਮਾ ਦੀ ਇਛਾ ਜਾਂ ਆਵਾਜ਼ ਮੰਨਿਆ ਗਿਆ ।[1] ਇਸ ਤਰ੍ਹਾਂ

1. ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸ਼ਬਦ ਵੀਚਾਰਿ ।

   \- - - - - - - - - - - - - -

   ਸਤ ਸੰਗਤਿ ਮਹਿ ਹਰਿ ਹਰਿ ਵਸਿਆ ਮਿਲਿ ਸੰਗਤਿ ਹਰ ਗੁਨ ਜਾਨ ।
   ਵਡੈ ਭਾਗਿ ਸਤ ਸੰਗਤਿ ਪਾਈ ਗੁਰ ਸਤਿਗੁਰੁ ਪਰਸਿ ਭਗਵਾਨ ।
   'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨੇ 1314 ਅਤੇ 1335 ਕਰਮਵਾਰ ।
   ਪਾਰਬ੍ਰਹਮ ਪੂਰਨ ਬ੍ਰਹਮ ਸਤਿਗੁਰ ਸਾਧ ਸੰਗਤਿ ਵਿਚਿ ਵਸੈ ।

   \- - - - - - - - - - - - - -

   ਸਾਧ ਸੰਗਤਿ ਸਚੁ ਖੰਡ ਵਿਚਿ ਸਤਿਗੁਰ ਪੁਰਖੁ ਵਸੈ ਨਿਰੰਕਾਰਾ ।
   'ਵਾਰਾਂ ਭਾਈ ਗੁਰਦਾਸ ਜੀ', ਅੰਮ੍ਰਿਤਸਰ, 1981, ਵਾਰ 39, ਪਉੜੀ 12 ਅਤੇ ਵਾਰ 6, ਪਉੜੀ 4.

ਪਹਿਲੀ ਵਾਰ ਪਰਮਾਤਮਾ ਜਾਂ ਰੱਬ ਨੂੰ ਪੱਥਰਾਂ, ਚਾਰ ਦਿਵਾਰੀਆਂ ਜਾਂ ਗ੍ਰੰਥਾਂ ਵਿਚੋਂ ਕੱਢ ਕੇ ਲੋਕ-ਸਮੂਹ ਵਿਚ ਮੌਜੂਦ ਦਰਸਾਇਆ ਗਿਆ । ਇਸੇ ਵਿਚਾਰ ਵਿਚੋਂ ਹੀ ਸਮਾਜਿਕ ਬਰਾਬਰਤਾ ਅਤੇ ਸਰਬਸਾਂਝੀਵਾਲਤਾ ਦਾ ਸਿਧਾਂਤ ਸਾਹਮਣੇ ਆਇਆ ।

ਇਸ ਨਾਲ ਉਨਾਂ ਸ਼ਕਤੀਆਂ ਦਾ ਵਿਨਾਸ਼ ਹੋਇਆ ਜਿਹੜੀਆਂ ਮਨੁੱਖ ਨੂੰ ਗੁਲਾਮ ਬਣਾ ਕੇ ਰਖਣਾ ਚਾਹੁੰਦੀਆਂ ਸਨ ਅਤੇ ਉਸ ਸਮਾਜ ਦੀ ਸਿਰਜਣਾ ਹੋਈ ਜਿਥੇ ਮਨੁਖ ਦੇ ਅਧਿਕਾਰਾਂ ਦੀ ਸੁਰੱਖਿਅਤਾ ਸੀ । ਇਸ ਤਰਾਂ ਲੋਕ-ਸਮੂਹ ਦੀ ਸੁਤੰਤਰਤਾ ਦਾ ਸੰਕਲਪ ਕਾਇਮ ਹੋਇਆ ਜਿਸ ਨੂੰ ਗੁਰੂ ਸਾਹਿਬਾਨ ਨੇ ਸੰਗਤ ਦੀ ਸਰਬਉਚਤਾ ਦੇ ਸੰਕਲਪ ਦਾ ਨਾਂ ਦੇ ਕੇ ਪਰਚਾਰਿਆ ਸੀ । ਸੰਗਤ ਦੀ ਸਰਬਉਚਤਾ ਦੇ ਇਸ ਸੰਕਲਪ ਨੂੰ ਹੋਰ ਵਧੇਰੇ ਪਰਪੱਕ ਕਰਨ ਲਈ ਹੀ ਸਿਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਹੋਈ । ਸਿਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਨਾਲ ਅਜਿਹੇ ਸੁਤੰਤਰ ਸਮਾਜ ਨੂੰ ਇਕ ਐਸਾ ਕੇਂਦਰ ਮਿਲ ਗਿਆ ਸੀ ਜਿਥੇ ਇਹ ਆਪਣੀ ਹਕੂਮਤ ਆਪ ਚਲਾ ਸਕਦਾ ਸੀ । ਦੂਸਰੇ ਸ਼ਬਦਾਂ ਵਿਚ ਅਸੀਂ ਇਹ ਕਹਿ ਸਕਦੇ ਹਾਂ ਕਿ ਅਕਾਲ ਤਖ਼ਤ ਲੋਕ-ਸ਼ਕਤੀ ਦਾ ਪਰਤੀਕ ਬਣ ਕੇ ਸਾਹਮਣੇ ਆਇਆ ਜਿਥੋਂ ਮਨੁੱਖੀ ਅਧਿਕਾਰਾਂ ਦੀ ਰਾਖੀ ਦਾ ਸੰਘਰਸ਼ ਛੇੜਿਆ ਜਾਣਾ ਸੀ । ਅਕਾਲ ਤਖ਼ਤ ਨੇ ਸਿਖ ਸੰਗਤਾਂ ਦੀ ਸ਼ਕਤੀ ਨੂੰ ਜੰਗ ਦੇ ਮੈਦਾਨ ਵਿਚ ਆ ਕੇ ਖੜਨ ਦੀ ਪਰੇਰਨਾ ਦਿਤੀ ਅਤੇ ਆਤਮਨਿਰਣੈ ਦੇ ਅਧਿਕਾਰਾਂ ਨੂੰ ਸੁਰਖਿਅਤ ਰੱਖਣ ਦਾ ਰਾਹ ਦਰਸਾਇਆ ।

ਗੁਰੂ ਗੋਬਿੰਦ ਸਿੰਘ ਜੀ ਨੇ ਇਨਾਂ ਸੰਗਤਾਂ ਨੂੰ ਖ਼ਾਲਸੇ ਦਾ ਰੂਪ ਦਿਤਾ । ਇਸ ਦੇ ਨਾਲ ਨਾਲ ਉਹ ਅਖ਼ਤਿਆਰ ਵੀ ਪਰਦਾਨ ਕੀਤੇ ਜਿਹੜੇ ਪਹਿਲਾਂ ਸੰਗਤ ਵਿਚ ਵਿਦਮਾਨ ਤਾਂ ਸਨ ਪਰ ਸੰਸਥਾਤਮਕ ਰੂਪ ਨਹੀਂ ਸੀ ਧਾਰਨ ਕਰ ਸਕੇ । ਅਰਥਾਤ ਸੰਗਤ ਦੀ ਸਰਬ-ਉਚਤਾ ਖਾਲਸੇ ਦੇ ਗੁਰੂ ਰੂਪ ਹੋਣ ਵਿਚ ਪਰਿਵਰਤਤ ਹੋ ਗਈ । ਸ਼ਖ਼ਸੀ ਗੁਰਿਆਈ ਗ੍ਰੰਥ ਅਤੇ ਪੰਥ ਵਿਚ ਸਮਿਲਤ[1] ਕਰ ਕੇ ਖਾਲਸੇ ਦੀ ਸਰਬਉਚਤਾ ਨੂੰ ਇਕ ਸੰਸਥਾਤਮਕ ਰੂਪ ਦੇ ਦਿਤਾ ਗਿਆ ਸੀ। ਭਾਵ ਕਿ ਖਾਲਸਾ ਸਿਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਬੈਠਾ ਪੂਰਨ ਗੁਰੂ ਰੂਪ ਸੀ । ਇਸ ਤਰਾਂ ਖਾਲਸਾ, ਇਕ ਸਵੈ-ਸੁਤੰਤਰ, ਖ਼ੁਦਮੁਖ਼ਤਿਆਰ ਅਤੇ ਇਕ ਨਿਰਣਾਇਕ ਸ਼ਕਤੀ ਦਾ ਰੂਪ ਧਾਰ ਕੇ ਸਾਹਮਣੇ ਆਇਆ । ਇਸ ਰੂਪ ਨੂੰ ਅਮਲ ਵਿਚ ਸਰਬੱਤ ਖਾਲਸਾ ਦੀ ਸੰਸਥਾ ਨੇ ਲਿਆਂਦਾ । ਇਸ ਤਰਾਂ ਜਿਥੇ ਅਕਾਲ ਤਖ਼ਤ ਸਿਖਾਂ ਦੀ ਸੁਤੰਤਰ ਹੋਂਦ ਦਾ ਪਰਤੀਕ ਬਣਿਆ ਉਸ ਤਰਾਂ ਸਰਬੱਤ ਖਾਲਸਾ, ਸਿਖ-ਜ਼ਮਹੂਰੀ-ਸਿਧਾਂਤ ਨੂੰ ਅਮਲੀ ਰੂਪ ਦੇਣ ਲਈ ਪਾਰਲੀਮੈਂਟਰੀ ਸੰਸਥਾ ਦਾ ਪਰਤੀਕ ਬਣਿਆ ।

ਖਾਲਸਾ ਭਾਵੇਂ ਪਰਸ਼ੀਅਨ ਦਾ ਸ਼ਬਦ ਹੈ ਪਰ ਇਸ ਨੂੰ ਸਿਖ ਸੰਗਤਾਂ ਉਪਰ ਲਾਗੂ ਕਰਕੇ ਖਾਲਸਈ ਬੋਲਚਾਲ ਅਤੇ ਖਾਲਸਈ ਸਭਿਆਚਾਰ ਵਿਚ ਐਸੀ ਤਰਾਂ ਅਪਣਾ ਲਿਆ ਗਿਆ ਹੈ ਕਿ ਇਹ ਸ਼ਬਦ ਸਾਨੂੰ ਆਪਣੀ ਮਾਤ-ਭਾਸ਼ਾ ਪੰਜਾਬੀ ਦਾ ਹੀ ਜਾਪਣ ਲਗ ਪਿਆ ਹੈ । ਪਰਸ਼ੀਅਨ ਡਿਕਸ਼ਨਰੀ ਅਨੁਸਾਰ ਖਾਲਸਾ ਸ਼ਬਦ ਦੇ ਅਰਥ ਹਨ "ਵੋ ਜ਼ਮੀਨੇ ਬਾਦਸ਼ਾਹੀ ਜੋ ਕਿਸੀ ਕੀ ਜਾਗੀਰ ਨਾ ਹੋ ।"[2] ਅਰਥਾਤ ਖਾਲਸਾ ਸ਼ਬਦ ਨੂੰ ਮੁਖ ਰੂਪ ਵਿਚ ਉਸ ਜ਼ਮੀਨ ਬਾਰੇ

---

1. ਭਾਵੇਂ ਗੁਰੂ ਗ੍ਰੰਥ ਸਾਹਿਬ ਅਤੇ ਪੰਥ ਦੇ ਸਾਂਝੇ ਸਰੂਪ ਵਾਲੀ ਗੁਰਿਆਈ ਅਮਲੀ ਰੂਪ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ 1708 ਵਿਚ ਜੋਤੀ ਜੋਤ ਸਮਾਉਣ ਵੇਲੇ ਹੀ ਨਿਰਧਾਰਤ ਹੋਈ ਸੀ ਪਰ ਇਹ ਸਿਧਾਂਤਕ ਰੂਪ ਵਿਚ ਤਾਂ ਖਾਲਸੇ ਦੀ ਸਾਜਨਾ ਸਮੇਂ ਗੁਰੂ ਜੀ ਵਲੋਂ ਪੰਜ ਪਿਆਰਿਆਂ ਦੇ ਹੱਥੋਂ ਅੰਮਿਰਤ ਛਕਣ ਨਾਲ ਹੀ ਸਾਹਮਣੇ ਆ ਗਈ ਸੀ ।
2. ਸਟੈਂਡਰਡ ਪਰਸ਼ੀਅਨ ਡਿਕਸ਼ਨਰੀ, ਆਲਾਹਬਾਦ, 1931, ਪੰਨਾ 250.

ਵਰਤਿਆ ਜਾਂਦਾ ਸੀ ਜਿਹੜੀ ਸਿਧੀ ਬਾਦਸ਼ਾਹ ਦੇ ਆਪਣੇ ਕੰਟਰੋਲ ਹੇਠ ਹੁੰਦੀ ਸੀ। ਬਾਕੀ ਦੀ ਜ਼ਮੀਨ ਜਾਗੀਰ ਦੇ ਰੂਪ ਵਿਚ ਜਾਂ ਠੇਕੇ ਦੇ ਰੂਪ ਵਿਚ ਜਾਂ ਵਟਾਈ ਦੇ ਰੂਪ ਵਿਚ ਦੇ ਦਿਤੀ ਜਾਂਦੀ ਹੁੰਦੀ ਸੀ। ਅਜਿਹੀ ਜ਼ਮੀਨ ਤੇ ਕਈ ਕਈ ਧਿਰਾਂ ਦੀ ਸਰਦਾਰੀ ਹੁੰਦੀ ਸੀ ਪਰ ਖਾਲਸਾ ਜ਼ਮੀਨ ਸਿਰਫ ਬਾਦਸ਼ਾਹ ਦੇ ਸਿਧੇ ਆਪਣੇ ਪਰਬੰਧ ਵਿਚ ਹੀ ਹੁੰਦੀ ਸੀ। ਇਸ ਦੀ ਆਮਦਨ-ਖਰਚ ਸਿਧੀ ਬਾਦਸ਼ਾਹ ਦੀ ਆਪਣੀ ਹੁੰਦੀ ਸੀ ਅਤੇ ਇਸ ਜ਼ਮੀਨ ਉਪਰ ਬਾਦਸ਼ਾਹ ਤੋਂ ਬਿਨਾਂ ਹੋਰ ਕਿਸੇ ਵੀ ਵਿਅਕਤੀ ਦਾ ਕੰਟਰੋਲ ਨਹੀਂ ਹੁੰਦਾ ਸੀ। ਇਸੇ ਕਰਕੇ ਇਸ ਜ਼ਮੀਨ ਨੂੰ ਖਾਲਸਾ ਜ਼ਮੀਨ ਕਿਹਾ ਜਾਂਦਾ ਸੀ। ਭਾਵ ਕਿ ਇਹ ਜ਼ਮੀਨ ਠੇਕੇਦਾਰਾਂ ਜਾਂ ਜਾਗੀਰਦਾਰਾਂ ਜਾਂ ਵਟਾਈਦਾਰਾਂ ਤੋਂ ਬਿਲਕੁਲ ਸੁਤੰਤਰ ਹੁੰਦੀ ਸੀ। ਜਦੋਂ ਇਹੀ ਸ਼ਬਦ ਸਿਖ ਸੰਗਤਾਂ ਦੇ ਸਮੂਹ ਉਪਰ ਲਾਗੂ ਕੀਤਾ ਗਿਆ ਤਾਂ ਇਸ ਦਾ ਮਤਲਬ ਸੀ ਕਿ ਹੁਣ ਸੰਗਤਾਂ ਕਿਸੇ ਮਸੰਦ ਜਾਂ ਹੋਰ ਕਿਸੇ ਕਿਸਮ ਦੀ ਤੀਜੀ ਧਿਰ ਦੇ ਅਧੀਨ ਨਹੀਂ ਹਨ ਸਗੋਂ ਸਿਧਾ ਗੁਰੂ ਨਾਲ ਹੀ ਸਬੰਧਤ ਹਨ ਅਰਥਾਤ ਸਭ ਕਿਸਮ ਦੇ ਦੂਸਰੇ ਪਰਬੰਧ ਤੋਂ ਸੁਤੰਤਰ ਹਨ। ਖਾਲਸਾ ਸਾਜੇ ਜਾਣ ਤੋਂ ਪਹਿਲਾਂ ਸਿਖ ਸੰਗਤਾਂ ਮਸੰਦਾਂ ਦੇ ਪਰਬੰਧ ਹੇਠ ਸਨ। ਇਨਾਂ ਦਾ ਗੁਰੂ ਨਾਲ ਸਬੰਧ ਸਿਰਫ ਮਸੰਦਾਂ ਰਾਹੀਂ ਹੀ ਸੀ। ਪਰ ਖਾਲਸੇ ਦੀ ਸਾਜਨਾ ਨਾਲ ਮਸੰਦ ਸਿਸਟਮ ਖ਼ਤਮ ਕਰ ਦਿਤਾ ਗਿਆ ਸੀ ਅਤੇ ਸੰਗਤਾਂ ਖਾਲਸਾ ਅਰਥਾਤ ਸੁਤੰਤਰ ਪਰਬੰਧ ਵਾਲੀਆਂ ਬਣ ਗਈਆਂ ਸਨ। ਇਸ ਤਰਾਂ ਖਾਲਸਾ ਸ਼ਬਦ ਸੁਤੰਤਰ ਹਸਤੀ ਨੂੰ ਦਰਸਾਉਣ ਵਾਲੇ ਅਰਥ ਲੈ ਕੇ ਖਾਲਸਈ ਭਾਈਚਾਰੇ ਵਿਚ ਪਰਚਲਤ ਹੋਇਆ। ਕਈ ਲੇਖਕ ਖਾਲਸਾ ਸ਼ਬਦ ਦੀ ਸੁਧ ਜਾਂ ਪਵਿਤਰ ਦੇ ਤੌਰ ਤੇ ਵੀ ਵਿਆਖਿਆ ਕਰਦੇ ਹਨ ਪਰ ਇਹ ਗਲਤ ਹਨ। ਖਾਲਸਾ ਭਾਈਚਾਰਾ ਜਾਂ ਖਾਲਸਈ ਕੌਮ ਬਾਰੇ ਜਦੋਂ ਅਸੀਂ ਖਾਲਸਾ ਸ਼ਬਦ ਨੂੰ ਵਰਤਾਂਗੇ ਤਾਂ ਉਸ ਸਮੇਂ ਇਸ ਦੇ ਅਰਥ ਸੁਤੰਤਰ ਵਿਅਕਤੀ ਵਾਲੇ ਹੀ ਹੋਣਗੇ। ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਕਵੀ ਸੈਨਾਪਤਿ ਨੇ ਵੀ ਆਪਣੀ ਲਿਖਤ ਵਿਚ ਇਹੀ ਅਰਥ ਦਰਸਾਏ ਹਨ। ਕਵੀ ਸੈਨਾਪਤਿ ਲਿਖਦਾ ਹੈ ਕਿ ਜਦੋਂ ਖਾਲਸੇ ਦੀ ਸਾਜਨਾ ਉਪਰੰਤ ਦਿਲੀ ਦੇ ਕੁਝ ਸਿਖ ਅੰਮਿਰਤ ਛਕ ਕੇ ਵਾਪਸ ਦਿਲੀ ਗਏ ਤਾਂ ਉਹ ਗੁਰੂ ਜੀ ਦੀ ਦਸੀ ਗਈ ਮਰਯਾਦਾ ਅਨੁਸਾਰ ਰਹਿਣ ਲਗੇ। ਇਸ ਤੇ ਦਿਲੀ ਦੇ ਹਿੰਦੂਆਂ ਨੇ ਅਜਿਹੇ ਅੰਮਿਰਤਧਾਰੀ ਖਾਲਸੇ ਦਾ ਸਮਾਜਿਕ ਬਾਈਕਾਟ ਕਰ ਦਿਤਾ। ਇਹ ਬਾਈਕਾਟ ਕਈ ਦਿਨਾਂ ਤਕ ਚਲਦਾ ਰਿਹਾ। ਇਸ ਨਾਲ ਖਾਲਸੇ ਬੜੇ ਤੰਗ ਹੋਏ। ਅਖੀਰ ਗਲ ਹਾਕਮ ਤਕ ਜਾ ਪਹੁੰਚੀ। ਹਾਕਮ ਨੇ ਇਸ ਬਾਈਕਾਟ ਨੂੰ ਖ਼ਤਮ ਕਰਵਾਉਣ ਦੀ ਕਾਫ਼ੀ ਕੋਸ਼ਿਸ਼ ਕੀਤੀ। ਪਰ ਹਿੰਦੂ ਨਾ ਮੰਨੇ ਅਤੇ ਉਹ ਉਲਟਾ ਹਾਕਮ ਨੂੰ ਇਹ ਕਹਿ ਕੇ ਭੜਕਾਉਣ ਲਗੇ ਕਿ ਇਹ ਲੋਕ ਆਪਣੇ ਆਪ ਨੂੰ ਖਾਲਸਾ ਅਖਵਾਉਂਦੇ ਹਨ ਜਦੋਂ ਕਿ ਖਾਲਸਾ ਤਾਂ ਸਿਰਫ ਬਾਦਸ਼ਾਹ ਹੀ ਹੈ :

ਪਾਤਸ਼ਾਹ ਦਿਲੀ ਪਤਿ ਸੋਈ। ਕਹਤ ਖਾਲਸਾ ਤਾ ਕੋ ਹੋਈ।

ਤੁਮੇ ਖਾਲਸਾ ਕਿਆ ਮਤ ਧਾਰਾ। ਸੋ ਬਿਧਿ ਕਹੀਐ ਸੋਚ ਵਿਚਾਰਾ।[1]

ਇਸ ਤੇ ਹਾਕਮ ਨੇ ਸਿੰਘਾਂ ਕੋਲੋਂ ਪੁਛਿਆ। ਸਿੰਘਾਂ ਨੇ ਉਤਰ ਦਿਤਾ ਕਿ ਅਸੀਂ ਖਾਲਸੇ ਇਸ ਕਰਕੇ ਹਾਂ ਕਿਉਂਕਿ ਹੁਣ ਅਸੀਂ ਮਸੰਦਾਂ ਕੋਲੋ ਆਜ਼ਾਦ ਹੋ ਕੇ ਸਿਧਾ ਆਪਣੇ ਗੁਰੂ ਨਾਲ ਜੁੜ ਗਏ ਹਾਂ।

ਤਬ ਸਿਖਨ ਯਹ ਬਾਤ ਬਤਾਈ। ਸਤਗੁਰ ਪੁਰਖ ਮਹਾਂ ਸੁਖਦਾਈ।

ਆਗੈ ਜਿਨ ਕੈ ਨਾਇਬ ਹੋਤੇ। ਨਾਵ ਮਸੰਦ ਸਗਲ ਥੇ ਜੇਤੇ।

---

1. ਕਵੀ ਸੈਨਾਪਤਿ ਰਚਿਤ 'ਸ੍ਰੀ ਗੁਰ ਸੋਭਾ' (ਸੰ. ਗੰਡਾ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1967, ਪੰਨਾ 45.

ਸੋ ਸਤਗੁਰ ਕੀਏ ਦੂਰ ਸਬ ਪਰਮ ਜੋਤਿ ਨਿਜ ਧਾਰਿ ।
ਸਗਲ ਸਿਖ ਭਏ ਖਾਲਸਾ ਸੁਨੀਐ ਸਾਚ ਬਿਚਾਰ ।[1]

ਇਸ ਤਰਾਂ ਖਾਲਸੇ ਦੇ ਸਹੀ ਅਰਥ ਸਭ ਕਿਸਮ ਦੀ ਗੁਲਾਮੀ ਤੋਂ ਮੁਕਤ ਵਿਅਕਤੀ ਦੇ ਹੀ ਹਨ । ਅਜਿਹੀ ਸੁਤੰਤਰ ਧਾਰਨਾ ਵਾਲੇ ਵਿਅਕਤੀਆਂ ਦਾ ਇਕਠ ਹੀ ਸਰਬੱਤ ਖਾਲਸੇ ਦੀ ਸੰਸਥਾ ਦਾ ਰੂਪ ਧਾਰ ਕੇ ਸਾਹਮਣੇ ਆਇਆ ਹੈ ।

ਇਸ ਤਰਾਂ ਦਸਮ ਗੁਰੂ ਜੀ ਦੇ ਪਿਛੋਂ ਗ੍ਰੰਥ ਅਤੇ ਪੰਥ ਦੀ ਜੋ ਸੰਸਥਾ ਸਾਡੇ ਸਾਹਮਣੇ ਆਈ ਉਸ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਜੁੜਿਆ ਖਾਲਸਾ ਪੰਜ ਪਿਆਰਿਆਂ ਦੀ ਅਗਵਾਈ ਹੇਠ ਪੂਰਨ ਗੁਰੂ-ਰੂਪ ਹੈ । ਪੰਜ ਪਿਆਰੇ ਸਰਬੱਤ ਖਾਲਸੇ ਦੇ ਆਗੂ ਹਨ ਅਤੇ ਇਹ ਹੀ ਸਰਬੱਤ ਇਕਠ ਦੇ ਬਲਾਰੇ ਹੁੰਦੇ ਹਨ । ਇਨਾਂ ਪੰਜਾਂ ਪਿਆਰਿਆਂ ਦੀ ਅਗਵਾਈ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਜੁੜੇ ਖਾਲਸੇ ਵਿਚ ਨਾ ਹੀ ਤਾਂ ਤਕੜੇ-ਮਾੜੇ ਦਾ ਕੋਈ ਫਰਕ ਹੁੰਦਾ ਹੈ ਅਤੇ ਨਾ ਹੀ ਊਚ-ਨੀਚ ਦਾ ਅਹਿਸਾਸ ਸਗੋਂ ਸਭ ਅਮੀਰ-ਗਰੀਬ, ਆਗੂ-ਵਰਕਰ ਜਾਂ ਜਰਨੈਲ-ਸਿਪਾਹੀ ਸਭ ਬਰਾਬਰ ਹੁੰਦੇ ਹਨ । ਇਨਾਂ ਗਲਾਂ ਵਿਚੋਂ ਕੋਈ ਵੀ ਵਿਪਰੀਤ ਗਲ ਸਰਬੱਤ ਖਾਲਸੇ ਦੀ ਭਾਵਨਾ ਦੇ ਵਿਰੁਧ ਸਮਝੀ ਜਾਂਦੀ ਹੈ ।

ਜਿਸ ਤਰਾਂ ਪਿਛੇ ਲਿਖਿਆ ਜਾ ਚੁਕਿਆ ਹੈ ਕਿ ਸਰਬੱਤ ਖਾਲਸੇ ਦੀ ਸੰਸਥਾ ਦੀ ਸਥਾਪਨਾ ਤਾਂ ਗੁਰੂ ਗੋਬਿੰਦ ਸਿੰਘ ਜੀ ਰਾਹੀਂ ਹੀ ਕੀਤੀ ਗਈ ਸੀ ਪਰ ਇਸ ਦੀ ਵਰਤੋਂ ਅਠਾਰਵੀਂ ਸਦੀ ਵਿਚ ਹੀ ਸ਼ੁਰੂ ਹੋਈ ਸੀ । ਇਸ ਦੇ ਕੁਝ ਕਾਰਨ ਸਨ । ਸਭ ਤੋਂ ਵਡਾ ਕਾਰਨ ਤਾਂ ਇਹ ਹੀ ਸੀ ਕਿ ਕੋਈ ਵੀ ਸੰਸਥਾ ਉਸ ਸਮੇਂ ਹੀ ਸੰਸਥਾਪਕ ਰੋਲ ਅਦਾ ਕਰਦੀ ਹੈ ਜਦੋਂ ਕਿਸੇ ਕੌਮ ਦੀ ਲੀਡਰਸ਼ਿਪ ਆਪਣੇ ਮਸਲੇ ਨਜਿਠਣ ਵਿਚ ਅਸਮਰੱਥਾ ਮਹਿਸੂਸ ਕਰਦੀ ਹੋਵੇ । ਅਜਿਹੀ ਸਥਿਤੀ ਵਿਚ ਲੀਡਰਸ਼ਿਪ ਆਪਣੀ ਜਨਤਾ ਦੀ ਰਾਇ ਲੈਂਦੀ ਹੈ । ਜਨਤਾ ਦੀ ਰਾਇ ਇਕ ਵਿਸ਼ੇਸ਼ ਵਿਧੀ ਰਾਹੀ ਹੀ ਸਾਹਮਣੇ ਆਉਂਦੀ ਹੈ । ਇਹ ਵਿਧੀ ਹਰ ਇਕ ਕੌਮ ਦੀ ਵਖਰੀ ਵਖਰੀ ਹੋ ਸਕਦੀ ਹੈ । ਸਿਖਾਂ ਦੀ ਲੋਕ-ਰਾਇ ਇਕਠੀ ਕਰਨ ਦੀ ਜਾਂ ਪਰਾਪਤ ਕਰਨ ਦੀ ਵਿਧੀ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਅਤੇ ਪੰਜ ਪਿਆਰਿਆਂ ਦੀ ਅਗਵਾਈ ਹੇਠ ਸਮੂਹ ਸਿਖਾਂ ਨੂੰ ਇਕਠਿਆਂ ਕਰ ਕੇ ਨਿਰਧਾਰਤ ਕੀਤੀ ਗਈ ਹੈ । ਇਸ ਨੂੰ ਸਰਬੱਤ ਖਾਲਸੇ ਦੀ ਸੰਸਥਾ ਦਾ ਨਾਂ ਦਿਤਾ ਗਿਆ ਹੈ ।

ਜਦੋਂ ਤਕ ਗੁਰੂ ਗੋਬਿੰਦ ਸਿੰਘ ਜੀ ਖਾਲਸੇ ਵਿਚ ਭੌਤਿਕ ਰੂਪ ਵਿਚ ਰਹੇ, ਖਾਲਸੇ ਨੂੰ ਐਸਾ ਕੋਈ ਮਸਲਾ ਦੇਖਣਾ ਹੀ ਨਹੀਂ ਪਿਆ ਜਿਸ ਨੂੰ ਗੁਰੂ ਜੀ ਨਜਿਠ ਨਾ ਸਕਦੇ ਹੋਣ । ਇਸ ਨੂੰ ਦੂਸਰੇ ਸ਼ਬਦਾਂ ਵਿਚ ਇਉਂ ਵੀ ਕਿਹਾ ਜਾ ਸਕਦਾ ਹੈ ਕਿ ਖਾਲਸੇ ਲਈ ਆਪਣੇ ਗੁਰੂ ਦਾ ਇਕ ਇਕ ਸ਼ਬਦ ਹੁਕਮ ਦੀ ਤਰਾਂ ਹੁੰਦਾ ਹੈ ਇਸ ਲਈ ਗੁਰੂ ਜੀ ਦੇ ਜਿਉਂਦੇ-ਜੀਅ ਹਰ ਸਿਖ ਉਨ੍ਹਾਂ ਨੂੰ ਅਪਾਰ ਸ਼ਰਧਾ ਅਤੇ ਵਿਸ਼ਵਾਸ ਨਾਲ ਮੰਨਦਾ ਆ ਰਿਹਾ ਸੀ । ਇਸ ਤਰਾਂ ਕਿਸੇ ਮਸਲੇ ਨੂੰ ਨਾ-ਨਜਿੱਠਣ ਦੀ ਨੌਬਤ ਹੀ ਨਹੀਂ ਆਉਂਦੀ ਸੀ । ਇਸੇ ਤਰਾਂ ਬੰਦਾ ਸਿੰਘ ਬਹਾਦਰ ਦੀ ਲੀਡਰਸ਼ਿਪ ਵੀ ਹਰ ਪਖੋਂ ਯੋਗ ਅਤੇ ਨਿਪੁੰਨ ਸੀ । ਲੀਡਰਸ਼ਿਪ ਦਾ ਸੰਕਟ ਤਾਂ ਸਿਰਫ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ (1716) ਤੋਂ ਪਿਛੋਂ ਉਤਪੰਨ ਹੁੰਦਾ ਹੈ । ਇਹ ਸੰਕਟ ਇਤਨਾ ਗਹਿਰਾ ਸੀ ਕਿ ਲਗਾਤਾਰ 17-18 ਸਾਲਾਂ ਤੀਕ ਇਸ ਨੂੰ ਦੂਰ ਕੀਤਾ ਹੀ ਨਹੀਂ ਜਾ ਸਕਿਆ । ਅਖੀਰ

1. 'ਉਕਤ', ਪੰਨਾ ਓਹੀ ।

ਇਹ ਸੰਕਟ ਸਰਬੱਤ ਖਾਲਸੇ ਦੀ ਸੰਸਥਾ ਨੂੰ ਪਰਚਲਤ ਕਰਕੇ ਹੱਲ ਹੋਇਆ। ਰੂਹ-ਪੋਸ਼ ਹੋਏ ਸਿਖਾਂ ਦੇ ਗੁਰੀਲੇ ਜਥੇ ਜਦੋਂ 1733-34 ਵਿਚ ਸਮੇਂ ਦੇ ਸਾਜ਼ਗਾਰ ਹੋਣ ਕਰਕੇ ਕੁਝ ਆਜ਼ਾਦੀ ਨਾਲ ਪਿੰਡਾਂ ਵਿਚ ਆਉਣੇ ਸ਼ੁਰੂ ਹੋਏ ਤਾਂ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਤੇ ਵੀ ਰੌਣਕਾਂ ਹੋਣੀਆਂ ਸ਼ੁਰੂ ਹੋ ਗਈਆਂ। ਇਨਾਂ ਸਮਿਆਂ ਤੇ ਇਕਠੇ ਹੋਏ ਸਿੰਘਾਂ ਵਿਚ ਆਪਣਾ ਆਗੂ ਚੁਣਨ ਦੀਆਂ ਵੀ ਗੱਲਾਂ ਹੋਣੀਆਂ ਸ਼ੁਰੂ ਹੋ ਗਈਆਂ। ਐਸਾ ਕੋਈ ਆਗੂ ਵੀ ਨਹੀਂ ਸੀ ਜਿਹੜਾ ਬਿਨਾ ਕਿਸੇ ਵਾਦ-ਵਿਵਾਦ ਦੇ ਸਮੂਹ ਖਾਲਸੇ ਦਾ ਨੇਤਾ ਬਣ ਸਕਦਾ। ਭਾਈ ਮਨੀ ਸਿੰਘ ਜਰੂਰ ਐਸੇ ਬਜ਼ੁਰਗ ਸਨ ਜਿਹੜੇ ਸਰਬ ਸਾਂਝੇ ਅਤੇ ਸਰਬ-ਸਤਿਕਾਰਤ ਸਨ ਪਰ ਉਹ ਬਹੁਤ ਹੀ ਬਿਰਧ ਅਵਸਥਾ ਵਿਚ ਸਨ। ਉਨਾਂ ਨੇ ਸਮੂਹ ਸਿੰਘਾਂ ਨੂੰ ਸਲਾਹ ਦਿਤੀ ਕਿ ਉਹ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਗੁਰੂ ਨੂੰ ਹਾਜ਼ਰ-ਨਾਜ਼ਰ ਸਮਝ ਕੇ ਇਕੱਤਰ ਹੋਣ ਅਤੇ ਇਕੱਤਰ ਹੋਏ ਸਿੰਘਾਂ ਵਿਚੋਂ ਕਿਸੇ ਇਕ ਨੂੰ ਆਪਣਾ ਨੇਤਾ ਚੁਣ ਲੈਣ। ਸਿੰਘ ਪੂਰੇ ਵਿਸ਼ਵਾਸ ਨਾਲ ਸਿਰੀ ਅਕਾਲ ਤਖ਼ਤ ਸਾਹਿਬ ਤੇ ਇਕਠੇ ਹੋਏ ਅਤੇ ਕਪੂਰ ਸਿੰਘ ਫੈਜ਼ੁਲਪੁਰੀਏ ਨੂੰ ਆਪਣਾ ਨੇਤਾ ਚੁਣ ਲਿਆ। ਸਿੰਘਾਂ ਦੇ ਵਿਸ਼ਵਾਸ ਦੀ ਗਲ ਦੇਖੋ। ਸਿੰਘਾਂ ਨੂੰ ਪਤਾ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਬੈਠਾ ਖਾਲਸਾ ਪੂਰਨ ਗੁਰੂ-ਰੂਪ ਹੁੰਦਾ ਹੈ। ਇਸ ਤਰਾਂ ਦੇ ਇਕਠ ਵਿਚ ਸਰਬਸੰਮਤੀ ਨਾਲ ਕੀਤਾ ਗਿਆ ਫੈਸਲਾ ਗੁਰੂ ਦਾ ਹੀ ਫੈਸਲਾ ਹੁੰਦਾ ਹੈ। ਇਸ ਲਈ ਜਦੋਂ ਸਰਬੱਤ ਖਾਲਸੇ ਦੇ ਇਕਠ ਵਿਚੋਂ ਕਪੂਰ ਸਿੰਘ ਫੈਜ਼ਲਪੁਰੀਏ ਨੂੰ ਨੇਤਾ ਚੁਣ ਲਿਆ ਗਿਆ ਤਾਂ ਸਮੂਹ ਸਿੰਘਾਂ ਨੇ ਇਸ ਨੂੰ ਗੁਰੂ ਦਾ ਫੈਸਲਾ ਮੰਨ ਕੇ ਪੂਰੇ ਵਿਸ਼ਵਾਸ ਨਾਲ ਉਸ ਦੇ ਹੁਕਮਾਂ ਨੂੰ ਮੰਨਣਾ ਸ਼ੁਰੂ ਕਰ ਦਿਤਾ। ਇਹ ਸਰਬੱਤ ਖਾਲਸੇ ਦਾ ਹੀ ਵਰਦਾਨ ਸ਼ੀ ਕਿ ਘੋੜਿਆਂ ਦੀ ਸਾਂਭ-ਸੰਭਾਲ ਕਰਨ ਵਾਲਾ ਇਕ ਸਾਧਾਰਨ ਕਪੂਰ ਸਿੰਘ ਖਾਲਸੇ ਦਾ ਨਵਾਬ ਹੋ ਨਿਬੜਿਆ[1] ਅਤੇ ਨਾਦਰ ਸ਼ਾਹ ਦੀਆਂ ਅਜਿਤ ਫੌਜਾਂ ਨੂੰ ਵੀ ਲਲਕਾਰਨ ਲਗ ਪਿਆ ਸੀ। ਇਹ ਸਰਬੱਤ ਖਾਲਸਾ ਸਮਾਗਮਾਂ ਦੀ ਸ਼ੁਰੂਆਤ ਸੀ। ਸਿੰਘਾਂ ਨੂੰ ਵਿਸ਼ਵਾਸ ਸੀ ਕਿ ਉਹ ਗੁਰੂ ਦੇ ਬਚਨਾਂ ਅਨੁਸਾਰ ਜਿਸ ਮਸਲੇ ਨੂੰ ਸਰਬਤ ਖਾਲਸਾ ਸਮਾਗਮ ਵਿਚ ਨਜਿਠਣਗੇ ਉਸ ਨੂੰ ਗੁਰੂ ਆਪ ਹਲ ਕਰੇਗਾ। ਬਸ, ਇਸੇ ਵਿਸ਼ਵਾਸ ਦੀ ਰੋਸ਼ਨੀ ਵਿਚ ਹੀ ਸਿੰਘਾਂ ਨੇ ਸਿਰੀ ਅਕਾਲ ਤਖ਼ਤ ਸਾਹਿਬ ਤੇ ਸਾਲ ਵਿਚ ਦੋ ਵਾਰੀ ਇਕਠਾ ਹੋਣਾ ਸ਼ੁਰੂ ਕਰ ਦਿਤਾ ਸੀ।[2]

ਦੇਸੀ ਪਰੰਪਰਾ ਅਨੁਸਾਰ ਸਾਲ ਵਿਚ ਦੋ ਸਮੇਂ ਐਸੇ ਆਉਂਦੇ ਹਨ ਜਿਹੜੇ ਮੌਸਮ ਨਾਲ ਵੀ ਸਬੰਧਤ ਹਨ ਅਤੇ ਲੋਕਾਂ ਦੇ ਵਿਸ਼ਵਾਸ ਨਾਲ ਵੀ। ਇਹ ਹਨ : ਬਿਸਾਖੀ ਅਤੇ ਦੀਵਾਲੀ। ਬਿਸਾਖੀ ਮੌਸਮੀ ਤਿਉਹਾਰ ਹੈ। ਇਸ ਤਰਾਂ ਇਹ ਹਾੜੀ ਦੀ ਫਸਲ ਦੀ ਸਮਾਪਤੀ ਦਾ ਪਰਤੀਕ ਹੈ। ਕਿਸਾਨ ਫਸਲ-ਬਾੜੀ ਨੂੰ ਵੇਚ-ਵੱਟ ਕੇ ਵਿਹਲਾ ਹੋਇਆ ਹੁੰਦਾ ਹੈ ਅਤੇ ਪੈਸੇ ਵਾਲਾ ਵੀ। ਇਉਂ ਉਹ ਬਿਸਾਖੀ ਦੇ ਮੇਲੇ ਤੇ ਪੂਰੀ ਸ਼ਾਨ-ਸ਼ੌਕਤ ਨਾਲ ਆਉਂਦਾ ਹੈ।

1699 ਈ. ਵਿਚ ਖਾਲਸੇ ਦੀ ਸਾਜਨਾ ਵੀ ਕਿਉਂਕੇ ਬਿਸਾਖੀ ਦੇ ਦਿਵਸ ਤੇ ਹੀ ਕੀਤੀ ਗਈ ਸੀ ਇਸ ਲਈ ਸਿੰਘਾਂ ਦਾ ਇਸ ਤਿਉਂਹਾਰ ਨਾਲ ਧਾਰਮਿਕ ਰਿਸ਼ਤਾ ਵੀ ਹੈ। ਦੂਜਾ ਮੌਕਾ ਹੈ ਦਿਵਾਲੀ ਦਾ। ਇਹ ਵੀ ਜਿਥੇ ਮੌਸਮੀ ਤਿਉਹਾਰ ਹੈ ਉਥੇ ਸਾਉਣੀ ਦੀ ਫਸਲ ਦੀ ਸਮਾਪਤੀ ਦਾ ਵੀ ਪਰਤੀਕ ਹੈ। ਬਿਸਾਖੀ ਵਾਂਗ ਕਿਸਾਨ ਦਿਵਾਲੀ ਦੇ ਸਮੇਂ ਵੀ ਪੂਰੀ ਸ਼ਾਨ ਸ਼ੌਕਤ ਨਾਲ ਮੇਲੇ ਅਤੇ ਇਕਠਾਂ ਵਿਚ ਸ਼ਾਮਲ ਹੁੰਦਾ ਹੈ। ਰਵਾਇਤੀ ਤੌਰ ਤੇ ਭਾਵੇਂ ਦਿਵਾਲੀ ਨਾਲ ਛੇਵੇਂ ਗੁਰੂ

---

1. See also Syad Muhammad Latif, *History of The Pajnab, Calcutta, 1891, P. 322.*
2. ਰਤਨ ਸਿੰਘ ਭੰਗੂ, 'ਪ੍ਰਾਚੀਨ ਪੰਥ ਪ੍ਰਕਾਸ਼' (ਸੰ. ਭਾਈ ਵੀਰ ਸਿੰਘ), ਅੰਮਰਿਤਸਰ, 1982, ਪੰਨਾ 331.

ਹਰਿ ਗੋਬਿੰਦ ਸਾਹਿਬ ਦੀ ਜ਼ੇਲ ਵਿਚੋਂ ਰਿਹਾਈ ਦੀ ਗਲ ਵੀ ਜੋੜੀ ਜਾਂਦੀ ਹੈ ਪਰ ਇਹ ਇਤਿਹਾਸਕ ਤੌਰ ਤੇ ਠੀਕ ਨਹੀਂ ਹੈ ਕਿਉਂ ਕਿ ਅਜੇ ਤਕ ਅਸੀਂ ਇਤਿਹਾਸਕ ਤੌਰ ਤੇ ਨਾ ਹੀ ਇਹ ਜਾਣਕਾਰੀ ਪਰਾਪਤ ਕਰ ਸਕੇ ਹਾਂ ਕਿ ਗੁਰੂ ਜੀ ਨੂੰ ਕਿਨਾ ਚਿਰ ਜ਼ੇਲ ਵਿਚ ਰਹਿਣਾ ਪਿਆ ਸੀ ਅਤੇ ਨਾ ਹੀ ਇਹ ਕਿ ਗੁਰੂ ਜੀ ਨੂੰ ਕਿਸ ਮਿਤੀ ਨੂੰ ਗਰਿਫ਼ਤਾਰ ਕੀਤਾ ਗਿਆ ਸੀ ਅਤੇ ਕਿਸ ਤਾਰੀਖ਼ ਨੂੰ ਰਿਹਾਅ ਕੀਤਾ ਗਿਆ ਸੀ । ਹਾਂ ਇਕ ਗਲ ਜਰੂਰ ਕਹੀ ਜਾ ਸਕਦੀ ਹੈ ਕਿ ਜਿਸ ਸਾਲ ਗੁਰੂ ਜੀ ਰਿਹਾ ਹੋਏ ਹੋਣਗੇ ਉਸ ਸਾਲ ਦੀ ਦਿਵਾਲੀ ਸਿਖਾਂ ਨੇ ਪੂਰੇ ਚਾਵਾਂ ਅਤੇ ਮਲਾਰਾਂ ਨਾਲ ਮਨਾਈ ਹੋਵੇ । ਪਰ ਕੁਝ ਵੀ ਹੋਵੇ ਦਿਵਾਲੀ ਨਾਲ, ਮੌਸਮੀ ਤਿਉਹਾਰ ਕਰ ਕੇ ਇਥੋਂ ਦੇ ਲੋਕਾਂ ਦੀ ਜ਼ਜ਼ਬਾਤੀ ਸਾਂਝ ਹੈ । ਇਉਂ ਸਿੰਘਾਂ ਪਾਸ ਸਾਲ ਵਿਚ ਦੋ ਤਿਉਂਹਾਰ ਐਸੇ ਹਨ ਜਦੋਂ ਕਿ ਉਹ ਸਿਰੀ ਦਰਬਾਰ ਸਾਹਿਬ ਵਿਖੇ ਪੂਰੀ ਸ਼ਰਧਾ ਅਤੇ ਸ਼ਾਨ ਨਾਲ ਇਕਠੇ ਹੁੰਦੇ ਸਨ । ਖਾਲਸੇ ਨੇ ਇਨਾਂ ਇਕਠਾਂ ਨੂੰ ਆਪਣੇ ਸਰਬੱਤ ਖਾਲਸਾ ਸਮਾਗਮਾਂ ਲਈ ਵਰਤਣਾ ਸ਼ੁਰੂ ਕਰ ਦਿਤਾ ।

ਨਵਾਬ ਕਪੂਰ ਸਿੰਘ ਤੋਂ ਪਿਛੋਂ ਜਦੋਂ ਅਗਲਾ ਨੇਤਾ ਚੁਣਨ ਦੀ ਵਾਰੀ ਆਈ ਸੀ ਤਾਂ ਵੀ ਇਹ ਚੋਣ ਸਿੰਘਾਂ ਨੇ ਸਰਬਤ ਖਾਲਸਾ ਸਮਾਗਮ ਰਾਹੀਂ ਹੀ ਕੀਤੀ ਸੀ । ਕਿਉਂਕਿ ਸਰਬੱਤ ਖਾਲਸੇ ਦੀ ਸੰਸਥਾ ਵਿਚ ਸਿੰਘਾਂ ਦਾ ਵਿਸ਼ਵਾਸ ਸੀ ਇਸ ਲਈ ਉਹ ਸਰਬੱਤ ਖਾਲਸੇ ਦੀ ਮਾਣਤਾ ਲਏ ਬਿਨਾ ਕੋਈ ਵੀ ਫੈਸਲਾ ਨਹੀਂ ਕਰਦੇ ਸਨ । ਨਵਾਬ ਕਪੂਰ ਸਿੰਘ ਨੇ ਭਾਵੇਂ ਆਪਣੇ ਹੁੰਦੇ ਹੀ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੂੰ ਪੰਥ ਦਾ ਨੇਤਾ ਨਿਯੁਕਤ ਕਰ ਦਿਤਾ ਸੀ ਪਰ ਉਸ ਨੂੰ ਪੂਰੀ ਮਾਣਤਾ ਸਰਬੱਤ ਖਾਲਸਾ ਸਮਾਗਮ ਰਾਹੀਂ ਹੀ ਮਿਲੀ ਸੀ । ਇਹੀ ਕਾਰਨ ਸੀ ਕਿ ਇਕ ਸ਼ਰਾਬ ਕੱਢਣ ਵਾਲੇ ਉਸ ਕਲਾਲ ਕਬੀਲੇ ਦਾ ਵਿਅਕਤੀ, ਜਿਸ ਨੂੰ ਬਰਾਹਮਣਵਾਦ ਨੇ ਹਿੰਦੂ ਸਮਾਜ ਵਿਚੋਂ ਕੱਢਿਆ ਹੋਇਆ ਸੀ[1], ਖਾਲਸੇ ਦਾ ਸੁਲਤਾਨ-ਉਲ-ਕੌਮ ਹੋ ਨਿਬੜਿਆ ਸੀ । ਬਿਨਾ ਕਿਸੇ ਜਾਤੀ ਭੇਦ-ਭਾਵ ਦੇ ਸਮੂੰਹ ਖਾਲਸੇ ਨੇ, ਜਿਸ ਵਿਚ ਜੱਟ ਸਿਖਾਂ ਦੀ ਬਹੁ-ਗਿਣਤੀ ਸੀ, ਇਕ ਗੈਰ-ਜੱਟ ਕਲਾਲ ਨੂੰ ਇਸੇ ਕਰਕੇ ਆਪਣਾ ਮੁਸਲੱਮਾ ਨੇਤਾ ਮੰਨਿਆ ਸੀ ਕਿਉਂਕਿ ਉਸ ਦੀ ਲੀਡਰਸ਼ਿਪ ਗੁਰੂ ਦੇ ਫੈਸਲੇ (ਗੁਰਮਤਾ) ਨਾਲ ਸਾਹਮਣੇ ਆਈ ਸੀ । ਇਸ ਤਰਾਂ ਖਾਲਸੇ ਨੇ ਆਪਣੇ ਸਮਾਗਮਾਂ ਵਿਚ ਅਨੇਕਾਂ ਇਸ ਤਰਾਂ ਦੇ ਫੈਸਲੇ ਲਏ ਸਨ ਜਿਨਾਂ ਨੂੰ ਸ਼ਾਇਦ ਲੀਡਰਸ਼ਿਪ ਆਪਣੇ ਤੌਰ ਤੇ ਲਾਗੂ ਨਾ ਕਰ ਸਕਦੀ । ਮਿਸਾਲ ਦੇ ਤੌਰ ਤੇ ਖਾਲਸੇ ਨੇ ਆਪਣੇ ਸਮਕਾਲੀ ਹਾਕਮਾਂ ਨਾਲ ਮਿਲਵਰਤਣ ਕਰਨ ਦੇ ਜਾਂ ਡਟ ਕੇ ਲੜਾਈਆਂ ਕਰਨ ਦੇ ਫੈਸਲੇ ਲਏ; ਜਿਤੇ ਹੋਏ ਇਲਾਕਿਆਂ ਨੂੰ ਵੰਡਣ ਲਈ ਜਾਂ ਉਨਾਂ ਵਿਚ ਖਾਲਸੇ ਦਾ ਸਿੱਕਾ ਚਲਾਉਣ ਦੇ ਫੈਸਲੇ; ਦੁਸ਼ਮਣ ਦੇ ਸਾਂਝੇ ਟਾਕਰੇ ਸਮੇਂ ਸੰਯੁਕਤ ਫੌਜ ਦਾ ਇਕ ਸਾਂਝਾ ਜਰਨੈਲ ਚੁਣਨ ਆਦਿ ਦੇ ਫੈਸਲੇ ਲਏ ਗਏ ਸਨ । ਇਉਂ ਇਹ ਪਰੰਪਰਾ ਉਸ ਸਮੇਂ ਤਕ ਚਲਦੀ ਰਹੀ ਜਦੋਂ ਤਕ ਪੰਜਾਬ ਦੀ ਧਰਤੀ ਉਪਰ ਖਾਲਸੇ ਦਾ ਰਾਜ ਸਥਾਪਤ ਨਹੀਂ ਹੋ ਗਿਆ ਸੀ ।

ਅਠਾਰਵੀਂ ਸਦੀ ਦੌਰਾਨ ਜੋ ਸਰਬੱਤ ਖਾਲਸਾ ਸਮਾਗਮ ਹੋਏ ਉਨ੍ਹਾਂ ਦੀ ਸਮੁਚੀ ਕਾਰਵਾਈ ਬਾਰੇ ਕੁਝ ਯੂਰਪੀਅਨ ਲੇਖਕਾਂ ਨੇ ਆਪਣੇ ਵਿਚਾਰ ਵੀ ਲਿਖੇ ਹਨ । ਯੂਰਪੀਅਨ ਲੇਖਕਾਂ ਦੇ ਅਜਿਹੇ ਵੇਰਵੇ ਸਾਡੇ ਲਈ ਇਤਿਹਾਸਕ ਤੌਰ ਤੇ ਬਹੁਤ ਅਹਿਮੀਅਤ ਰਖਦੇ ਹਨ ਕਿਉਂਕਿ ਇਹ ਵੇਰਵੇ ਇਸ ਸਮੇਂ ਦੇ ਇਤਿਹਾਸ ਦਾ ਸਮਕਾਲੀ ਸਰੋਤ ਹੋ ਨਿਬੜਦੇ ਹਨ । ਮੈਲਕਾਮ ਅਜਿਹੇ ਲੇਖਕਾਂ ਵਿਚੋਂ ਪਹਿਲਾ ਲੇਖਕ ਹੈ ਜਿਸ ਨੇ ਸਰਬੱਤ ਖਾਲਸੇ ਦੀਆਂ ਕਾਰਵਾਈਆਂ

---

1. ਕਲਾਲ ਕਬੀਲਾ ਮਨੂੰ ਦੀ ਜਾਤ ਵੰਡ ਅਨੁਸਾਰ ਸ਼ੂਦਰਾਂ ਵਿਚ ਗਿਣਿਆ ਜਾਂਦਾ ਸੀ । ਇਹ ਲੋਕ ਸਮਾਜ ਤੋਂ ਪਰੇ ਰਹਿੰਦੇ ਸਨ ਅਤੇ ਅਛੂਤ ਸਮਝੇ ਜਾਂਦੇ ਸਨ ।

ਬਾਰੇ ਲਿਖਿਆ ਹੈ । ਇਸ ਅਨੁਸਾਰ ਸਰਬਤ ਖਾਲਸੇ ਦੀ ਕਾਰਵਾਈ ਨੂੰ ਨਿਹੰਗ ਸਿੰਘ, ਜਿਨਾਂ ਨੂੰ ਅਕਾਲੀ ਸਿੰਘ ਵੀ ਕਿਹਾ ਗਿਆ ਹੈ, ਚਲਾਉਂਦੇ ਸਨ । ਇਹ ਅਕਾਲੀ ਸਿੰਘ ਸਿਰੀ ਅਕਾਲ ਤਖ਼ਤ ਸਾਹਿਬ ਦੇ ਸੇਵਾਦਾਰ ਸਨ । ਇਕਠ ਦੇ ਵਿਚ ਅਕਾਲੀ ਸਿੰਘ ਉਚੀ ਅਵਾਜ਼ ਵਿਚ ਦਸਦਾ ਹੁੰਦਾ ਸੀ ਕਿ ਇਹ ਗੁਰਮਤਾ ਪਾਸ ਕਰਨਾ ਹੈ । ਫਿਰ ਇਸ ਬਾਰੇ ਪਰਮੁਖ ਸਜਣਾ ਵਿਚ ਵਿਚਾਰ ਹੁੰਦੀ ਸੀ । ਵਿਚਾਰ ਹੋਣ ਉਪਰੰਤ ਅਕਾਲੀ ਸਿੰਘ ਹੀ ਸਮੁਚੇ ਇਕਠ ਨੂੰ ਦਸਦਾ ਸੀ ਕਿ ਇਹ ਗੁਰਮਤਾ ਪਾਸ ਹੋ ਗਿਆ ਹੈ । ਮੈਲਕਾਮ ਨੇ ਸਰਬੱਤ ਖਾਲਸੇ ਦੀ ਸੰਸਥਾ ਨੂੰ National council ਅਰਥਾਤ ਰਾਸ਼ਟਰੀ ਪਰਿਸ਼ਦ ਕਿਹਾ ਹੈ ।[1]

ਮੇਜਰ ਜੇਮਜ਼ ਬਰਾਊਨ ਨੇ ਇਸ ਨੂੰ ਸਿਖਾਂ ਦੀ ਡਾਈਟ (Diet) ਲਿਖਿਆ ਹੈ । ਉਸ ਅਨੁਸਾਰ ਸਿਖਾਂ ਦੀ ਡਾਈਟ ਅੰਮਰਿਤਸਰ ਦੇ ਪਵਿਤਰ ਸਰੋਵਰ ਦੇ ਕੰਢੇ ਤੇ ਬੁਲਾਈ ਜਾਂਦੀ ਸੀ ਇਸ ਵਿਚ ਸਿਖਾਂ ਵਲੋਂ ਮੁਹਿੰਮਾਂ ਉਪਰ ਚੜਾਈ ਕਰਨ ਵਾਲੀਆਂ ਫੌਜਾਂ ਦੇ ਕਮਾਂਡਰ ਚੁਣੇ ਜਾਂਦੇ ਸਨ ਅਤੇ ਮੁਹਿੰਮਾਂ ਦੀ ਰੂਪ ਰੇਖਾ ਉਲੀਕੀ ਜਾਂਦੀ ਸੀ ।[2]

ਕਰਨਲ ਪੋਲੀਅਰ ਲਿਖਦਾ ਹੈ ਕਿ ਸਿਖਾਂ ਦੀ ਇਸ ਸਭਾ ਵਿਚ ਹਰ ਇਕ ਸਿਖ ਬਰਾਬਰ ਸਮਝਿਆ ਜਾਂਦਾ ਸੀ । ਇਹ ਸਭਾ ਸਾਲ ਵਿਚ ਦੋ ਵਾਰ ਅੰਮਰਿਤਸਰ ਜਾ ਲਾਹੌਰ ਤੇ ਜਾਂ ਕਿਸੇ ਹੋਰ ਥਾਂ ਤੇ ਬੁਲਾਈ ਜਾਂਦੀ ਸੀ । ਇਸ ਸਭਾ ਵਿਚ ਹਰ ਕਿਸਮ ਦੇ ਮਸਲੇ ਵਿਚਾਰੇ ਜਾਂਦੇ ਸਨ ਜਿਵੇਂ ਕਿ ਮੁਹਿੰਮਾਂ ਬਾਰੇ ਅਤੇ ਸਮਝੌਤੇ ਕਰਨ ਬਾਰੇ ।[3]

ਹੈਨਰੀ ਟੀ. ਪਰਿੰਸੈਪ ਲਿਖਦਾ ਹੈ ਕਿ ਭਾਵੇਂ ਸਿਖਾਂ ਦੀਆਂ ਸਭ ਮਿਸਲਾਂ ਇਕ ਦੂਜੀ ਤੋਂ ਸੁਤੰਤਰ ਹੋ ਕੇ ਕੰਮ ਕਰਦੀਆਂ ਸਨ ਪਰ ਇਹ ਅੰਮਰਿਤਸਰ ਵਿਚ ਹੋਣ ਵਾਲੇ ਸਰਬੱਤ ਖਾਲਸਾ ਵਿਚ ਸਭ ਵੈਰ-ਵਿਰੋਧ ਮਿਟਾ ਕੇ ਬੈਠਦੀਆਂ ਸਨ । ਇਹ ਸਰਬੱਤ ਖਾਲਸਾ ਸਾਲ ਵਿਚ ਦੋ ਵਾਰ ਬਿਸਾਖੀ ਅਤੇ ਦਿਵਾਲੀ ਤੇ ਬੁਲਾਇਆ ਜਾਂਦਾ ਸੀ ਜੋ ਆਮ ਤੌਰ ਤੇ ਅਪਰੈਲ ਅਤੇ ਅਕਤੂਬਰ ਵਿਚ ਹੀ ਹੁੰਦੇ ਸਨ ।[4]

ਪੰਜਾਬ ਦੀ ਧਰਤੀ ਤੇ ਸਿਖ ਰਾਜ ਸਥਾਪਤ ਹੋ ਜਾਣ ਨਾਲ ਉਹ ਮਸਲੇ ਹੱਲ ਹੋ ਗਏ ਜਿਹੜੇ ਰਾਜ ਸਥਾਪਤੀ ਤੋਂ ਪਹਿਲਾਂ ਉਪਤਪੰਨ ਹੁੰਦੇ ਰਹਿੰਦੇ ਸਨ । ਮਸਲਨ ਸਿਖ ਸਮਾਜ ਨੂੰ ਮੁਗਲ ਸਰਕਾਰ ਦੀ ਦੁਸ਼ਮਣੀ ਵਾਲਾ ਮਸਲਾ, ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਦਾ ਖ਼ਤਰਾ ਜਾਂ ਕਿਸੇ ਵੀ ਸਾਂਝੇ ਖ਼ਤਰੇ ਦਾ ਮਸਲਾ ਹੁਣ ਨਹੀਂ ਰਿਹਾ ਸੀ । ਦੂਜਾ, ਜਿਹੜੀ ਵਿਚਾਰ ਚਰਚਾ ਸਾਂਝੇ ਮਸਲਿਆਂ ਬਾਰੇ ਸਰਬੱਤ ਖਾਲਸੇ ਦੇ ਸਮਾਗਮਾਂ ਵਿਚ ਹੁੰਦੀ ਸੀ ਉਹ ਵਿਚਾਰ ਚਰਚਾ ਹੁਣ ਸਿਖ ਹਾਕਮਾਂ ਦੀਆਂ ਵਜ਼ੀਰ ਮੰਡਲੀਆਂ ਜਾਂ ਦਰਬਾਰੀਆਂ ਵਿਚ ਹੋਣੀ ਸ਼ੁਰੂ ਹੋ ਗਈ। ਸਿਟਾ ਇਸ ਦਾ ਇਹ ਹੋਇਆ ਕਿ ਸਿਖ ਹੁਕਮਰਾਨ ਸੰਕਟਮਈ ਜਾਂ ਵਿਵਾਦਗਰਸਤ ਮਸਲਿਆਂ ਤੋਂ ਵਿਹਲੇ ਹੋ ਕੇ ਸਰਬੱਤ ਖਾਲਸਾ ਸਮਾਗਮਾਂ ਤੋਂ ਵੀ ਅਵੇਸਲੇ ਹੋ ਗਏ । 1765 ਤੋਂ ਲੈ ਕੇ 1805 ਤਕ ਮਸਾਂ ਦੋ ਜਾਂ ਤਿੰਨ ਸਾਧਾਰਨ ਜਿਹੇ ਸਰਬੱਤ ਖਾਲਸਾ ਸਮਾਗਮਾਂ ਦੀ ਜਾਣਕਾਰੀ ਮਿਲਦੀ ਹੈ।

---

1. *Macolm, Sketch of The Sikhs (1812), Chandigarh, 1981 (reprint), pp. 40-41.*
2. *Early European Accounts of The Sikhs* (ed. Ganda Singh), Calcutta, 1962. p. 16.
3. Ibid., p. 61.
4. *Origin of The Sikh Power In The Punjab*, Language Department, Punjab, Patiala, 1970 (reprint), p. 26.

ਸਿਖ ਰਾਜ 1849 ਤਕ ਰਿਹਾ । ਇਸ ਸਮੇਂ ਤਕ ਸਰਬੱਤ ਖਾਲਸਾ ਸਮਾਗਮ ਬੁਲਾਉਣ ਦੀ ਪਰੰਪਰਾ ਬਿਲਕੁਲ ਹੀ ਖ਼ਤਮ ਹੋ ਗਈ ਸੀ । ਇਸ ਵਿਚ ਕਸੂਰ ਕਿਸੇ ਹਾਕਮ ਦਾ ਨਹੀਂ ਸੀ ਸਗੋਂ ਕਸੂਰ ਸੀ ਉਨਾਂ ਧਾਰਮਿਕ ਮਹਾਂਪੁਰਸ਼ਾਂ ਦਾ ਜਿਨਾਂ ਨੇ ਕਦੇ ਵੀ ਸਿਖ ਹਾਕਮਾਂ ਅਤੇ ਸਿਖ ਜਨਤਾ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਨਾਲ ਜੁੜੇ ਰਹਿਣ ਲਈ ਪਰੇਰਿਤ ਨਹੀਂ ਕੀਤਾ । ਸਿਖ ਹਾਕਮ ਤਾਂ ਲਗਦੀ ਵਾਹ ਸਿਖ ਧਰਮ ਅਸਥਾਨਾ ਦਾ ਸਤਿਕਾਰ ਕਰਦੇ ਰਹੇ ਸਨ ਪਰ ਕਦੇ ਕਿਸੇ ਧਾਰਮਿਕ ਅਸਥਾਨ ਦੇ ਪਰਬੰਧਕ ਜਾਂ ਸਿਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਨੇ ਸਰਬੱਤ ਖਾਲਸੇ ਦੀ ਪਰੰਪਰਾ ਨੂੰ ਜਾਰੀ ਰਖਣ ਦੀ ਜਾਂ ਸੁਰਜੀਤ ਕਰਨ ਦੀ ਕੋਈ ਕੋਸ਼ਿਸ਼ ਨਹੀਂ ਕੀਤੀ ।

1849 ਤੋਂ ਲੈ ਕੇ 1925 ਵਿਚ ਗੁਰਦੁਆਰਾ ਬਣਨ ਤੀਕ ਵੀ ਇਸ ਸੰਸਥਾ ਨੂੰ ਵਰਤੋਂ ਵਿਚ ਨਹੀਂ ਲਿਆਂਦਾ ਗਿਆ । ਅਖੀਰ ਗੁਰਦੁਆਰਾ ਅਕਟ ਨੇ ਇਸ ਸੰਸਥਾ ਨੂੰ ਪੱਕੇ ਤੌਰ ਤੇ ਹੀ ਬੰਦ ਕਰ ਦਿਤਾ । ਗੁਰਦੁਆਰਾ ਐਕਟ ਅਨੁਸਾਰ ਗੁਰਦੁਆਰਿਆਂ ਦਾ ਪਰਬੰਧ ਕਰਨ ਵਾਲੀ ਕਮੇਟੀ ਸਿਖਾਂ ਦੀਆਂ ਵੋਟਾਂ ਨਾਲ ਚੁਣੀ ਚਾਣੀ ਸੀ ਅਤੇ ਸਿਖਾਂ ਦੀਆਂ ਵੋਟਾਂ ਨਾਲ ਚੁਣੀ ਗਈ ਕਮੇਟੀ ਦੇ ਅਧਿਕਾਰੀ ਸਮਝਦੇ ਹਨ ਕਿ ਜਦੋਂ ਉਹ ਸਿਖਾਂ ਦੀ ਬਹੁ-ਗਿਣਤੀ ਨਾਲ ਚੁਣੇ ਗਏ ਹਨ ਤਾਂ ਇਸ ਦੇ ਮੁਕਾਬਲੇ ਤੇ ਸਰਬੱਤ ਖਾਲਸਾ ਕੀ ਵੁੱਕਤ ਰਖਦਾ ਹੈ । ਇਹ ਲੋਕ ਦਿਨ ਰਾਤ ਇਹੀ ਰਾਗ ਅਲਾਪ ਰਹੇ ਹਨ । ਇਹ ਲੋਕ ਇਹ ਨਹੀਂ ਸੋਚਦੇ ਅਤੇ ਨਾ ਹੀ ਸਮਝਦੇ ਹਨ ਕਿ ਸਰਬੱਤ ਖਾਲਸਾ ਇਕ ਸਿਧਾਂਤ ਹੈ, ਇਕ ਸੰਸਥਾ ਹੈ । ਇਹ ਸਿਧਾਂਤ ਅਤੇ ਸੰਸਥਾ ਸਿਖਾਂ ਲਈ ਪੂਰਨ ਗੁਰੂ-ਰੂਪ ਹੈ । ਗੁਰੂ ਦਾ ਦਰਜਾ ਚੋਣਾ ਕਦੇ ਵੀ ਪਰਾਪਤ ਨਹੀਂ ਕਰ ਸਕਦੀਆਂ ।

ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਅਜ ਆਪਣੇ ਆਪ ਨੂੰ ਸਿਖਾਂ ਦੀ ਮਿਨੀ ਪਾਰਲੀਮੈਂਟ ਸਮਝਦੀ ਹੋਈ ਸਮੁਚੇ ਸਿਖ ਜਗਤ ਦੀ ਆਵਾਜ਼ ਬਣਨ ਦਾ ਦਾਅਵਾ ਕਰਦੀ ਹੈ ਪਰ ਇਸ ਨੇ 1925 ਤੋਂ ਲੈ ਕੇ 1986 ਤੀਕ ਇਕ ਵਾਰ ਵੀ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਸਰਬੱਤ ਖਾਲਸਾ ਸਮਾਗਮ ਨਹੀਂ ਕੀਤਾ । ਸਗੋਂ ਜਿਸ ਵੀ ਗਰੁੱਪ ਨੇ ਸਰਬਤ ਖਾਲਸਾ ਸਮਾਗਮ ਨੂੰ ਬੁਲਾਉਣ ਦੀ ਮੰਗ ਕੀਤੀ ਹੈ ਜਾਂ ਆਪ ਬੁਲਾਉਣ ਦੀ ਕੋਸ਼ਿਸ਼ ਕੀਤੀ ਹੈ ਤਾਂ ਕਮੇਟੀ ਦੇ ਅਧਿਕਾਰੀਆਂ ਨੇ ਉਲਟਾ ਅਜਿਹੀ ਮੰਗ ਨੂੰ ਸਿਖ ਵਿਰੋਧੀ ਕਰਾਰ ਦਿਤਾ ਹੈ । ਸ਼ਰੋਮਣੀ ਕਮੇਟੀ ਤੇ ਕਾਬਜ਼ ਅਕਾਲੀ ਦਲ ਦੇ ਅਧਿਕਾਰੀ ਅਜਿਹੀ ਮੰਗ ਕਰਨ ਵਾਲੇ ਲੋਕਾਂ ਨੂੰ ਸਰਕਾਰ ਦਾ ਪਿਠੂ ਕਰਾਰ ਦਿੰਦੇ ਹਨ । ਮਸਾਂ ਮਸਾਂ 26 ਜਨਵਰੀ, 1986 ਵਾਲੇ ਦਿਨ ਦਮਦਮੀ ਟਕਸਾਲ ਨੇ ਕੁਝ ਖਾੜਕੂ ਗਰੁਪਾਂ ਦੀ ਮਦਦ ਨਾਲ ਸਿਰੀ ਅਕਾਲ ਤਖ਼ਤ ਸਾਹਿਬ ਉਪਰ ਜੋ ਸਰਬੱਤ ਖਾਲਸਾ ਸਮਾਗਮ ਬੁਲਾਇਆ ਸੀ, ਗੁਰਦੁਆਰਾ ਐਕਟ ਰਾਹੀਂ ਹੋਂਦ ਵਿਚ ਆਈ ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਨੇ ਇਸ ਦੀ ਸਭ ਤੋਂ ਜ਼ਿਆਦਾ ਵਿਰੋਧਤਾ ਕੀਤੀ ਸੀ । ਅਜ ਸਰਬੱਤ ਖਾਲਸੇ ਦੀ ਸੰਸਥਾ ਨੂੰ ਸੁਰਜੀਤ ਕਰਨ ਵਾਲੇ ਅਤੇ ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਇਕ ਦੂਜੇ ਦੇ ਵਿਰੋਧੀ ਵਿਚਾਰ ਬਣ ਕੇ ਖੜੇ ਹਨ । ਇਹ ਸਭ ਕੁਝ ਸਿਰਫ ਪੰਜਾਬ ਸਿਖ ਗੁਰਦੁਆਰਾ ਐਕਟ ਕਰਕੇ ਹੀ ਹੈ । ਸਿਤਮ ਦੀ ਗਲ ਇਹ ਹੈ ਕਿ ਸਿਖ ਕੌਮ ਦੀ ਸਰਬਉਚ ਸੰਸਥਾ ਸਿਰੀ ਅਕਾਲ ਤਖ਼ਤ ਸਾਹਿਬ ਨੂੰ ਵੀ ਇਸ ਐਕਟ ਅਧੀਨ ਇਕ ਆਮ ਗੁਰਦੁਆਰਾ ਮੰਨ ਕੇ ਸ਼ਾਮਲ ਕਰ ਰਖਿਆ ਹੈ । ਸਰਬੱਤ ਖਾਲਸਾ ਤੇ ਸਿਰੀ ਅਕਾਲ ਤਖ਼ਤ ਸਾਹਿਬ ਦਾ ਆਪਸ ਵਿਚ ਨਹੁੰ-ਮਾਸ ਦਾ ਸਬੰਧ ਹੈ ਇਨ੍ਹਾਂ ਨੂੰ ਕਿਸੇ ਵੀ ਸੂਰਤ ਵਿਚ ਅਲਗ ਅਲਗ ਕਰਕੇ ਨਹੀਂ ਰਖਿਆ ਜਾ ਸਕਦਾ। ਜੇ ਸਿਰੀ ਅਕਾਲ ਤਖ਼ਤ ਸਾਹਿਬ ਇਕ ਸੁਤੰਤਰ ਸੁਪਰੀਮ ਅਦਾਲਤ ਹੈ ਜਾਂ ਇਕ ਪਰਭੂਸਤਾਸ਼ਾਲੀ ਤਖ਼ਤ ਹੈ ਤਾਂ ਸਰਬੱਤ ਖਾਲਸਾ ਇਸ ਦੀ ਪਾਰਲੀਮੈਂਟ ਹੈ । ਇਹ ਹੀ ਇਸ ਦਾ ਪਰਬੰਧਕ ਅਤੇ ਮਾਲਕ ਹੈ । ਸਰਬੱਤ ਖਾਲਸਾ ਸਿਖ ਕੌਮ ਦੇ ਜ਼ਮਹੂਰੀ ਸੰਕਲਪ ਦਾ ਪਰਤੀਕ ਹੈ ਅਤੇ ਅਕਾਲ

ਤਖ਼ਤ ਇਸ ਜ਼ਮਹੂਰੀ ਸੰਕਲਪ ਨੂੰ ਅਮਲੀ ਰੂਪ ਦੇਣ ਵਾਲਾ ਇਕ ਸਵੈ-ਸੁਤੰਤਰ ਕੇਂਦਰੀ ਅਸਥਾਨ ਹੈ । ਪਰ ਗੁਰਦੁਆਰਾ ਐਕਟ ਨੇ ਇਸ ਸਭ ਕੁਝ ਨੂੰ ਖ਼ਤਮ ਕਰ ਕੇ ਰਖ ਦਿਤਾ ਹੈ ।

ਅਜ ਸਰਬੱਤ ਖਾਲਸੇ ਦੀ ਸੰਸਥਾ ਦਾ ਵਿਰੋਧ ਕਰਨ ਵਾਲੇ ਸਭ ਤੋਂ ਵਡੀ ਇਹ ਦਲੀਲ ਦਿੰਦੇ ਹਨ ਕਿ ਅਜ ਕਰੋੜਾਂ ਦੀ ਗਿਣਤੀ ਵਾਲੀ ਆਬਾਦੀ ਵਾਲਾ ਖਾਲਸਾ ਅਕਾਲ ਤਖ਼ਤ ਸਾਹਿਬ ਜੈਸੀ ਥੋੜੀ ਜਿਹੀ ਥਾਂ ਤੇ ਕਿਵੇਂ ਇਕਠਾ ਹੋ ਸਕਦਾ ਹੈ ? ਜਿਥੇ ਇਹ ਦਲੀਲ ਅਜਿਹੇ ਲੋਕਾਂ ਦੇ ਖੋਖਲੇ ਦਿਮਾਗਾਂ ਨੂੰ ਨੰਗਾ ਕਰਦੀ ਹੈ ਉਥੇ ਇਹ ਵੀ ਸਾਬਤ ਕਰਦੀ ਹੈ ਕਿ ਇਨਾਂ ਲੋਕਾਂ ਨੂੰ ਸੰਕਲਪ ਜਾਂ ਸੰਸਥਾ ਦੇ ਅਰਥਾਂ ਦੀ ਵੀ ਸਮਝ ਨਹੀਂ ਹੈ । ਸਰਬੱਤ ਖਾਲਸਾ ਇਕ ਸੰਕਲਪ ਹੈ, ਇਕ ਸਿਧਾਂਤ ਹੈ ਅਤੇ ਇਕ ਸੰਸਥਾ ਹੈ । ਸੰਕਲਪ ਇਕ ਵਿਚਾਰ ਹੁੰਦਾ ਹੈ ਜਿਸ ਨੂੰ ਸਿਧਾਂਤ ਰਾਹੀਂ ਧਾਰਮਿਕ ਸ਼ਰਧਾ ਜਾਂ ਜ਼ਜ਼ਬਾਤੀ ਰਿਸ਼ਤਿਆਂ ਦੀ ਸਾਂਝ ਪਰਾਪਤ ਹੁੰਦੀ ਹੈ । ਸੰਸਥਾ ਲੋਕ ਸ਼ਕਤੀ ਦੀ ਪਰਤੀਕ ਹੁੰਦੀ ਅਤੇ ਲੋਕ-ਰਾਇ ਦੀ ਪੰਰਤੀਨਿਧਤਾ ਕਰਦੀ ਹੈ । ਇਸ ਕਰਕੇ ਕਿਸੇ ਸੰਕਲਪ ਜਾਂ ਸੰਸਥਾ ਦਾ ਭਾਵ ਇਹ ਨਹੀਂ ਹੁੰਦਾ ਕਿ ਉਸ ਦੇ ਨਾਂ ਤੇ ਬੁਲਾਏ ਗਏ ਇਕੱਠਾਂ ਵਿਚ ਕਿਤਨੀ ਗਿਣਤੀ ਵਿਚ ਲੋਕ ਇਕੱਠੇ ਹੁੰਦੇ ਹਨ ਸਗੋਂ ਇਸ ਦੇ ਬਿਲਕੁਲ ਉਲਟ ਭਾਵ ਇਹ ਹੁੰਦਾ ਹੈ ਕਿ ਸਬੰਧਤ ਸੰਸਥਾ ਦੇ ਨਾਂ ਤੇ ਬੁਲਾਇਆ ਗਿਆ ਇਕੱਠ ਕਿਤਨੀ ਕੁ ਨੁਮਾਇੰਦਗੀ ਕਰਦਾ ਹੈ । ਸੰਕਲਪ, ਸਿਧਾਂਤ ਜਾਂ ਸੰਸਥਾ ਤਾਂ ਇਕ ਐਸਾ ਵਿਧੀ-ਵਿਧਾਨ ਸਥਾਪਤ ਕਰਦੇ ਹਨ ਜਿਸ ਰਾਹੀਂ ਕੋਈ ਵੀ ਪਰਬੰਧ ਅਮਲੀ ਰੂਪ ਅਖ਼ਤਿਆਰ ਕਰਦਾ ਹੈ । ਅਕਾਲ ਤਖ਼ਤ ਅਤੇ ਸਰਬੱਤ ਖਾਲਸਾ ਅਜਿਹੇ ਸੰਕਲਪਾਂ ਜਾਂ ਸਿਧਾਤਾਂ ਨੂੰ ਅਮਲੀ ਰੂਪ ਦੇਣ ਵਾਲੀਆਂ ਸੰਸਥਾਵਾਂ ਹਨ ।

ਆਧੁਨਿਕ ਜ਼ਮਹੂਰੀ ਸਿਧਾਂਤ ਗੁਪਤ ਵੋਟਾਂ ਦੀ ਚੋਣ-ਪਰਣਾਲੀ ਨੂੰ ਮੰਨ ਕੇ ਚਲਦੇ ਹਨ। ਇਸ ਰਾਹੀਂ ਕਿਸੇ ਧੜੇ ਜਾਂ ਪਾਰਟੀ ਦੀ ਬਹੁ-ਸੰਮਤੀ ਦਾ ਨਿਰਣਾ ਤਾਂ ਹੋ ਜਾਂਦਾ ਹੈ ਅਤੇ ਉਸ ਨੂੰ ਰਾਜ ਕਰਨ ਦਾ ਅਧਿਕਾਰ ਵੀ ਮਿਲ ਜਾਂਦਾ ਹੈ, ਪਰ ਅਜਿਹੀਆਂ ਬਹੁ-ਸੰਮਤੀਆਂ ਜਾਂ ਬਹੁ-ਗਿਣਤੀ ਦੀਆਂ ਵੋਟਾਂ ਰਾਹੀਂ, ਧਾਰਮਿਕ ਸਿਧਾਂਤਾਂ ਦੁਆਰਾ ਸਿਰਜੀਆਂ ਗਈਆਂ ਸੰਸਥਾਵਾਂ ਦੀ ਮਨ-ਭਾਉਂਦੀ ਵਿਆਖਿਆ ਕਰਨ ਦਾ ਜਾਂ ਇਨਾਂ ਦੇ ਸਰੂਪ ਨੂੰ ਬਦਲ ਕੇ ਮਨ-ਭਾਉਂਦੇ ਸਿਟੇ ਕੱਢਣ ਦਾ ਅਧਿਕਾਰ ਬਿਲਕੁਲ ਨਹੀਂ ਮਿਲਦਾ । ਗ੍ਰੰਥ ਅਤੇ ਪੰਥ ਦੀ ਸਾਂਝੇ ਸਰੂਪ ਵਾਲੀ ਸੰਸਥਾ ਰਾਹੀਂ ਲਿਆ ਗਿਆ ਫੈਸਲਾ (ਗੁਰਮਤਾ) ਅਤੇ ਗੁਪਤ ਵੋਟਾਂ ਦੀ ਬਹੁ-ਗਿਣਤੀ ਰਾਹੀਂ ਦਿਤੇ ਗਏ ਨਿਰਣੇ ਵਿਚ ਜ਼ਮੀਨ-ਅਸਮਾਨ ਦਾ ਫ਼ਰਕ ਹੈ । ਪਹਿਲੇ ਢੰਗ ਰਾਹੀਂ ਗੁਰੂ ਦੀ ਮੌਜੂਦਗੀ ਦਾ ਅਹਿਸਾਸ ਹੁੰਦਾ ਹੈ ਜਦੋਂ ਕਿ ਦੂਸਰੇ ਤਰੀਕੇ ਰਾਹੀਂ ਧਨ ਅਤੇ ਤਾਕਤ ਦੀ ਕੁਵਰਤੋਂ ਦੇ ਸ਼ੱਕ-ਸੁਬਹੇ ਹੁੰਦੇ ਹਨ । ਗੁਰਦੁਆਰਾ ਐਕਟ ਦੂਸਰੀ ਕਿਸਮ ਦੀ ਚੋਣ-ਪਰਣਾਲੀ ਨੂੰ ਮੰਨ ਕੇ ਚਲਦਾ ਹੈ ਜਿਸ ਰਾਹੀਂ ਅਕਾਲ ਤਖ਼ਤ ਅਤੇ ਸਰਬੱਤ ਖਾਲਸਾ ਦੀ ਸੰਸਥਾ ਨੂੰ ਮਾਰੂ ਸੱਟ ਵੱਜਦੀ ਹੈ । ਅਸਲ ਵਿਚ ਗੁਰੂਦੁਆਰਾ ਐਕਟ ਨੇ ਅਕਾਲ ਤਖ਼ਤ ਦੀ ਸੁਤੰਤਰ ਹੋਂਦ ਨੂੰ ਤਾਂ ਸੱਟ ਮਾਰੀ ਹੀ ਮਾਰੀ ਹੈ ਸਗੋਂ ਇਸ ਦੇ ਨਾਲ ਨਾਲ ਸਰਬੱਤ ਖਾਲਸੇ ਦੀ ਸੰਸਥਾ ਨੂੰ ਵੀ ਫਿਲਹਾਲ ਬੰਦ ਕਰ ਕੇ ਰਖ਼ ਦਿਤਾ ਹੈ ।

ਅੰਤਿਕਾ ਤੀਜੀ

# ਭਾਈ ਗੁਰਦਾਸ ਜੀ

ਭਾਈ ਗੁਰਦਾਸ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲਿਖਾਰੀ ਅਤੇ ਸਿਖ ਧਰਮ ਦੇ ਮਹਾਨ ਵਿਦਵਾਨ ਸਨ । ਆਪ ਜਿਥੇ ਚਾਰ ਗੁਰੂ ਸਾਹਿਬਾਨ-ਗੁਰੂ ਅਮਰ ਦਾਸ ਜੀ, ਗੁਰੂ ਰਾਮ ਦਾਸ ਜੀ, ਗੁਰੂ ਅਰਜਨ ਦੇਵ ਜੀ ਅਤੇ ਗੁਰੂ ਹਰਿ ਗੋਬਿੰਦ ਸਾਹਿਬ ਜੀ- ਦੇ ਸਮਕਾਲੀ ਸਨ ਉਥੇ ਆਪ ਸਿਰੀ ਅਕਾਲ ਤਖ਼ਤ ਸਾਹਿਬ ਦੇ ਪਹਿਲੇ ਜਥੇਦਾਰ ਵੀ ਸਨ । ਆਪ ਜੀ ਦੀਆਂ ਲਿਖੀਆਂ ਵਾਰਾਂ ਅਤੇ ਕਬਿਤ ਸਿਖ ਧਰਮ ਸਾਹਿਤ ਨਾਲ ਸਬੰਧਤ ਸਿਰਮੌਰ ਲਿਖਤਾਂ ਮੰਨੀਆਂ ਗਈਆਂ ਹਨ । ਆਪ ਜੀ ਨੂੰ ਸਿਖ ਧਰਮ ਦਾ ਪਰਮੁਖ ਵਿਆਖਿਆਕਾਰ ਮੰਨਿਆ ਗਿਆ ਹੈ ।

ਆਪ ਜੀ ਦੇ ਜਨਮ ਬਾਰੇ ਕੋਈ ਪੱਕਾ ਸਬੂਤ ਤਾਂ ਕਿਤੋਂ ਵੀ ਉਪਲਭਦ ਨਹੀਂ ਹੈ ਪਰ ਵੱਖ ਵੱਖ ਲੇਖਕਾਂ ਦੇ ਵੱਖ ਵੱਖ ਅੰਦਾਜ਼ਿਆਂ ਅਨੁਸਾਰ ਆਪ ਜੀ ਦਾ ਜਨਮ ਗੁਰੂ ਅਮਰ ਦਾਸ ਜੀ ਦੇ ਚਾਚੇ ਦੇ ਪੁਤਰ ਈਸ਼ਰ ਦਾਸ ਜੀ ਦੇ ਘਰ, 1551 ਈ. ਤੋਂ ਲੈ ਕੇ 1558 ਈ. ਦੇ ਵਿਚਕਾਰ ਕਿਸੇ ਸਮੇਂ ਹੋਇਆ । ਮਾਤਾ ਪਿਤਾ ਛੋਟੀ ਉਮਰ ਵਿਚ ਹੀ ਛਡ ਕੇ ਗੁਜ਼ਰ ਗਏ ਸਨ । ਇਸ ਲਈ ਆਪ ਜੀ ਦਾ ਸਾਰਾ ਜੀਵਨ ਗੁਰੂ ਅਮਰ ਦਾਸ ਜੀ ਦੇ ਪਰਿਵਾਰ ਵਿਚ ਹੀ ਪਰਵਾਨ ਚੜ੍ਹਿਆ ਸੀ । ਆਪ ਜੀ ਦੇ ਵਿਆਹ ਬਾਰੇ ਵੀ ਕਿਧਰੋਂ ਕੋਈ ਜਾਣਕਾਰੀ ਨਹੀਂ ਮਿਲਦੀ ਪਰ ਜਿਸ ਤਰਾਂ ਆਪ ਨੇ ਆਪਣੀਆਂ ਵਾਰਾਂ ਵਿਚ ਸਿਖ ਧਰਮ ਨੂੰ ਗਰਹਿਸਤ ਧਰਮ ਦਰਸਾਉਣ ਬਾਰੇ ਵਿਚਾਰ ਚਰਚਾ ਕੀਤੀ ਹੈ ਉਸ ਤੋਂ ਜਾਪਦਾ ਹੈ ਕਿ ਆਪ ਨੂੰ ਗਰਹਿਸਤ ਜੀਵਨ ਦਾ ਪੂਰਾ ਗਿਆਨ ਸੀ । ਇਸ ਗਲ ਤੋਂ ਇਹ ਵੀ ਅੰਦਾਜ਼ਾ ਲਗ ਸਕਦਾ ਹੈ ਕਿ ਆਪ ਦਾ ਗਰਹਿਸਤੀ ਜੀਵਨ ਸੀ ।

ਗੁਰੂ ਰਾਮ ਦਾਸ ਜੀ ਦੇ ਸਮੇਂ ਤੋਂ ਹੀ ਭਾਈ ਗੁਰਦਾਸ ਜੀ ਸਿਖ ਧਰਮ ਦਾ ਪਰਚਾਰਕ ਬਣ ਕੇ ਹਿੰਦੁਸਤਾਨ ਦੀਆਂ ਦੂਰ-ਦੁਰਾਡੇ ਵਾਲੀਆਂ ਥਾਵਾਂ ਤੇ ਜਾਣਾ ਸ਼ੁਰੂ ਕਰ ਚੁਕੇ ਸਨ । ਗੁਰੂ ਅਰਜਨ ਦੇਵ ਜੀ ਦੇ ਸਮੇਂ ਆਪ ਸਿਖ ਧਰਮ ਦੇ ਪਰਮੁਖ ਪਰਚਾਰਕ ਬਣ ਚੁਕੇ ਸਨ । ਗੁਰੂ ਅਰਜਨ ਦੇਵ ਜੀ ਦੇ ਵਿਰੋਧੀ ਲੋਕਾਂ ਵਲੋਂ ਜਿਨੀਆਂ ਵੀ ਔਕੜਾਂ ਖੜੀਆਂ ਕੀਤੀਆਂ ਗਈਆਂ ਸਨ ਆਪ ਨੇ ਉਨਾਂ ਸਭ ਦਾ ਬੜੀ ਦਲੇਰੀ ਨਾਲ ਮੁਕਾਬਲਾ ਕੀਤਾ ਅਤੇ ਵਿਰੋਧੀ ਲੋਕਾਂ ਨੂੰ ਸਿਖ ਸੰਗਤਾਂ ਵਿਚ ਪੂਰੀ ਤਰਾਂ ਨੰਗਿਆਂ ਕੀਤਾ ।

ਭਾਈ ਗੁਰਦਾਸ ਜੀ ਦੀ ਸਭ ਤੋਂ ਵਡੀ ਪਰਾਪਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦਾ ਲਿਖਣਾ ਹੈ । ਗੁਰੂ ਅਰਜਨ ਦੇਵ ਜੀ ਨੇ 1604 ਈ. ਵਿਚ ਆਪ ਜੀ ਤੋਂ ਸ੍ਰੀ ਗੁਰੂ ਸਾਹਿਬ ਜੀ ਦੀ ਬੀੜ ਲਿਖਵਾਈ । ਜਦੋਂ ਉਸ ਸਮੇਂ ਵਿਰੋਧੀ ਲੋਕਾਂ ਵਲੋਂ ਇਸ ਬੀੜ ਬਾਰੇ ਅਕਬਰ ਅਤੇ ਪਿਛੋਂ ਜਹਾਂਗੀਰ ਪਾਸ ਸ਼ਕਾਇਤਾਂ ਕੀਤੀਆਂ ਗਈਆਂ ਸਨ ਤਾਂ ਉਕਤ ਬਾਦਸ਼ਾਹਾਂ ਵਲੋਂ ਬੁਲਾਏ ਜਾਣ ਤੇ ਭਾਈ ਗੁਰਦਾਸ ਨੇ ਹੀ ਬੀੜ ਬਾਰੇ ਸਭ ਸ਼ੰਕਾਵਾਂ ਦਾ ਜਵਾਬ ਦਿਤਾ । ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਆਪ ਜੀ ਦੇ ਸਾਹਮਣੇ ਹੋਈ । ਆਪ ਜੀ ਅਤੇ ਬਾਬਾ ਬੁੱਢਾ ਜੀ ਨੇ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਪਿਛੋਂ ਬਾਲਕ ਹਰਿ ਗੋਬਿੰਦ ਜੀ ਨੂੰ ਅਤੇ ਸਿਖ ਸੰਗਤਾਂ ਨੂੰ ਬੜੀ

ਦਰਿੜਤਾ ਅਤੇ ਦਲੇਰੀ ਨਾਲ ਹਾਲਾਤ ਦੇ ਸਾਹਮਣੇ ਸੰਭਾਲ ਕੇ ਰਖਿਆ ਸੀ ।

ਜਦੋਂ ਗੁਰੂ ਹਰਿ ਗੋਬਿੰਦ ਸਾਹਿਬ ਨੇ ਗੁਰਿਆਈ ਧਾਰਨ ਕਰਦਿਆਂ ਹੀ ਹਥਿਆਰਬੰਦ ਨੀਤੀ ਅਪਣਾਈ ਤਾਂ ਆਪ ਨੇ ਪੂਰੀ ਦਰਿੜਤਾ ਨਾਲ ਇਸ ਨੀਤੀ ਦੀ ਸਿਖ ਸੰਗਤਾਂ ਵਿਚ ਵਿਆਖਿਆ ਕੀਤੀ । ਆਪ ਸਿਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਕਰਨ ਵਾਲਿਆਂ ਵਿਚੋਂ ਇਕ ਸਨ । ਜਦੋਂ ਗੁਰੂ ਹਰਿ ਗੋਬਿੰਦ ਸਾਹਿਬ ਜੀ ਜਹਾਂਗੀਰ ਦੇ ਬੁਲਾਏ ਤੇ ਦਿਲੀ ਗਏ ਸਨ ਤਾਂ ਜਾਣ ਲਗੇ ਭਾਈ ਗੁਰਦਾਸ ਜੀ ਨੂੰ ਸਿਰੀ ਅਕਾਲ ਤਖ਼ਤ ਸਾਹਿਬ ਜੀ ਦਾ ਜਥੇਦਾਰ ਜਾਂ ਸੇਵਾਦਾਰ ਨਿਯੁਕਤ ਕਰਕੇ ਗਏ ਸੀ । ਇਸ ਤੋਂ ਪਿਛੋਂ ਜਿਨੀ ਵਾਰ ਵੀ ਗੁਰੂ ਜੀ ਅੰਮਰਿਤਸਰ ਤੋਂ ਬਾਹਰ ਗਏ ਤਾਂ ਆਪ ਜੀ ਨੂੰ ਹੀ ਤਖ਼ਤ ਸਾਹਿਬ ਦਾ ਸੇਵਾਦਾਰ ਥਾਪ ਕੇ ਜਾਂਦੇ ਸਨ । ਸੰਨ 1629 ਈ. ਵਿਚ ਆਪ ਜੀ ਦਾ ਦਿਹਾਂਤ ਹੋ ਗਿਆ ਸੀ ।

ਭਾਈ ਗੁਰਦਾਸ ਜੀ ਨੇ ਆਪਣੀ ਜੀਵਨ ਯਾਤਰਾ ਦੌਰਾਨ ਕਬਿੱਤਾਂ ਅਤੇ ਵਾਰਾਂ ਦੇ ਰੂਪ ਵਿਚ ਬਹੁਤ ਕੁਝ ਲਿਖਿਆ ਹੈ ਜਿਸ ਦੀ ਸਾਹਿਤਕ, ਧਾਰਮਿਕ, ਸਮਾਜਿਕ ਅਤੇ ਇਤਿਹਾਸਕ ਤੌਰ ਤੇ ਬਹੁਤ ਮਹੱਤਤਾ ਹੈ । ਆਪ ਜੀ ਬਾਰੇ ਸਿਖ ਇਤਿਹਾਸਕਾਰਾਂ ਨੂੰ ਇਸ ਗਲ ਦੀ ਸਖ਼ਤ ਰੰਜਸ਼ ਹੈ ਕਿ ਆਪ ਨੇ ਨਾ ਹੀ ਤਾਂ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਬਾਰੇ ਕੁਝ ਲਿਖਿਆ ਹੈ ਅਤੇ ਨਾ ਹੀ ਗੁਰੂ ਹਰਿ ਗੋਬਿੰਦ ਸਾਹਿਬ ਦੀ ਜ਼ੇਲ ਯਾਤਰਾ ਅਤੇ ਲੜਾਈਆਂ ਬਾਰੇ ਕੁਝ ਲਿਖਿਆ ਹੈ । ਇਹ ਸ਼ੰਕੇ ਵੈਸੇ ਜ਼ਾਇਜ਼ ਹਨ ਪਰ ਜਦੋਂ ਅਸੀਂ ਸਾਰੇ ਹਾਲਾਤ ਬਾਰੇ ਘੋਖ ਕਰਦੇ ਹਾਂ ਤਾਂ ਭਾਈ ਸਾਹਿਬ ਦਾ ਇਸ ਵਿਚ ਇਤਨਾ ਕਸੂਰ ਨਹੀਂ ਜਾਪਦਾ ਜਿਤਨਾ ਸਾਡੇ ਇਤਿਹਾਸਕਾਰ ਮੰਨ ਰਹੇ ਹਨ ।

ਪਹਿਲੀ ਗਲ ਇਹ ਕਿ ਭਾਈ ਗੁਰਦਾਸ ਜੀ ਨੇ ਆਪਣੀਆਂ ਲਿਖਤਾਂ ਅਸਲ ਵਿਚ ਗੁਰੂ ਹਰਿ ਗੋਬਿੰਦ ਸਾਹਿਬ ਦੀ ਗੁਰਿਆਈ ਦੇ ਸਮੇਂ ਵਿਚ ਹੀ ਲਿਖਣੀਆਂ ਸ਼ੁਰੂ ਕੀਤੀਆਂ ਸਨ ਅਤੇ ਇਹ ਸਮਾਂ ਗੁਰੂ ਹਰਿ ਗੋਬਿੰਦ ਸਾਹਿਬ ਅਤੇ ਬਾਦਸ਼ਾਹ ਜਹਾਂਗੀਰ ਦੀ ਇਤਨੀ ਗਹਿਰੀ ਦੋਸਤੀ ਵਾਲਾ ਸੀ ਕਿ ਸਿਖਾਂ ਨੂੰ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਗ਼ਮ ਅਤੇ ਗੁੱਸਾ ਭੁਲ ਗਿਆ ਸੀ । ਭਾਈ ਸਾਹਿਬ ਗੁਰੂ ਹਰਿ ਗੋਬਿੰਦ ਸਾਹਿਬ ਦੇ ਬੁਲਾਰੇ ਸਨ । ਇਸ ਤਰਾਂ ਉਹ ਉਸ ਗਲ ਬਾਰੇ ਹੀ ਆਪਣੀ ਕਲਮ ਚਲਾਉਂਦੇ ਸਨ ਜਿਸ ਰਾਹੀਂ ਗੁਰੂ ਜੀ ਦੀ ਨੀਤੀ ਨੂੰ ਠੀਕ ਦਰਸਾਇਆ ਜਾ ਸਕਦਾ ਸੀ । ਗੁਰੂ ਹਰਿ ਗੋਬਿੰਦ ਸਾਹਿਬ ਬਾਦਸ਼ਾਹ ਜਹਾਂਗੀਰ ਦੇ ਵਿਸ਼ਵਾਸਪਾਤਰ ਸਨ ਅਤੇ ਭਾਈ ਸਾਹਿਬ ਨੇ ਵੀ ਗੁਰੂ ਜੀ ਦੀ ਇਛਾ ਅਨੁਸਾਰ ਸ਼ਹਾਦਤ ਦੇ ਕਾਂਡ ਬਾਰੇ ਚੁੱਪ ਹੀ ਧਾਰ ਰਖੀ ਸੀ ਕਿਉਂਕਿ ਸ਼ਹਾਦਤ ਬਾਰੇ ਵਾਰਾਂ ਲਿਖਣ ਨਾਲ ਦੋਸਤੀ ਦਾ ਪੈਦਾ ਹੋਇਆ ਮਾਹੌਲ ਖਰਾਬ ਹੋ ਜਾਣਾ ਸੀ ।

ਦੂਜਾ, ਭਾਈ ਸਾਹਿਬ ਦਾ ਦਿਹਾਂਤ, 1629 ਈ. ਵਿਚ ਹੋ ਜਾਂਦਾ ਹੈ । ਗੁਰੂ ਸਾਹਿਬ ਦੀ ਪਹਿਲੀ ਲੜਾਈ 1628-29 ਈ. ਵਿਚ ਹੀ ਹੁੰਦੀ ਹੈ । ਕੁਦਰਤੀ ਹੈ ਕਿ ਭਾਈ ਸਾਹਿਬ ਇਸ ਤੋਂ ਪਹਿਲਾਂ ਹੀ ਆਪਣੀਆਂ ਰਚਨਾਵਾਂ ਲਿਖ ਚੁਕੇ ਸਨ । ਪਹਿਲੀ ਲੜਾਈ ਜੇ ਭਾਈ ਸਾਹਿਬ ਨੇ ਦੇਖੀ ਵੀ ਹੋਵੇ ਤਾਂ ਉਨਾਂ ਪਾਸ ਬਿਰਧ ਅਵਸਥਾ ਹੋਣ ਕਰਕੇ ਲਿਖਣ ਦਾ ਸਮਾਂ ਨਹੀਂ ਸੀ । ਹਾਂ ਇਕ ਗਲ ਦਾ ਦੁੱਖ ਜਰੂਰ ਹੈ ਕਿ ਭਾਈ ਸਾਹਿਬ ਨੇ ਸਿਰੀ ਅਕਾਲ ਤਖ਼ਤ ਸਾਹਿਬ ਬਾਰੇ ਇਕ ਵੀ ਸ਼ਬਦ ਨਹੀਂ ਲਿੱਖਿਆ ।

ਅੰਤਿਕਾ ਚੌਥੀ

# ਸਾਖੀ ਸਿੰਘ ਸਾਹਿਬ ਜਥੇਦਾਰ ਗੁਰਬਖ਼ਸ਼ ਸਿੰਘ ਜੀ ਕੀ

## (ਰਤਨ ਸਿੰਘ ਭੰਗੂ ਦੇ ਸ਼ਬਦਾਂ ਵਿਚ )[1]

ਦੋਹਿਰਾ : ਗੁਰਬਖਸ਼ ਸਿੰਘ ਨਿਹੰਗ ਕੀ ਸਾਖੀ ਸੁਨੋ ਸੁਜਾਨ।
ਪਾਈ ਸ਼ਹੀਦੀ ਉਨ ਭਲੀ ਭਲ ਅੰਮ੍ਰਿਤਸਰ ਅਸਥਾਨ ।

ਚੌਪਈ : ਹੁਤੇ ਭੁਜੰਗੀ ਔ ਬਡ ਜੰਜੀ । ਨੀਲ ਬਸਤਰ ਰਖ ਰਹਿ ਰੁਹਤ ਚੰਗੀ ।
ਪ੍ਰਾਤ ਉਠੇ ਅਰ ਸੁੱਖਾ ਪੀਵੈ । ਹੁਇ ਰਮਣਯ ਸੁਖ ਦਾਤਨ ਕੀਵੈ ।
ਸਵਾ ਪਹਿਰ ਨਿਸ ਕਰੈ ਸ਼ਨਾਨ । ਬਾਣੀ ਪੜੇ ਖੜ ਪੱਗ ਬਧਾਨ ।
ਸਰਬਲੋਹ ਕੀ ਪੂਜਾ ਕਰੈ । ਨਮਸਕਾਰ ਕਰ ਸ਼ਸਤਰ ਫੜੈ ।
ਸਰਬਲੋਹ ਗਲ ਮਾਲਾ ਪਾਵੈ । ਕੰਗਣ ਸਿਮਰਨ ਲੋਹ ਸੁਹਾਵੈ ।
ਲੋਹ ਚੱਕਰ ਲੋਹ ਤੋੜੇ ਧਾਰੈ । ਸਰਬਲੋਹ ਕੀ ਰਖਯ ਉਚਾਰੈ ।
ਦਸਤ ਦਸਤਾਨੈ ਲਕ ਸੈਂਟਨ ਸਿਉਂ ਹੇਤ । ਸਵਾ ਗਜ ਕੁ ਕਛ ਪਹਰੇ ਸੇਤ।
ਸੰਜੋਇ ਲੋਹ ਕੀ ਪਹਰਸੁ ਅੰਗ । ਇਮ ਲਾਇ ਦੀਵਾਨ ਨਿਤ ਬਹੇ ਨਿਹੰਗ ।

ਦੋਹਿਰਾ : ਨਿਹੰਗ ਕਹਾਵੈ ਸੋ ਪੁਰਸ਼ ਦੁਖ ਸੁਖ ਮੰਨੈ ਨ ਅੰਗ।
ਜਿਮ ਦੁਖ ਸੁਖ ਦੇਹੀ ਨਾ ਮੰਨੈ ਉਸ ਕਹੈਂ ਬਿਦੇਹੀ ਚੰਗ ।
ਹਠੀ ਜਤੀ ਔ ਜਪ ਤਪੀ ਦਾਤਾ ਪੂਰਾ ਸੂਰ ।
ਆਵੈਂ ਪਾਸ ਸਰਦਾਰ ਤਿਸ ਵਹੁ ਰਹੈ ਆਪ ਮਗਰੂਰ ।

ਚੌਪਈ : ਜਹਾਂ ਜੁੱਧ ਕੀ ਜਾਗਾ ਹੋਇ । ਮਰਨੈ ਕੈ ਡਰ ਟਰੈਂ ਨ ਸੋਇ ।
ਜਹਾਂ ਪੰਥ ਪੈ ਬਡ ਪਵੈ ਭੀਰ । ਡਾਹੈ ਆਪ ਜਾਇ ਤਹਾਂ ਸਰੀਰ ।
ਜਹਾਂ ਜੁੱਧ ਕੀ ਜਾਗਾ ਹੋਇ । ਫੜ ਨਿਸ਼ਾਨ ਆਪ ਅਗੈ ਹੋਇ ।
ਸਾਥ ਨਗਾਰਾ ਘੁਰਦਾ ਜਾਵੈ । ਜਾਇ ਲੜਾਈ ਮੂਹਰੇ ਪਾਵੈ ।
ਭਏ ਸੁ ਸ਼ਹੀਦ ਮਨੀ ਸਿੰਘ ਭਾਈ । ਉਨੈ ਹਾਥ ਥੀ ਪਾਹੁਲ ਪਿਲਾਈ

1. 'ਪ੍ਰਾਚੀਨ ਪੰਥ ਪ੍ਰਕਾਸ਼' ਪੰਨੇ 414-423.

ਖੇਮ ਕਰਨ ਢਿਗ ਲੀਲ ਸੁ ਨਾਮ । ਹੁਤੋ ਮਾਝੈ ਮੈ ਤਿਸਕੋ ਗਰਾਮ ।

ਦੋਹਿਰਾ : ਪਹਿਲੋਂ ਡੇਰਾ ਉਸ ਤੁਰੈ ਤੋਂ ਪਾਛੈ ਔਰ ਤੁਰਾਹੈਂ ।
ਜਹਾਂ ਸੁ ਝੰਡਾ ਗਡ ਖੜੇ ਖਾਲਸੋ ਊਹਾਂ ਖੜਾਹਿੰ ।

ਚੌਪਈ : ਅੰਮ੍ਰਿਤਸਰ ਸਨਮੁਖ ਦਰਬਾਰ । ਅਕਾਲ ਬੁੰਗੇ ਬਹੈ ਤਖ਼ਤ ਮਝਾਰ ।
ਸਿਰੋਂ ਪਰੈ ਉਸ ਡੇਰਾ ਰਹੈ । ਅਕਾਲ ਅਕਾਲ ਵਹਿ ਮੁਖ ਤੇ ਕਹੈ ।
ਸੁਨੋ ਉਸੈ ਜੋ ਪੌਰਖ ਕਮਾਯੋ । ਸੀਸ ਲਾਇ ਜਿਮ ਗਿਲਜੋ ਗਲਾਯੋ ।
ਗਿਲਜੋ ਆਯੋ ਜਿਮ ਉਤ ਬਾਰ । ਤਿਸਕੋ ਬਿਰਵੋ ਲਿਖੋਂ ਉਚਾਰ ।
(ਅਹਿਮਦ ਸ਼ਾਹ ਅਬਦਾਲੀ ਦੇ ਆਉਣ ਤੇ)
ਆਯੋ ਆਈ ਜਬ ਉਸ ਕੀ ਭਈ । ਸਿੰਘ ਟੱਬਰਨ ਭਾਜੜ ਪਈ ।
ਜੋ ਨੱਠ ਤੁਰਯੋ ਪਹਾੜਨ ਵਲ । ਲੁਟੇ ਪਰਬਤੀਅਨ ਪੁਛੀ ਨ ਗੱਲ ।
ਜੋ ਵੜ ਲੁਕ ਬੇਲਨ ਮੱਧ ਦਰਯਾਇ । ਚੋਰਨ ਲੁਟੇ ਸ਼ੇਰਨ ਲਏ ਖਾਇ।
ਰਹੇ ਦੇਸ ਮੈਂ ਹੀਏ ਕਰ ਜੋਇ । ਗਿਲਜਨ ਫੜਾਏ ਸ਼ਰੀਕਨ ਸੋਇ ।
ਘਰ ਕੋ ਛਡ ਸਿੰਘ ਜਹਿੰ ਜਹਿੰ ਜਾਹਿੰ । ਤਹੀਂ ਤਹੀਂ ਦੁਖ ਬਹੁਤੇ ਪਾਹਿੰ।

ਦੋਹਿਰਾ : ਜੋ ਜੰਗਲ ਮੈਂ ਜਾਇ ਪੁਜੇ ਸੋ ਰੁਲੇ ਬਿਗਾਨਨ ਬਾਰ।
ਨਿਹੰਗ ਸਿੰਘ ਐਸੇ ਸੁਨਯੋ ਤੋਂ ਮਨ ਕੀਓ ਬਿਚਾਰ।

ਚੌਪਈ : ਪੜੈ ਰਹੁਰਾਸ ਲਗਯੋ ਪੰਥ ਦੀਵਾਨ। ਅਕਾਲ ਬੁੰਗੇ ਢਿਗ ਤਖ਼ਤ ਮਕਾਨ ।
ਕਰ ਗੁਰਮਤੋ ਦੀਯੋ ਬਹੀਰ ਤੁਰਾਇ। ਛੜੀ ਫੌਜ ਕਿਸ ਰਹੀ ਉਸ ਥਾਇ।
ਤਬ ਨਿਹੰਗ ਸਿੰਘ ਬਾਤ ਉਚਾਰੀ । ਹੈ ਕੋਊ ਸਿੰਘ ਇਸ ਪੰਥ ਮਝਾਰੀ ।
ਲਾਇ ਸੀਸ ਕਰੈ ਦਰਗਹਿ ਪੁਕਾਰ। ਸੋ ਪੁਕਾਰ ਉਸ ਮੰਨੈ ਕਰਤਾਰ।
ਹਠੀਆ ਤਪੀਆ ਜਪੀਆ ਜੋਇ । ਰਹਤਵਾਨ ਸਚਿਆਰ ਭੀ ਹੋਇ ।
ਪਰਸਵਾਰਥ ਹਿਤ ਦੇਹਿ ਸੁ ਲਾਵੈ । ਵਾਂਗ ਤਾਰੂ ਸਿੰਘ ਤੁਰਕਨ ਗਲਾਵੈ ।
ਸੋ ਸਿੰਘਨ ਸੁਨ ਐਸੇ ਕਹਯੋ । ਤੁਮ ਤੈ ਸਿਖ ਭਲੋ ਕੌ ਭਯੋ ।

ਦੋਹਰਾ : ਸੋ ਸੁਨ ਸਿੰਘ ਜੀ ਮੰਨ ਲਈ ਹਾਥ ਜੋਰ ਸਿਰ ਨਾਇ।
ਖਾਲਸੈ ਅਗੈ ਜੋੜ ਹੱਥ ਗਾਨਾ ਲਯੋ ਬੰਧਾਇ ।

ਚੌਪਈ : ਨਿਹੰਗ ਸਿੰਘ ਤਬ ਬਚਨ ਉਚਾਰਾ । ਹੈ ਗੁਰਮੁਖ ਜੋ ਸਿੰਘ ਪਿਆਰਾ।
ਕਰੈ ਤਿਆਰੀ ਹਮ ਸੰਗ ਸੋਇ । ਮੈਂ ਲਾੜੇ ਵਹਿ ਸ੍ਰਿਬਾਲੇ ਹੋਇ ।
ਸੁਨਤ ਬਚਨ ਸਿੰਘ ਕਈ ਖਲੋਇ । ਕਰ ਕੁਰਨਸ਼ ਸਿੰਘ ਚਰਨ ਪਰਸੋਇ।
ਉਨ ਸਿੰਘਨ ਤਬ ਐਸ ਉਚਾਰਾ । ਹਮ ਚਾਹਤ ਥੇ ਬਚਨ ਤੁਮਾਰਾ ।

ਸਿੰਘਨ ਦੇਖ ਸਿੰਘ ਔਰ ਭਏ ਖੜੇ । ਤੁਮ ਲਾੜੇ ਹਮ ਹੁਇ ਜੰਞ ਚੜੇ ।
ਤਬ ਨਿਹੰਗ ਸਿੰਘ ਐਸੇ ਕਹਯੋ । ਯਾਕੋ ਫਲ ਜਨਮ ਆਗੇ ਲਹਯੋ ।
ਸੀਸ ਲਾਇ ਹਮ ਕਰੈਂ ਬਿਆਹਿ। ਬਹੁ ਪਾਤਸ਼ਾਹੀ ਅਸੀਂ ਲੇਹਿ ਪਰਣਾਇ।
ਹਮਰੈ ਸੰਗ ਜੋ ਜਾਂਞੀ ਲੋਗ । ਪਤਸ਼ਾਹੀਓ ਬਡੋ ਉਹ ਭੀ ਹੋਗ ।

ਦੋਹਰਾ : ਸਮਰ ਸੀਸ ਸਨਮੁਖ ਦਏ ਹੋਇ ਭੂਪ ਪਾਇ ਬਡ ਰਾਜ ।
ਉਸਤੋਤ੍ਰ ਚੰਡੀ ਮੈਂ ਕਹੀ ਸ੍ਰੀ ਸਤਿਗੁਰ ਮੁਖ ਵਾਜ ।

ਚੌਪਈ : ਸਮਰ ਸਾਮੁਹੈ ਸੀਸ ਤੋਪੈ ਚੜਾਵੈ । ਮਹਾਂ ਭੂਪ ਹੋਇ ਅਉਤਰੈ ਰਾਜ ਪਾਵੈ ।
ਹੋਇ ਸਤਿ ਤਿਮ ਜਿਮ ਗੁਰ ਆਖਾ । ਯਹੀ ਬਚਨ ਗੁਰਬਖ਼ਸ਼ ਸਿੰਘ ਭਾਖਾ।
ਤੌ ਲੌ ਪੁਜਯੋ ਸ਼ਾਹੁ ਆਇ ਲਾਹੌਰ । ਚਲਯੋ ਚਹਤ ਥੋ ਦਿੱਲੀ ਔਰ ।
ਸ੍ਰੀ ਅੰਮ੍ਰਿਤਸਰ ਸਿੰਘ ਉਨ ਸੁਨੇ । ਪਰਯੋ ਚਹਤ ਸੁ ਉਪਰ ਉਨੇ ।
ਸੁਨ ਅਵਾਈ ਕਮ-ਦਿਲ ਨਠ ਗਏ । ਗੁਰਬਖ਼ਸ਼ ਸਿੰਘ ਸਗਵਾਂ ਤੋਰ ਦਏ।
ਹੁਤੇ ਭੁਜੰਗੀ ਜੋ ਗੁਰ ਲਾਲ । ਹੋਨ ਸ਼ਹੀਦ ਕਿਛ ਰਹੇ ਸਿੰਘ ਨਾਲ।
ਕਿਸੈ ਪੁਸ਼ਾਕ ਥੀ ਨੀਲੀ ਸਜਾਈ । ਕਿਨੈ ਸੇਤ ਕਿਸੈ ਕੇਸਰੀ ਰੰਗਵਾਈ ।
ਸ੍ਰੀ ਅਕਾਲ ਬੁੰਗੈ ਸਨਮੁਖ ਦਰਬਾਰ । ਪੀ ਦੇਗਾਂ ਸਿੰਘ ਭਏ ਤਿਆਰ ।

ਦੋਹਰਾ : ਬਸਤਰ ਸ਼ਸਤਰ ਪਹਿਰ ਸਿੰਘ ਭਏ ਤਬੈ ਸਵਧਾਨ ।
ਗੁਰੂ ਗ੍ਰੰਥ ਬਾਣੀ ਪੜੀ ਗੁਰ ਨਾਨਕ ਪਗ ਧਰ ਧਯਾਨ ।

ਚੌਪਈ : ਪੰਜ ਪੌੜੀ ਸਿੰਘ ਅਨੰਦ ਪੜਾਯੋ ।ਗੁਰ ਗੁਣੀਸ ਜਿਮ ਗ੍ਰੰਥ ਪੁਜਾਯੋ।
ਬਿਆਹਿ ਵਾਂਗ ਕੀਯੋ ਜੱਗ ਉਛਾਹਿ । ਸਿੰਘਨ ਬਹਾਇ ਖੁਲਾਯੋ ਕੜਾਹਿ ।
ਅਤਰ ਅੰਬੀਰ ਸਿੰਘ ਅੰਗ ਮਲਾਵੈਂ। ਜਿਸ ਬਿਧ ਬਟਨੇ ਲਾੜੇ ਲਾਵੈਂ ।
ਸ਼ਬਦ ਪੜੈਂ ਸਿੰਘ ਸਾਜ ਬਜਾਵੈਂ । ਵਾਂਗ ਸੁਹਾਗਨ ਘੋੜੀਅਨ ਗਾਵੈਂ ।
ਉਠ ਅੰਮ੍ਰਿਤਸਰ ਸਿੰਘ ਜੀ ਨ੍ਹਾਯੋ । ਅਕਾਲ ਬੁੰਗੈ ਪਰ ਤਖ਼ਤ ਬਹਾਯੋ ।
ਨਈ ਪੁਸ਼ਾਕ ਸਿੰਘ ਪਹਿਰ ਸੁਹਾਯੋ । ਜੰਘ ਕੱਛ ਗਲ ਚੋਲਾ ਪਾਯੋ ।
ਸੀਸ ਪੱਗ ਲਈ ਖੂਬ ਸਜਾਇ । ਧਰੇ ਚਕਰ ਸਿਰ ਪੇਚੇ ਦਾਇ ।
ਚੱਕਰਨ ਕੈ ਮੱਧ ਕਰਦ ਗਡੋਈ । ਜਨ ਲਾੜੈ ਸਿਰ ਕਲਗੀ ਸੋਹੀ ।

ਦੋਹਰਾ : ਦਰਬਾਰੋਂ ਸਿੰਘ ਕੇ ਸੇਹਰੋ ਭੇਜਯੋ ਖੂਬ ਬਣਾਇ ।
ਕਰ ਅਰਦਾਸ ਸਿਰ ਪਰ ਪਰਯੋ ਤਊ ਅਸੀਸ ਬਜ ਪਾਇ ।
ਕਰ ਕੰਗਨੋ ਸਿਰ ਸੇਹਰੋ ਮੋਢੇ ਧਰ ਤਲਵਾਰ ।
ਤਖਤੋਂ ਉਤਰ ਨਿਹੰਗ ਸਿੰਘ ਪੂਜਨ ਚਲਯੋ ਦਰਬਾਰ ।

ਚੌਪਈ : ਹਰਿਮੰਦਰ ਸਿੰਘ ਤੁਰਿਓ ਓਰ । ਕਰੀ ਕੁੰਨਸ ਸਿੰਘ ਨਿਜ ਕਰ ਜੋਰ ।
ਸਾਥ ਸਾਜਨ ਸਿੰਘ ਸ਼ਬਦ ਪੜਾਹਿੰ । ਮੰਗਲ ਮੁਖੀ ਜਨੁ ਮੰਗਲ ਗਾਹਿੰ ।
ਮੂਹਰੇ ਤੋਰਯੋ ਸਿੰਘਨ ਨਿਸ਼ਾਨ । ਸਾਥ ਨਿਗਾਰੇ ਘੁਰਤੇ ਜਾਨ ।
ਦਰਸ਼ਨੀ ਦਰਵਾਜੇ ਜਬ ਸਿੰਘ ਗਯੋ । ਕਰ ਕੁਨਸ ਸਿਰ ਅਵਨਿ ਨਿਕਯੋ।
ਆਗੇ ਤੁਰ ਢਿਗ ਪੁਜਯੋ ਦਰਬਾਰ । ਦਈ ਪਰਦੱਛਣਾ ਫਿਰ ਵਲ ਚਾਰ ।
ਹੁਤੇ ਸੁਮਨ ਸੋ ਦਏ ਯਰਸਾਇ । ਹਰਿਮੰਦਰ ਢਿਗ ਖੜੇ ਸੁ ਆਇ।

ਦੋਹਰਾ : ਹਰਿਮੰਦਰ ਕੇ ਹਜ਼ੂਰ ਇਮ ਖੜ ਕਰ ਕਰੀ ਅਰਦਾਸ ।
ਸਤਿਗੁਰ ਸਿਖੀ ਸੰਗ ਨਿਭੈ ਸੀਸ ਕੇਸਨ ਕੇ ਸਾਸ ।

ਚੌਪਈ : ਉਤ ਗਿਲਜਨ ਵਡ ਕਰੀ ਤਿਆਰੀ । ਸਿੰਘਨ ਫੌਜ ਸੁਨੀ ਉਨ ਭਾਰੀ ।
ਗਿਲਜਨ ਟੋਪ ਸੰਜੋਇ ਸਵਾਰੇ । ਸਿੰਘ ਰਖਯਾ ਹਿਤ ਵਸਤਰ ਨ ਧਾਰੇ ।
ਗਿਲਜਨ ਸਾਜ ਥੋ ਮਾਰਨ ਕੀਓ । ਸਿੰਘਨ ਸਾਜ ਥੋ ਮਰਨੋ ਲੀਓ ।
ਗਿਲਜਨ ਲੀਨੇ ਲੰਮੇ ਹਥਯਾਰ । ਤੀਰ ਬੰਦੂਕ ਕਰਾਬੀਨ ਸੁਧਾਰ ।
ਸਿੰਘਨ ਨੈ ਤੋ ਫੜੇ ਹਥਯਾਰ । ਕਰਦ ਕਟਾਰੀ ਤੇਗ ਨਮਸਕਾਰ ।
ਕਈ ਸਿੰਘਨ ਹੱਥ ਘੋਟਨੇ ਫੜੇ । ਸਭ ਤੇ ਮੂਹਰੇ ਸੋ ਹੁਇ ਖੜੇ।
ਕਈ ਸਿੰਘਨ ਚੜ ਘੋੜਨ ਖਲੋਇ । ਔਰਨ ਅਗੇ ਔਰ ਚਹੈਂ ਹੋਇ ।

ਦੋਹਰਾ : ਸ੍ਰੀ ਗੁਰਬਖ਼ਸ਼ੈ ਸਿੰਘ ਜੁ ਹੋਇ ਬਹਯੋ ਬੁੰਗੈ ਤਯਾਰ ।
ਜਨ ਲਾੜਾ ਖੁਸ਼ੀਆਂ ਚਿਤੈ ਸੁਨ ਸੁੰਦਰ ਬਹੁ ਮੁਟਿਯਾਰ ।

ਚੌਪਈ : ਨਿਸ਼ਾਨ ਝੁਲੇ ਔ ਨਗਾਰੇ ਬਜਵਾਏ । ਰਬਾਬ ਜੋੜੀ ਕਰ ਸ਼ਬਦ ਸੁ ਗਾਏ।
ਗ੍ਰੰਥ ਮੱਧ ਕੀ ਘੋੜੀ ਗਵਾਇ । ਕਰੈ ਫੁਰਮਾਇਸ਼ ਔਰ ਸੁਨਾਇ ।
ਪ੍ਰਾਤ ਭਈ ਤੋ ਗਿਲਜੇ ਆਏ । ਸਿੰਘ ਉਡੀਕਤ ਅਗੈ ਥਾਇ ।
ਕਈ ਸਿੰਘ ਚੜ੍ਹ ਆਗੇ ਲੜੈਂ । ਹੋਇ ਸਜਾਦੈ ਕਈ ਅਗੈ ਖੜੈਂ।
ਜਹਿੰ ਜਹਿੰ ਅੜੈਂ ਤਹੀਂ ਤਹੀਂ ਮਰੈਂ । ਕਿਆ ਬਹੁਤਨ ਸਿਉਂ ਥੋੜੇ ਕਰੈਂ ।
ਭਏ ਸ਼ਹੀਦ ਸੁ ਬਰੈਂ ਬਰੰਗਨ । ਜੀਵਤ ਰਹੇ ਸੁ ਦੌੜੈਂ ਜੰਗਨ ।
ਬਗਲ ਚੁਫੇਰਿਯੋਂ ਗਿਲਜਨ ਲਏ । ਬਿ-ਜ਼ਨ ਬਿ-ਜ਼ਨ ਕਹਿ ਸਭ ਹੀ ਧਏ।
ਨਿਹੰਗ ਸਿੰਘ ਤਬ ਕਹਯੋ ਪੁਕਾਰ । ਹੇ ਸ਼ਹੀਦਾ ਪਗ ਅਗੈ ਧਾਰ ।

ਦੋਹਰਾ : ਪਗ ਆਗੈ ਪਤ ਉਬਰੇ ਪਗ ਪਾਛੈ ਪਤ ਜਾਇ ।
ਬੈਰੀ ਖੰਡੈ ਸਿਰ ਧਰੈ ਫਿਰ ਕਯਾ ਤਕਨ ਸਹਾਇ ।

ਚੌਪਈ : ਸੁਨਤ ਸਿੰਘ ਕੁਦ ਪਏ ਚੁਫੇਰੇ । ਪਰੇ ਸਿੰਘਨ ਜਿਮ ਮਿਰਗਨ ਹੇਰੇ ।

ਸਿੰਘਨ ਇਛਾ ਮਰਨੈ ਕਰੀ । ਜੀਵਨ ਆਸ ਦੂਰ ਕਰ ਧਰੀ ।
ਜਿਸ ਕੋ ਇਛਾ ਸਵਰਗਹਿ ਹੋਇ । ਸਾਥ ਅਪਛਰਾਂ ਜਾਯੋ ਨਸੋਇ।
ਜਿਨ ਮਿਲ ਖਾਲਸੈ ਕਰਨੇ ਰਾਜ । ਰਹਯੋ ਬਿਰੰਗਨ ਤੇ ਸੋਊ ਭਾਗ ।
ਆਇ ਖਾਲਸੈ ਗ੍ਰਿਹ ਜਨਮ ਸੁਧਾਰਯੋ । ਕਰਯੋ ਪਾਤਸ਼ਾਹੀ ਤੁਰਕਨ ਮਾਰਯੋ।
ਤਬ ਖਾਲਸੈ ਨੇ ਬਚਨ ਉਚਾਰਾ । ਹਮ ਹੈਂ ਜੰਞ ਤੁਹਿ ਤੂੰ ਹਮ ਲਾੜਾ ।
ਤੂੰ ਜਾਹਿੰ ਸਵਰਗ ਹਮ ਭੀ ਜਾਹਿੰ ।ਤੂੰ ਕਰੈਂ ਪਾਤਸ਼ਾਹੀ ਸੰਗ ਅਸੀਂ ਕਰਾਹਿੰ।

ਦੋਹਰਾ : ਹਮ ਇਛਾ ਸੁਰਗੈ ਨਹੀਂ ਹਮ ਇਛਯਾ ਖਾਲਸੈ ਸੰਗ ।
ਲੜਨੋ ਮਰਨੋ ਨਹਿੰ ਡਰੈਂ ਚਹੈਂ ਤੁਰਕਨ ਸੋ ਜੰਗ ।

ਚੌਪਈ : ਤਬ ਨਿਹੰਗ ਸਿੰਘ ਬਚਨ ਉਚਾਰਾ । ਯਹੀ ਪਰਣ ਹੈ ਨਿਜ ਮਨ ਧਾਰਾ ।
ਇਕ ਬਾਰ ਸਤਿਗੁਰ ਪਹੁੰਚ ਦਰਬਾਰ । ਦੇਈਐ ਆਵਨ ਗਿਲਜਨ ਟਾਰ।
ਆਇ ਖਾਲਸੈ ਘਰ ਲਏ ਉਤਾਰ । ਜਨਮ ਪਊ ਸਿੰਘ ਬਾਰੋ ਬਾਰ ।
ਫ਼ਿਰ ਸਿੰਘ ਜੀ ਯੌ ਬਾਣੀ ਕਹੀ । ਹੋਹੁ ਸ਼ਹੀਦ ਅਬ ਹੈ ਦੇਰ ਕਹੀ ।
ਤੌ ਲਗ ਗਿਲਜੇ ਔਰ ਆਇ ਪੜੈ । ਲੜ ਲੜ ਮਰੈਂ ਜਹੀਂ ਸਿੰਘ ਅੜੈ ।
ਨਾਂਹਿ ਪੈਰ ਕਿਨ ਪਿਛੈ ਮੋਰਾ । ਸਿੰਘਨ ਪੈਰ ਸੁ ਅਗੈ ਤੋਰਾ।
ਤੌ ਉਨ ਸਿੰਘ ਦੀਓ ਲਲਕਾਰਾ । ਜਾਹਿ ਨਹੀ ਅਬ ਅਗਯੋਂ ਯਾਰਾ।
ਦੀਨ ਮਜ਼ਹਬ ਕੋ ਜੁੱਧ ਖੜੇ ਕਰੋ । ਟਪ ਘੋੜਨ ਫੜ ਤੇਗਨ ਲੜੋ।

ਦੋਹਰਾ : ਗਿਲਜਨ ਨਹਿੰ ਸਮਝੀ ਕਛੂ ਦਈ ਬੰਦੂਕ ਬਹੁ ਦਾਗ।
ਬਹੁਤ ਸਿੰਘ ਤਹਿੰ ਗਿਰ ਪੜੇ ਹੁਤੇ ਜੁ ਸਿੰਘ ਜੀ ਲਾਗ।

ਚੌਪਈ : ਤਬ ਸਿੰਘ ਜੀ ਨੇ ਖੜਗ ਉਠਾਯਾ । ਅਗੈ ਹੋਇ ਗਿਲਜੈ ਤਨ ਲਾਯਾ ।
ਕਾਟ ਸੰਜੋਇ ਔ ਉਰੂ ਉਤਾਰਯੋ । ਇਮ ਹੀ ਔਰਹਿ ਤਨ ਪਰ ਝਾਰਯੋ ।
ਜੁਰੀਅਤ ਕਰ ਸਿੰਘ ਆਗੇ ਧਾਯੋ । ਗਿਲਜਨ ਨੈ ਮੁਖ ਪਿਛੈ ਹਟਾਯੋ।
ਫਿਰ ਗਿਲਜਨ ਹੁੱਨਰ ਕੀਓ । ਢਾਲਨ ਓਹਲੈ ਮੁਖ ਧਰ ਲੀਓ ।
ਸਿੰਘ ਢਾਲ ਹੱਥੋਂ ਦਈ ਡਾਲ ।ਬਨੈ ਨ ਉਹਲੋ ਚਿਤ ਕੀਯੋ ਖਯਾਲ।
ਆਵੈ ਜੁ ਗਿਲਜੋ ਤੇਗ ਉਭਾਰੈ । ਹੁਇ ਸਨਮੁਖ ਸਿੰਘ ਸੀਸ ਪੈ ਧਾਰੈ ।
ਆਂਖ ਨ ਝਮਕੈਂ ਸੀਸ ਨ ਮੋੜੈਂ । ਤਕੈਂ ਨ ਪਿਛੈ ਅਗੇ ਕੋ ਦੌੜੈਂ।
ਗਿਲਜੇ ਨੱਠ ਮੁੜੇ ਉਤ ਵੇਲੇ ।ਸਿੰਘ ਕੀ ਤੇਗ ਨ ਖੜ ਕੋਊ ਝੇਲੇ।

ਦੋਹਰਾ : ਗੋਲੀ ਛਾਡੈ ਦੂਰ ਖੜ ਔ ਧਰੀ ਤੀਂਰਨ ਕੀ ਮਾਰ।
ਸਿੰਘ ਗਏ ਚੀਰ ਸਰੀਰ ਕੋ ਪਰੈ ਨ ਜ਼ਖ਼ਮ ਸੁਮਾਰ ।

ਚੌਪਈ : ਕਈ ਮਾਸ ਕਈ ਹੱਡ ਗਈ ਚੀਰ । ਹਾਰਯੋ ਨ ਸਿੰਘ ਕਿਛ ਮੰਨੀ ਨ ਪੀਰ।
ਸਿੰਘ ਸਰੀਰੋਂ ਯੌਂ ਰਤ ਪਰੈ । ਜਿਮ ਬਹੁ ਖੋਲ ਪਨਾਰੇ ਪਰੈ ।
ਜਨੁ ਬਡ ਮਛਕ ਸੁ ਭਏ ਸੁਲਾਖ । ਛੁਟੇ ਫੁਹਾਰੇ ਚਹੂੰ ਵਲ ਝਾਕ

ਜਿਮ ਜਿਮ ਸਿੰਘ ਅਗੈ ਕੋ ਧਾਵੈ । ਜਨੁ ਪਿਚਕਾਰਨ ਖੇਡ ਦਿਖਾਵੈ ।
ਰਕਤ ਨਿਕਸ ਸਿੰਘ ਬਿਹਬਲ ਭਯੋ । ਸਰੀਰ ਚਲਨ ਤੇ ਸਿੰਘ ਥਕ ਗਯੋ ।
ਤੌ ਭੀ ਸਿੰਘ ਪਗ ਅਗੇ ਧਾਰੈ । ਲਾਜ ਲਗਨ ਤੇ ਪੈਜ ਸਵਾਰੈ।
ਪੈਜ ਬਿਰਧ ਕੀ ਸਤਿਗੁਰ ਰਾਖੈ । ਲਾਜ ਨ ਲਾਗੈ ਯੌਂ ਸਿੰਘ ਆਖੈ।
ਹੋਇ ਸ਼ਹੀਦੀ ਮੇਰੀ ਪੂਰੀ । ਬਾਰ ਬਾਰ ਸਿੰਘ ਮੰਗੈ ਜਰੂਰੀ ।

ਦੋਹਰਾ : ਤੌ ਗਿਲਜੈ ਔਰੇ ਆਏ ਬਡੀ ਫੌਜ ਲੈ ਸਾਥ ।
ਸਿੰਘ ਪਰੋਇ ਸੁ ਉਨ ਲਯੋ ਬਡ ਨੇਜਨ ਕੇ ਸਾਥ।

ਚੌਪਈ : ਤੌ ਫਿਰ ਸਿੰਘ ਜੀ ਪਰਿਕਰਮਾ ਕਏ । ਸਨਮੁਖ ਨੇਜੇ ਬਹੁ ਕਟ ਦਏ ।
ਤੌ ਸਨਮੁਖ ਸਿੰਘ ਅਯੋ ਨ ਕੋਇ । ਸਿੰਘ ਤਕਾਉਨ ਨ ਪਿਛਾ ਤੋਇ।

ਦੋਹਰਾ : ਸਿੰਘ ਸੁ ਪਿਠਲੀ ਤਰਫ ਕੋ ਫੇਰੈਂ ਨੈਨ ਸੁ ਨਾਹਿੰ ।
ਮਤ ਕਤ ਆਖੈ ਜਗਤ ਕੋ ਸਿੰਘ ਮੁਯੋ ਮੁਖ ਫੇਰ ਪਿਛਾਂਹਿ।

ਚੌਪਈ : ਨੇਜਨ ਸਯੋਂ ਸਿੰਘ ਪਿਛੌਂ ਦਬਾਯੋ । ਬਹੁਤ ਜੋਰ ਸਯੋਂ ਸਿੰਘ ਝੁਕਾਯੋ।
ਸਿੰਘ ਸੁ ਗਿਰਯੋ ਗੋਡਨ ਕੈ ਭਾਰ । ਤਊ ਵੀ ਨ ਛੋਡੀ ਸਿੰਘ ਤਲਵਾਰ ।

ਕੁੰ: ਛੰਦ : ਤਲਵਾਰ ਨ ਛੋਡੀ ਸਿੰਘ ਇਮ ਯਹ ਚਿਤ ਸੋਚ ਵਿਚਾਰ।
ਬਿਨ ਹਥਯਾਰ ਨ ਹੱਥ ਲਖੈ ਮਤ ਕਰੈ ਨ ਸੀਸੈ ਵਾਰ ।
ਮਤ ਕਰੈ ਨ ਸੀਸੈ ਵਾਰ ਸਿੱਖੀਓਂ ਮੈਂ ਰਹਿ ਜਾਊਂ ।
ਇਹ ਛਿਨ ਜਾਵੈ ਛੱਲ ਫੇਰ ਕਤ ਵਖਤਹਿੰ ਪਾਂਊਂ ।
ਸਮੋ ਸੁ ਆਯੋ ਸਮਝ ਸੁਭੇ ਚਿਤ ਲੀਨੋ ਧਾਰ ।
ਅਬ ਧੜ ਤੈ ਸੀਸ ਉਤਰਾਈਐ ਕੋਇ ਝੱਲ ਤਿੱਖੀ ਤਲਵਾਰ।

ਚੌਪਈ : ਤਬ ਸਿੰਘ ਜੀ ਗਹਿ ਖੰਡੋ ਉਠਾਯੋ । ਦੈ ਲਲਕਾਰੇ ਗਿਲਜਨ ਬੁਲਾਯੋ ।
ਦਯੋ ਸੀਸ ਉਨ ਅਗੈ ਨਿਵਾਇ । ਜਿਮ ਤੇਗ ਬਹਾਦਰ ਗੁਰ ਕੀਓ ਦਾਇ ।
ਗਿਲਜਨ ਤੇਗ ਗ੍ਰੀਵ ਪੈ ਡਾਰੀ । ਭਈ ਮੁੰਡੀ ਤਬ ਧੜ ਤੇ ਨਯਾਰੀ ।
ਸਿੰਘ ਕੋ ਪਰਣ ਪੂਰੋ ਪ੍ਰਭ ਕੀਓ । ਧੰਨ ਮਰਨ ਉਸ ਧੰਨ ਹੈ ਜੀਓ ।
ਸ਼ਹੀਦਨ ਕੈ ਮਧ ਭਈ ਵਧਾਈ । ਹੁਤੇ ਉਡੀਕਤ ਗੁਰਬਖ਼ਸ਼ ਸਿੰਘ ਭਾਈ ।

ਅਗਯੋਂ ਲੈਨ ਨਿਹੰਗ ਕੇ ਆਯੇ । ਉਡਨ ਖਟੋਲੇ ਬਹੁਤ ਸਜਾਏ ।
(ਹੁਣ ਸ਼ਹੀਦੀਆਂ ਉਪਰੰਤ ਲਾਸ਼ਾਂ ਨੂੰ ਸੰਸਕਾਰ ਕਰਨ ਬਾਰੇ ਪਰਸੰਗ ਹੈ )

ਦੋਹਰਾ : ਗਿਲਜਨ ਡੇਰਾ ਤੋਂ ਕੀਓ ਕਿਲੈ ਭੰਗੀਓਂ ਪਾਸ ।
ਰਾਤ ਪਰੀ ਖਾਲਸੋ ਆਯੋ ਨਿਕਸ ਖਾਤਨ ਖੱਡਨ ਵਾਸ ।

ਚੌਪਈ : ਗਿਲਜੈ ਥਕ ਵੈ ਮੂਧੇ ਪਏ । ਘੋੜੇ ਖਾਲਸੇ ਕੱਢ ਲਏ ।
ਮਾਰ ਗਿਲਜਨ ਕਿਨ ਬਦਲੇ ਲਏ । ਬਹੁਤ ਅਕਾਏ ਸੌਣ ਨ ਦਏ ।
ਗਿਲਜਨ ਕੀਨੇ ਕੂਚ ਪਰਾਤ । ਰਲੇ ਸ਼ਾਹਿ ਸੋ ਜੰਡਿਆਲੇ ਜਾਤ ।
ਅਬ ਸੁਨੋ ਸ਼ਹੀਦਨ ਲੋਥਨ ਬਾਤ । ਸਿੰਘਨ ਫੂਕ ਦਈ ਜਿਹ ਭਾਂਤ ।
ਪਰੀ ਨਿਸਾ ਗਿਲਜੇ ਹਟਿ ਗਏ ।ਸਿੰਘ ਖਬਰਨ ਕੋ ਤੌਂ ਤਹਿੰ ਅਏ ।
ਬਿਨ ਸਾਸਨ ਸਬ ਲੋਥਾਂ ਪਾਈ । ਅਪਨ ਬਿਗਾਨਾ ਸਮਝਯੋ ਨ ਜਾਈ ।
ਮਿਲ ਸਿੰਘਨ ਯੌਂ ਬਾਤ ਠਹਿਰਾਈ । ਇਕ ਥਾਂ ਸਬਹਨ ਚਿਖਾ ਚਿਨਾਈ ।
ਚਕ ਸਿੰਘਨ ਬਹੁ ਲੱਕੜੀ ਆਣੀ । ਅਕਾਲ ਬੁੰਗੈ ਕੇ ਪਿਛੈ ਠਾਣੀ ।

ਦੋਹਰਾ : ਇਕ ਚਿਖਾ ਪੈ ਸਭ ਧਰੇ ਦੀਨ ਹੁਤਾਸ਼ਨ ਲਾਇ ।
ਕਹਯੋ ਕੜਾਹ ਸੁ ਤਹਿੰ ਹੁਤੋ ਸਭ ਹੀ ਦਯੋ ਵਰਤਾਇ ।

ਚੌਪਈ : ਤੱਤਨ ਮੈਂ ਸਿੰਘ ਤੱਤ ਰਲ ਗਯੋ । ਸਥੂਲ ਬਪੁ ਤਜ ਸੂਛਮ ਲਯੋ ।
ਅਥਵਾ ਹਿਕ ਦੇਹ ਸਿੰਘ ਜੀ ਧਾਰੀ । ਰਲਿਓ ਜਾਇ ਸ਼ਹੀਦਨ ਮਝਾਰੀ ।
ਧੰਨ ਧੰਨ ਪੰਥ ਸਭੋ ਉਸ ਆਖੈ । ਮਾਤ ਪਿਤਾ ਸਭ ਧਨ ਉਸ ਭਾਖੈਂ ।
ਸ਼ਹੀਦ ਗੰਜ ਤਹਿੰ ਸਿੰਘਨ ਬਨਵਾਯੋ । ਸੁਖਨਾ ਸੁਖੈ ਤਿਸੈ ਬਰ ਆਯੋ ।
ਐਸੀ ਕਲਾ ਉਸ ਜਗ੍ਹਾ ਹੋਈ । ਕਾਇਰ ਕਰੂਰ ਤਹਿੰ ਰਹੈ ਨ ਕੋਈ ।

ਅੰਤਿਕਾ ਪੰਜਵੀਂ

## ਸਿਰੀ ਦਰਬਾਰ ਸਾਹਿਬ ਵਿਚ ਬਿਜਲੀ ਦੀ ਫਿਟਿੰਗ

ਅਗਿਆਨੀ ਬੰਦਿਆਂ ਲਈ ਸਾਇੰਸ ਦੀ ਹਰ ਨਵੀਂ ਕਾਢ ਧਰਮ ਲਈ ਚੈਲਿੰਜ ਬਣ ਜਾਂਦੀ ਹੈ। ਗਿਆਨਵਾਨ ਬੰਦਿਆਂ ਲਈ ਇਹੀ ਕਾਢ ਇਕ ਨਵੀਂ ਰੌਸ਼ਨੀ ਲੈ ਕੇ ਆਉਂਦੀ ਹੈ। ਜਿਸ ਨੂੰ ਰਾਜ-ਭਾਗ ਦਾ ਪਤਾ ਹੀ ਨਹੀਂ ਹੁੰਦਾ ਉਹ ਇਕੋ ਗੱਲ ਨਾਲ ਰਾਜ-ਭਾਗ ਪਰਾਪਤ ਕਰਨ ਦੀ ਗਲ ਦਾ ਫਾਹਾ ਵੱਢ ਦਿੰਦਾ ਹੈ ਕਿ ਉਨ੍ਹਾਂ ਨੂੰ ਤਾਂ ਗੁਰੂ ਦਾ ਹੁਕਮ ਹੈ ਕਿ ਸਿਖਾਂ ਨੇ ਰਾਜ-ਭਾਗ ਪਰਾਪਤ ਨਹੀਂ ਕਰਨਾ। ਬੰਦਾ ਸਿੰਘ ਬਹਾਦਰ ਵਲੋਂ ਰਾਜ-ਭਾਗ ਪਰਾਪਤ ਕਰ ਲੈਣ ਪਿਛੋਂ ਸਿਖਾਂ ਦੇ ਇਕ ਧੜੇ ਵਲੋਂ ਇਹ ਗਲ ਪਰਚਾਰੀ ਗਈ ਸੀ ਕਿ ਬੰਦਾ ਸਿੰਘ ਬਹਾਦਰ ਨੇ ਰਾਜ-ਭਾਗ ਸਥਾਪਤ ਕਰ ਕੇ ਗੁਰੂ ਦੇ ਹੁਕਮਾਂ ਦੀ ਉਲੰਘਣਾ ਕੀਤੀ ਸੀ। ਕਿਵੇਂ ਉਲੰਘਣਾ ਕੀਤੀ ਸੀ ? ਜਾਂ ਰਾਜ-ਭਾਗ ਕਿਸ ਤਰਾਂ ਗੁਰੂ ਜੀ ਦੇ ਹੁਕਮਾਂ ਦੀ ਉਲੰਘਣਾ ਬਣ ਜਾਂਦਾ ਹੈ ? ਅਜਿਹਿਆਂ ਗਲਾਂ ਦੀ ਬਹਿਸ ਵਿਚ ਪੈਣ ਤੋਂ ਇਹ ਲੋਕ ਅਸਮਰਥ ਹੁੰਦੇ ਹਨ। ਇਸੇ ਤਰਾਂ ਦੀ ਗਲ ਹੋਈ ਸੀ ਸਿਰੀ ਦਰਬਾਰ ਸਾਹਿਬ ਵਿਚ ਬਿਜਲੀ ਦੀ ਫਿਟਿੰਗ ਕਰਵਾਉਣ ਸਮੇਂ। ਬਿਜਲੀ ਆਉਣ ਤੋਂ ਪਹਿਲਾਂ ਸਿਰੀ ਦਰਬਾਰ ਸਾਹਿਬ ਵਿਚ ਰੋਸ਼ਨੀ ਦਾ ਕਿਹੋ ਜਿਹਾ ਪਰਬੰਧ ਸੀ ਇਸ ਬਾਰੇ ਬਹਿਸ ਕਰਨ ਦੀ ਲੋੜ ਨਹੀਂ ਹੈ ਕਿਉਂਕਿ ਅਜਿਹੇ ਪਰਬੰਧ ਵਿਚ ਰਵਾਇਤੀ ਕਿਸਮ ਦੀਆਂ ਘਿਉ ਦੀਆਂ ਜੋਤਾਂ ਜਾਂ ਅੱਛੀਆਂ ਮੋਮਬੱਤੀਆਂ ਜਾਂ ਗੈਸ ਵਰਤੇ ਜਾਂਦੇ ਸਨ।

1898 ਈ. ਤਕ ਸਿਖ ਰਿਆਸਤਾਂ ਦੇ ਮਹਿਲਾਂ ਜਾਂ ਦਫ਼ਤਰਾਂ ਵਿਚ ਬਿਜਲੀ ਦੀ ਕਾਢ ਨਾਲ ਰੋਸ਼ਨੀ ਹੋਣੀ ਸ਼ੁਰੂ ਹੋ ਗਈ ਸੀ। ਇਹ ਬਿਜਲੀ, ਪਾਣੀ ਦੀ ਵਰਤੋਂ ਕਰਕੇ ਵੀ ਬਣਾਈ ਜਾਂਦੀ ਸੀ ਅਤੇ ਅੱਗ ਨਾਲ ਇੰਜਣ ਚਲਾ ਕੇ ਵੀ ਬਣਾਈ ਜਾਂਦੀ ਸੀ। ਫਰੀਦਕੋਟ ਰਿਆਸਤ ਦੇ ਰਾਜਾ ਬਿਕਰਮਾ ਸਿੰਘ ਨੇ ਸਿਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਬਿਜਲੀ ਲਗਵਾਉਣੀ ਚਾਹੀ ਸੀ। ਉਸ ਨੇ 1898 ਈ. ਵਿਚ ਇਸ ਮਨੋਰਥ ਲਈ ਪੰਜੀ ਹਜ਼ਾਰ ਰੁਪਏ ਦਾਨ ਕਰਨ ਦਾ ਐਲਾਨ ਕੀਤਾ ਸੀ। ਪਰ ਸਿਰੀ ਦਰਬਾਰ ਸਾਹਿਬ ਦੇ ਪੁਜਾਰੀਆਂ ਅਤੇ ਸੇਵਾਦਾਰਾਂ ਨੇ ਇਸ ਬਾਰੇ ਇਤਨਾ ਰੌਲਾ ਪਾਇਆ ਸੀ ਕਿ ਆਖਰ ਸਿਰੀ ਦਰਬਾਰ ਸਾਹਿਬ ਵਿਚ ਬਿਜਲੀ ਲਗਵਾਉਣ ਦਾ ਖਿਆਲ ਛੱਡਣਾ ਪਿਆ ਅਤੇ ਇਹ ਬਿਜਲੀ ਸਿਰਫ ਲੰਗਰ ਦੀ ਇਮਾਰਤ ਵਿਚ ਅਤੇ ਬਾਹਰ ਪਰਿਕਰਮਾਂ ਵਿਚ ਹੀ ਲਗਵਾਈ ਜਾ ਸਕੀ। ਪੁਜਾਰੀਆਂ, ਸੇਵਾਂਦਾਰਾਂ ਦੇ ਨਾਲ ਨਾਲ ਕੁਝ ਹੋਰ ਰਾਜਨੀਤਕ ਨੇਤਾ ਵੀ ਸਿਰੀ ਦਰਬਾਰ ਸਾਹਿਬ ਵਿਚ ਬਿਜਲੀ ਲਗਾਏ ਜਾਣ ਦੀ ਵਿਰੋਧਤਾ ਕਰ ਰਹੇ ਸਨ। ਇਨਾਂ ਦੀ ਵਿਰੋਧਤਾ ਇਨਾਂ ਗਲਾਂ ਤੇ ਆਧਾਰ ਸੀ :

1. ਬਿਜਲੀ ਦੀ ਰੋਸ਼ਨੀ ਗੁਰਮਤ ਮਰਯਾਦਾ ਦੇ ਵਿਰੁੱਧ ਹੈ।

2. ਸਿਰੀ ਦਰਬਾਰ ਸਾਹਿਬ ਪੂਰਬੀ ਦੁਨੀਆਂ ਦਾ ਹਿਸਾ ਹੈ ਜਦੋਂ ਕਿ ਬਿਜਲੀ ਦੀ ਕਾਢ ਪੱਛਮੀ ਦੁਨੀਆਂ ਦੇ ਦੇਸ਼ਾਂ ਦੀ ਹੈ ਇਸ ਲਈ ਉਨ੍ਹਾਂ ਦੀ ਦੇਸ਼ਾਂ ਦੀ ਕਾਢ

ਨਾਲ ਦਰਬਾਰ ਸਾਹਿਬ ਵਿਚ ਰੋਸ਼ਨੀ ਕਰਨਾ ਸਿਖੀ ਦੇ ਵਿਰੁਧ ਹੈ ।

3. ਮਹਾਰਾਜਾ ਫਰੀਦਕੋਟ ਅੱਜ ਤਾਂ ਬਿਜਲੀ ਲਗਵਾਉਣ ਲਈ ਪੰਝੀ ਹਜ਼ਾਰ ਰੁਪਏ ਦੇ ਦੇਣਗੇ ਪਰ ਕੱਲ ਨੂੰ ਇਸ ਉਪਰ ਆਉਣ ਵਾਲਾ ਰੋਜ਼ਾਨਾ ਦਾ ਖਰਚਾ ਕੌਣ ਦੇਵੇਗਾ ?

4. ਮੱਕਾ, ਸੇਂਟ ਪੀਟਰਜ਼, ਸੇਂਟ ਪਾਲ ਅਤੇ ਵੈਸਟ ਮਨਿਸਟਰ ਐਬੇ ਜੈਸੇ ਮਹਾਨ ਧਾਰਮਿਕ ਅਸਥਾਨਾਂ ਵਿਚ ਬਿਜਲੀ ਨਹੀਂ ਹੈ । ਸਾਨੂੰ ਕੀ ਲੋੜ ਪਈ ਹੈ ਦਰਬਾਰ ਸਾਹਿਬ ਵਿਚ ਬਿਜਲੀ ਲਗਵਾਉਣ ਦੀ ?

5. ਬਿਜਲੀ ਦੀ ਰੋਸ਼ਨੀ ਨਾਲ ਮਨ ਦੀ ਇਕਾਗਰਤਾ ਨਹੀਂ ਹੋਵੇਗੀ ।

6. ਸਾਨੂੰ ਬਿਜਲੀ ਦੇ ਚਾਨਣ ਦੀ ਲੋੜ ਨਹੀਂ ਸਗੋਂ ਸ਼ਬਦ ਦੇ ਚਾਨਣ ਦੀ ਲੋੜ ਹੈ ।

7. ਇਹ ਬਿਜਲੀ ਦਰਬਾਰ ਸਾਹਿਬ ਦੀ ਇਮਾਰਤ ਨੂੰ ਸਾੜ ਦੇਵੇਗੀ ।

8. ਅਸੀਂ ਦਰਬਾਰ ਸਾਹਿਬ ਵਿਚ ਰੋਸ਼ਨੀ ਕਰ ਕੇ ਤੇ ਲੋਕਾਂ ਤੋਂ ਵਾਹ ਵਾਹ ਕਰਵਾ ਕੇ ਇਸ ਨੂੰ ਅਜਾਇਬ ਘਰ ਨਹੀਂ ਬਣਾਉਣਾ ਚਾਹੁੰਦੇ ।[1]

ਅਜਿਹੀਆਂ ਹੀ ਹੋਰ ਅਨੇਕਾਂ ਬੇਸਿਰਪੈਰ ਗਲਾਂ ਵਿਰੋਧਤਾ ਦਾ ਆਧਾਰ ਬਣਾਈਆਂ ਗਈਆਂ ਸਨ । ਹੁਣ ਪਾਠਕ ਆਪ ਦੇਖ ਲੈਣ ਕੇ ਉਕਤ ਗੱਲਾਂ ਕਿਸ ਤਰਾਂ ਦੀ ਬਿਰਤੀ ਨੂੰ ਦਰਸਾਉਂਦੀਆਂ ਹਨ । ਕੀ ਇਹ ਸਾਰੀਆਂ ਗਲਾਂ ਵਿਰੋਧਤਾ ਕਰਨ ਵਾਲਿਆਂ ਦੀ ਅਗਿਆਨਤਾ ਨੂੰ ਨਹੀਂ ਦਰਸਾਉਂਦੀਆਂ ? ਅਜ ਸਾਰਾ ਦਰਬਾਰ ਸਾਹਿਬ ਬਿਜਲੀ ਦੀ ਰੋਸ਼ਨੀ ਨਾਲ ਅਤੇ ਬਿਜਲੀ ਦੀਆਂ ਹੋਰ ਸਹੂਲਤਾਂ ਨਾਲ ਭਰਭੂਰ ਹੈ । ਕੀ ਇਸ ਸਭ ਕੁਝ ਦੇ ਹੋਣ ਨਾਲ ਪਿਛੇ ਲਿਖੀ ਗਈ ਕੋਈ ਗਲ ਪੂਰੀ ਹੋਈ ਹੈ ? ਇਨਾਂ ਲੋਕਾਂ ਦੀ ਵਿਰੋਧਤਾ ਨੇ 1898 ਵਿਚ ਬਿਜਲੀ ਰੁਕਵਾਈ ਅਤੇ ਇਹ ਸਿਰਫ 1930 ਵਿਚ ਹੀ ਲਗ ਸਕੀ ਸੀ ਜਦੋਂ ਕਿ ਬਾਕੀ ਦੇ ਸਾਰੇ ਸ਼ਹਿਰ ਵਿਚ ਬਿਜਲੀ ਲਗ ਚੁੱਕੀ ਸੀ ।

ਦਰਬਾਰ ਸਾਹਿਬ ਦੇ ਨਾਲ ਲਗਦੀਆਂ ਜਿਨਾਂ ਇਮਾਰਤਾਂ (ਲੰਗਰ ਆਦਿ) ਵਿਚ ਜਿਹੜੀ ਬਿਜਲੀ ਲਗਵਾਈ ਗਈ ਸੀ ਉਹ ਅੱਗ ਨਾਲ ਚਲਣ ਵਾਲੇ ਇੰਜਨ ਰਾਹੀਂ ਪੈਦਾ ਕੀਤੀ ਜਾਂਦੀ ਸੀ । ਅੱਗ ਲੱਕੜਾਂ ਨਾਲ ਜਾਂ ਕੋਲਿਆਂ ਨਾਲ ਜਲਾਈ ਜਾਂਦੀ ਸੀ । ਇਹ ਇੰਜਣ ਅਤੇ ਇਸ ਦਾ ਸਾਰਾ ਸਾਮਾਨ ਮਹਾਰਾਜਾ ਫਰੀਦਕੋਟ ਵਲੋਂ ਮੁਹਈਆ ਕੀਤਾ ਗਿਆ ਸੀ । ਮਹਾਰਾਜਾ ਫਰੀਦਕੋਟ ਨੇ ਇਕ ਵਿਸ਼ੇਸ਼ ਕਿਸਮ ਦਾ ਬਲਬਾਂ ਵਾਲਾ ਛੱਤ ਨਾਲ ਲਮਕਣ ਵਾਲਾ ਝਾੜ-ਫਨੂਸ਼ ਵੀ ਦਰਬਾਰ ਸਾਹਿਬ ਲਈ ਭੇਜਿਆ ਸੀ ਜਿਸ ਨੂੰ ਉਸ ਸਮੇਂ ਫਜ਼ੂਲ ਦਾ ਸਮਝ ਕੇ ਵਾਪਸ ਮੋੜ ਦਿਤਾ ਗਿਆ ਸੀ ਪਰ ਜਦੋਂ 1929 ਤਕ ਸਾਰੇ ਸ਼ਹਿਰ ਵਿਚ ਬਿਜਲੀ ਚਲ ਪਈ ਸੀ ਤਾਂ ਕਿਤੇ ਜਾ ਕੇ ਪੁਜਾਰੀਆਂ, ਸੇਵਾਦਾਰਾਂ ਅਤੇ ਸ਼ਰੋਮਣੀ ਕਮੇਟੀ ਦੇ ਅਧਿਕਾਰੀਆਂ ਨੂੰ ਪਤਾ ਲਗਿਆ ਸੀ ਕਿ ਬਿਜਲੀ ਤਾਂ ਬਹੁਤ ਕੰਮ ਦੀ ਚੀਜ਼ ਹੈ । ਫਿਰ ਉਨਾਂ ਨੇ ਬਿਜਲੀ ਫਿਟ ਕਰਵਾ ਲਈ ਅਤੇ ਆਪਣੇ ਇਕ ਪੱਤਰ

---

1. ਇਸ ਲਈ ਹੋਰ ਦੇਖੋ, ਕਿਰਪਾਲ ਸਿੰਘ (ਸਿੰਘ ਸਾਹਿਬ), 'ਸ੍ਰੀ ਹਰਿਮੰਦਰ ਸਾਹਿਬ ਦਾ ਸੁਨਿਹਰੀ ਇਤਿਹਾਸ', ਅੰਮ੍ਰਿਤਸਰ, 1991, ਪੰਨੇ 359-64.

ਨੰਬਰ 386-31 ਮਿਤੀ 22-7.30 ਰਾਹੀਂ ਮਹਾਰਾਜਾ ਫਰੀਦਕੋਟ ਨੂੰ ਬੇਨਤੀ ਕੀਤੀ ਸੀ ਕਿ ਜਿਹੜਾ ਝਾੜ-ਫਨੂਸ਼ ਪਹਿਲਾਂ ਉਨਾਂ ਨੂੰ ਵਾਪਸ ਮੋੜ ਦਿਤਾ ਗਿਆ ਸੀ ਉਸ ਨੂੰ ਹੁਣ ਦੁਬਾਰਾ ਦੇ ਦਿਤਾ ਜਾਵੇ ।

## ਪੁਸਤਕ-ਸੂਚੀ

### ਅੰਗਰੇਜ਼ੀ


Baird, J.G.A., *Private Letters of The Marquess of Dalhosie,* Edinburgh, 1911.

Banerjee, Indubhusan, *Evolution of The Khalsa*, Two volume, university of Calcutta, 1936, vol. I. Mukherjee and co., Calcutta, 1947, vol.II.

Bhagat Singh, *Sikh Polity In The Eighteenth And Nineteenth centuries*, oriental publishers, New Delhi, 1978.

---(ed.), "Akhbar-i-Darbar-i-Mualla" in *The Panjab Past And Present*, Vol.II. Punjabi university, Patiala, October, 1984.

Brown, James, *History of The origin And progress of The Sikhs*, London, 1788 (India Tract Series). Also reprinted in Ganda Singh (ed.), *Early European Accounts of The Sikhs*, Indian Studies, Calcutta, 1962.

Cunningham, Joseph Davey, *A History of The Sikhs : From the origin of The Nation To The Battles of The Sutlej*, John Murray, London, 1849. Later editions by S. Chand and Co., Delhi, 1955 and 1985.

Cooper, Frederic, *The crisis In The Punjab*, Smith Elder and Co., London, 1858.

Fauja Singh, *Military System of The Sikhs*, Moti Lal Banarji Das, Delhi, 1964.

Forster, George, *A Journey From Bengal to England*, R. Faulder, London, 1788, two volumes. Also reproduced by the languages Department, Punjab, Patiala, 1970.

Ganda Singh (ed.), *Early European Accounts of The Sikhs*, Indian Studies, Calcutta, 1962.

Grewal, J.S., *The New Cambridge History of India : The Sikhs of The punjab*, Cambridge, 1990.

Gupta, Hari Ram, *History of The Sikh Gurus*, New Delhi, 1973; *History of The Sikhs*, vol.II (Evolution of Sikh confederacies 1708-1765) New Delhi. 1978.

Kerr, J. Ivan, "British Relationship with The Golden Temple 1849-90" in *The Indian Economic and social History Review*, London, 21-2-1924.

Khushwant Singh, *History of The Sikhs*, two volumes, princeton university press, princeton, 1963 and oxford university, London, 1964, respectively.

———, *Ranjit Singh : Maharaja of The Punjab 1780-1839*, George Allen and unwin, London, 1962.

Latif, Sir Syad Muhammad, *History of The Panjab*, Central press limited, Calcutta, 1891.

Macauliffe, Max Arthur, *The Sikh Religion: Its Gurus, sacred writings And Authors*, Clarendon press, oxford, 1909, six volumes.

Madanjit Kaur, *The Golden Temple : Past And Present*, G.N.D.U. Amritsar, 1983.

Malcolm, Lt. col., *Sketch of The Sikhs : Their origin Customes and manners*, John Murray, London, 1812. Also reprinted by Vinay publications, chandigarh, 1981.

Narang, G.C.,*The Transformation of Sikhism*, Tribune press, Lahore, 1912, and New Delhi, 1960. The sixth edition of this book has been published under the title *Glorious History of Sikhism*, New Book Society of India, New Delhi, 1972.

Nayyar, Gurbachan Singh, *Sikh Polity And Political Institutions*, oriental publishers, New Delhi, 1979.

Polier, A.L.H., "An Account of The Sikhs" in Ganda Singh (ed.), *Early European Accounts of The Sikhs*, Calcutta, 1962.

Prinsep, Henary T., *Origin of The Sikh power In The Punjab and Political Life of Maharaja Ranjit Singh*, Military orphan press, Calcutta, 1837. Also reprinted by the languages Department of Punjab, Patiala, 1970.

Sinha, N.K. *Rise of The Sikh Power*, Calcutta university. Calcutta, 1936.

Teja Singh Ganda Singh. *A Short History of The Sikhs: 1469-1765*, orient Longmans, Bombay, 1950.

*The Tribune*, chandigarh, various daily papers of 1981.

Trump Earnest, *The Adi Granth or The Holy Scriptures of Sikhs Translated From original Gurmukhi Script with Introductory Essays*, W.N.Allen and Co., Waterloo place, London, 1887.

Waheeduddin, *The Real Ranjit Singh*, Karachi,, 1965. Also republished by punjabi university, Patiala (n.d.).

Wheeler, T.T., Early Records of British India, London, 1812.

Wilson, C.R., *The Early Annals of The English In Bengal*, Thacker and company, calcutta, 1900, volume two.

Wilson, H.H., *A Sketch of The Religious sects of The Hindus*, The Asiatic socieyt of Bengal, calcutta, 1832 and 1846.

## ਗੁਰਮੁਖੀ :

*'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ'*

ਅਸ਼ੋਕ ਸ਼ਮਸ਼ੇਰ ਸਿੰਘ, 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪੰਜਾਹ ਸਾਲਾ ਇਤਿਹਾਸ,' ਐਸ. ਜੀ. ਪੀ. ਸੀ. ਅੰਮ੍ਰਿਤਸਰ. 1982.

'ਅਜੀਤ', ਜਲੰਧਰ, 1978 ਦੇ ਸਾਲ ਦੇ ਅਨੇਕਾਂ ਪਰਚੇ ।

ਸੰਤੋਖ ਸਿੰਘ, ਭਾਈ, 'ਸ੍ਰੀ ਗੁਰ ਪ੍ਰਤਾਪਿ ਸੂਰਜ ਗ੍ਰੰਥ' (ਸੰ. ਭਾਈ ਵੀਰ ਸਿੰਘ, ਚੌਧਾਂ ਜਿਲਦਾਂ), ਖਾਲਸਾ ਸਮਾਚਾਰ, ਅੰਮ੍ਰਿਤਸਰ, 1926-27.

ਨੋਟ : ਇਨਾਂ ਚੌਧਾਂ ਜਿਲਦਾਂ ਵਿਚੋਂ ਸਿਰਫ਼ ਗੁਰੂ ਹਰਿ ਗੋਬਿੰਦ ਸਾਹਿਬ ਦੇ ਜੀਵਨ-ਬਿਰਤਾਂਤ ਵਾਲਾ ਹਿੱਸਾ ਹੀ ਇਸ ਪੁਸਤਕ ਲਈ ਕੁਝ ਜਾਣਕਾਰੀ ਦਿੰਦਾ ਹੈ । ਇਹ ਵੀ ਧਿਆਨ ਰੱਖਣ ਯੋਗ ਗੱਲ ਹੈ ਕਿ *'ਸੂਰਜ ਪ੍ਰਕਾਸ਼'*, ਜਿਵੇਂ ਕਿ ਇਸ ਗ੍ਰੰਥ ਨੂੰ ਸੰਖੇਪ ਤੌਰ ਤੇ ਜਾਣਿਆ ਜਾਂਦਾ ਹੈ, ਇਤਿਹਾਸਕ ਲਿਖਤ ਨਹੀਂ ਹੈ । ਇਹ ਨਿਰੋਲ ਇਕ ਕਾਵਿ-ਉਡਾਰੀਆਂ ਵਾਲੀ ਕਾਲਪਨਿਕ ਰਚਨਾ ਹੈ ਜਿਸ ਵਿਚ ਅਨੇਕਾਂ ਗੱਲਾਂ ਗੁਰਮਤਿ ਵਿਰੋਧੀ ਹਨ ।

ਸੁਖਦਿਆਲ ਸਿੰਘ, *'ਸਿਰੀ ਅਕਾਲ ਤਖ਼ਤ ਸਾਹਿਬ : ਧਰਮਯੁੱਧ ਮੋਰਚਾ ਅਤੇ ਅਪ੍ਰੇਸ਼ਨ ਬਲਿਊਸਟਾਰ'*, ਪਟਿਆਲਾ, 1986.

---,*'ਖਾਲਸਾ ਰਾਜ ਦਾ ਸੰਕਲਪ ਅਰਥਾਤ ਸਿਖ ਧਰਮ ਦੀ ਰਾਜਨੀਤਕ ਵਿਚਾਰਧਾਰਾ'*, ਪਟਿਆਲਾ, 1988.

---*'ਖਾਲਸਾ ਪ੍ਰਭੁਸਤਾ ਸਿਧਾਂਤ'*, ਪਟਿਆਲਾ, 1984.

ਸੇਵਾ ਸਿੰਘ, ਕਵੀ, 'ਸ਼ਹੀਦ ਬਿਲਾਸ ਭਾਈ ਮਨੀ ਸਿੰਘ' (ਸੰ. ਗਿਆਨੀ ਗਰਜਾ ਸਿੰਘ), ਪੰਜਾਬੀ ਸਾਹਿਤ ਅਕੈਡਮੀ, ਲੁਧਿਆਣਾ, 1961.

ਕਿਰਪਾਲ ਸਿੰਘ, ਗਿਆਨੀ 'ਸ੍ਰੀ ਗੁਰ ਪੰਥ ਪ੍ਰਕਾਸ਼' ਤਿੰਨ ਜਿਲਦਾਂ, ਅੰਮ੍ਰਿਤਸਰ, 1977.

------.'ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ,' ਅੰਮ੍ਰਿਤਸਰ, 1991.

ਕਿਰਪਾਲ ਸਿੰਘ, ਪਰੋਫ਼ੈਸਰ, 'ਮਨੋਹਰ ਦਾਸ ਮਿਹਰਬਾਨ-ਜੀਵਨ ਤੇ ਰਚਨਾ', ਪੰਜਾਬੀ ਯੂਨੀਵਰਸਿਟੀ, ਪਟਿਆਲਾ, 1974.

ਕੋਇਰ ਸਿੰਘ, 'ਗੁਰਬਿਲਾਸ ਪਾਤਸ਼ਾਹੀ ਦਸ' (ਸੰ. ਸ਼ਮਸ਼ੇਰ ਸਿੰਘ ਅਸ਼ੋਕ), ਪੰਜਾਬੀ

ਯੂਨੀਵਰਸਿਟੀ, ਪਟਿਆਲਾ, 1968. ਇਹ ਰਚਨਾ ਸੰਮਤ 1900 ਬਿ. ਮੁਤਾਬਕ ਸੰਨ 1843 ਈ. ਦੀ ਲਿਖਤ ਹੈ । ਅਸ਼ੋਕ ਨੇ ਇਸ ਨੂੰ ਗਲਤੀ ਨਾਲ ਸੰਨ 1751 ਈ. ਦੀ ਲਿਖਤ ਦਰਸਾਇਆ ਹੈ ।

ਗਯਾਨ ਸਿੰਘ, ਗਯਾਨੀ, 'ਸ੍ਰੀ ਗੁਰ ਪੰਥ ਪ੍ਰਕਾਸ਼' (ਪੱਥਰ ਛਾਪ ਦੂਜੀ), ਅੰਮ੍ਰਿਤਸਰ, 1889 ਈ. ਇਸ ਗ੍ਰੰਥ ਨੂੰ ਖਾਲਸਾ ਸਮਾਚਾਰ ਅੰਮ੍ਰਿਤਸਰ ਵਾਲਿਆਂ ਨੇ ਬਿਨਾ ਕੋਈ ਸਾਲ ਸੰਮਤ ਪਾਏ ਦੇ ਅਨੇਕਾਂ ਅਡੀਸ਼ਨ ਵਿਚ ਛਾਪਿਆ ਹੈ । ਇਨਾਂ ਹੀ ਅਡੀਸ਼ਨਾਂ ਦੀ ਨਕਲ ਕਰ ਕੇ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਨੇ ਵੀ ਅਨੇਕਾਂ ਅਡੀਸ਼ਨਾਂ ਵਿਚ ਛਾਪਿਆ ਹੈ । ਪਰ ਇਹ ਅਡੀਸ਼ਨਾਂ ਗਯਾਨੀ ਗਯਾਨ ਸਿੰਘ ਦੇ ਆਪਣੇ ਛਪਵਾਏ ਹੋਏ ਅਡੀਸ਼ਨ ਨਾਲ ਨਹੀਂ ਮਿਲਦੀਆਂ । ਇਹ ਸਭ ਨਕਲੀ ਪੰਥ ਪ੍ਰਕਾਸ਼ ਦੀਆਂ ਅਡੀਸ਼ਨਾਂ ਹਨ ਅਤੇ ਇਨਾਂ ਦਾ ਗਯਾਨੀ ਗਯਾਨ ਸਿੰਘ ਨਾਲ ਕੋਈ ਸਬੰਧ ਨਹੀਂ ਹੈ ।

ਗਯਾਨ ਸਿੰਘ, ਗਯਾਨੀ, 'ਤਵਾਰੀਖ ਗੁਰੂ ਖਾਲਸਾ' (ਪੱਥਰ ਛਾਪ, ਪਹਿਲੀ), ਸਯਾਲਕੋਟ, 1891 ਈ. ਪੰਥ ਪ੍ਰਕਾਸ਼ ਦੀਆਂ ਅਡੀਸ਼ਨਾਂ ਵਾਂਗ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਵਲੋਂ ਛਾਪੀਆਂ ਤਵਾਰੀਖ ਗੁਰੂ ਖਾਲਸਾ ਦੀਆਂ ਅਡੀਸ਼ਨਾਂ ਵੀ ਨਕਲੀ ਹਨ । ਇਹ ਗਯਾਨ ਸਿੰਘ ਦੀ ਮੌਲਿਕ ਅਡੀਸ਼ਨ ਨਾਲ ਬਿਲਕੁਲ ਹੀ ਨਹੀਂ ਮਿਲਦੀਆਂ । ਗਯਾਨ ਸਿੰਘ, ਗਯਾਨੀ, 'ਤਵਾਰੀਖ ਸ੍ਰੀ ਅੰਮ੍ਰਿਤਸਰ', ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਅੰਮ੍ਰਿਤਸਰ, 1977.

ਗੰਡਾ ਸਿੰਘ (ਸੰ.), 'ਜੰਗਨਾਮਾ ਕਾਜ਼ੀ ਨੂਰ ਮੁਹੰਮਦ', ਅੰਮ੍ਰਿਤਸਰ, 1939.

ਗੰਡਾ ਸਿੰਘ (ਸੰ.), 'ਪੰਜਾਬ : ਭਾਈ ਜੋਧ ਸਿੰਘ ਅਭੀਨੰਦਨ ਗ੍ਰੰਥ', ਖਾਲਸਾ ਕਾਲਜ, ਪਟਿਆਲਾ, 1962.

ਗੰਡਾ ਸਿੰਘ, 'ਸਰਦਾਰ ਜੱਸਾ ਸਿੰਘ ਆਹਲੂਵਾਲੀਆ', ਪੰਜਾਬੀ ਯੂਨੀਵਰਸਿਟੀ, ਪਟਿਆਲਾ, 1990.

ਗੁਰਦਾਸ, ਭਾਈ, 'ਵਾਰਾਂ ਭਾਈ ਗੁਰਦਾਸ ਜੀ', ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1964.

'ਗੁਰਦੁਆਰਾ ਗਜ਼ਟ' (ਮਾਸਕ ਪੱਤਰ), ਸ਼੍ਰੋਮਣੀ ਗੁਰਦੁ: ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਮਈ, 1974.

'ਗੁਰਬਿਲਾਸ ਛੇਵੀਂ ਪਾਤਸ਼ਾਹੀ' (ਅਗਿਆਤ ਲੇਖਕ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1960.

ਨੋਟ : ਇਸ ਰਚਨਾ ਦਾ ਕਰਤਾ ਆਮ ਤੌਰ ਤੇ ਕਵੀ ਸੋਹਣ ਨਾਂ ਦੇ ਕਿਸੇ ਵਿਅਕਤੀ ਨੂੰ ਦਸਿਆ ਜਾਂਦਾ ਹੈ ਪਰ ਇਸ ਨਾਂ ਦੀ ਰਚਨਾਂ ਵਿਚੋਂ ਕਿਸੇ ਤਰਾਂ ਵੀ ਪੁਸ਼ਟੀ ਨਹੀਂ ਹੁੰਦੀ ।

ਚੇਤ ਸਿੰਘ, ਗਿਆਨੀ, ਟੇਪ ਰਿਕਾਰਡ ਬਿਆਨ, ਪੰਜਾਬ ਇਤਿਹਾਸ ਅਧਿਅਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ।

ਛਿਬੜ, ਕੇਸਰ ਸਿੰਘ, ''ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ'' ਮੈਗਜ਼ੀਨ 'ਪਰਖ', ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1972.

ਠਾਕਰ ਸਿੰਘ, ਗਿਆਨੀ, 'ਗ੍ਰੰਥ ਸ੍ਰੀ ਗੁਰਦੁਆਰੇ ਦਰਸ਼ਨ', ਲਾਭ ਸਿੰਘ ਐਡ ਸੰਨਜ਼

(ਥਾਂ ਨਹੀਂ), 1924.

ਤੇਜਾ ਸਿੰਘ ਗੰਡਾ ਸਿੰਘ, 'ਸੰਖੇਪ ਸਿਖ ਇਤਿਹਾਸ' (ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985.

ਨਈਅਰ, ਗੁਰਬਚਨ ਸਿੰਘ, 'ਮੌਲਿਕ ਇਤਿਹਾਸ: ਮੁਢਲੀਆਂ ਗੁਰਮੁਖੀ ਲਿਖਤਾਂ ਦੇ ਸੰਦਰਭ ਵਿਚ', ਨੈਸ਼ਨਲ ਬੁੱਕ ਆਰਗੇਨਾਈਜ਼ੇਸ਼ਨ, ਦਿੱਲੀ, 1990.

ਨਾਭਾ, ਕਾਨ੍ਹ ਸਿੰਘ, 'ਗੁਰਸ਼ਬਦ ਰਤਨਾਕਰ ਮਹਾਨ ਕੋਸ਼', ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1960.

ਨਿਹਾਲ ਸਿੰਘ, ਸੰਤ 'ਸ੍ਰੀ ਭਵ ਸਾਗਰ ਸੇਤੁ', 1848 ਈ.

'ਪੰਜਾਬੀ ਟ੍ਰਿਬਿਊਨ' (ਰੋਜ਼ਾਨਾ), ਚੰਡੀਗੜ੍ਹ, 1981 ਦੇ ਕਈ ਅੰਕ ।

ਬਟਾਲਵੀ, ਅਹਿਮਦ ਸ਼ਾਹ, 'ਤਾਰੀਖ-ਏ-ਪੰਜਾਬ' (ਪੰਜਾਬੀ ਅਨੁਵਾਦ-ਗੁਹਬਖ਼ਸ਼ ਸਿੰਘ),ਪੰਜਾਬੀ ਯੂਨੀਵਰਸਿਟੀ, ਪਟਿਆਲਾ, 1068

ਬਲ,ਵੀਰ ਸਿੰਘ, ''ਸ੍ਰੀ ਗੁਰ ਕੀਰਤ ਪ੍ਰਕਾਸ਼' (1834-ਸੰ. ਗੁਰਬਚਨ ਕੌਰ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1986.

ਭੱਲਾ, ਸਰੂਪ ਦਾਸ, 'ਮਹਿਮਾ ਪ੍ਰਕਾਸ਼', ਭਾਗ ਦੂਜਾ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1971.

ਭੰਗੂ, ਰਤਨ ਸਿੰਘ, 'ਪ੍ਰਾਚੀਨ ਪੰਥ ਪ੍ਰਕਾਸ਼', (ਸੰ. ਭਾਈ ਵੀਰ ਸਿੰਘ), ਖਾਲਸਾ ਸਮਾਚਾਰ, ਅੰਮ੍ਰਿਤਸਰ, 1962.

ਭੰਡਾਰੀ, ਸੁਜਾਨ ਰਾਇ, 'ਖੁਲਾਸਤੁਤ ਤਵਾਰੀਖ' (1696 ਈ. - ਪੰਜਾਬੀ ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1972.

ਮਾਜੁਮਦਾਰ, ਆਰ. ਸੀ., ਚੌਧਰੀ; ਕੇ. ਕੇ. ਦੱਤ, 'ਭਾਰਤ ਦਾ ਬ੍ਰਿਹਤ ਇਤਿਹਾਸ' (ਪੰਜਾਬੀ ਅਨੁਵਾਦ), ਭਾਗ ਤਿੰਨ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1987.

ਰਾਮ ਜਸ, ਦੀਵਾਨ, 'ਤਵਾਰੀਖ਼-ਏ-ਰਿਆਸਤ-ਏ-ਕਪੂਰਥਲਾ' (ਉਰਦੂ), ਗੁਰੂ ਗੋਬਿੰਦ ਸਿੰਘ ਪਰੈਸ, ਲਾਹੌਰ. 1897, ਦੋ ਜਿਲਦਾਂ ।

## ਪਰਸ਼ੀਅਨ :

ਸਟੈਂਡਰਡ ਪਰਸ਼ੀਅਨ ਡਿਕਸ਼ਨਰੀ, ਆਲਾਹਬਾਦ, 1931.

ਮਾਖਿਜ਼-ਏ-ਤਵਾਰੀਖ-ਏ-ਸਿਖਾਂ (ਗੁਰੂ ਕਾਲ ਨਾਲ ਸਬੰਧਤ ਫ਼ਾਰਸੀ ਲਿਖਤਾਂ ਦਾ ਸਮੂਹ, ਸੰ. ਗੰਡਾ ਸਿੰਘ), ਹਿਸਟਰੀ ਸੁਸਾਇਟੀ, ਅੰਮ੍ਰਿਤਸਰ, 1949.

ਜ਼ੁਲਫ਼ਕਾਰ ਆਰਧਿਸਤਾਨੀ ਮੋਬੀਦ, 'ਦਬੇਸਤਾਨ-ਏ-ਮਜ਼ਾਹਿਬ' (1645 ਈ.), ਨਵਲ ਕਿਸ਼ੋਰ ਪਰੈਸ, ਕਾਨ੍ਹਪੁਰ, 1904.

ਨੋਟ : ਇਸ ਲਿਖਤ ਦਾ ਲੇਖਕ ਗੁਰੂ ਹਰਿ ਗੋਬਿੰਦ ਸਾਹਿਬ ਅਤੇ ਗੁਰੂ ਹਰਿ ਰਾਇ ਜੀ ਦਾ ਸਮਕਾਲੀ ਅਤੇ ਦੋਸਤ ਸੀ । ਪਰ ਇਸ ਵਿਚ ਦਰਜ ਕੀਤੀਆਂ ਗੱਲਾਂ ਇਤਿਹਾਸਕ ਤੌਰ ਤੇ ਸਪਸ਼ਟ ਨਹੀਂ ਹਨ ਅਤੇ ਵਿਵਾਦਗਰਸਤ ਹਨ । ਇਸ ਵਿਚਲਾ ਗੁਰੂ ਕਾਲ ਨਾਲ ਸਬੰਧਤ ਭਾਗ ਬਹੁਤ ਲੇਖਕਾਂ ਵਲੋਂ ਅੰਗਰੇਜ਼ੀ ਅਤੇ ਪੰਜਾਬੀ ਵਿਚ ਤਰਜਮਾ ਕਰਕੇ ਵਰਤਿਆ ਗਿਆ ਹੈ ।

## ਨਾਂਵ-ਸੂਚੀ